# ਗੁਰੂ ਦੀਆਂ ਸਾਖੀਆਂ



ਪਿਆਰਾ ਸਿੰਘ ਪਦਮ

***ਪਿਆਰਾ ਸਿੰਘ ਪਦਮ ਰਚਨਾਵਲੀ :***

ਸੰਖੇਪ ਸਿੱਖ ਇਤਿਹਾਸ, ਸ੍ਰੀ ਗੁਰੂ ਗ੍ਰੰਥ ਪ੍ਰਕਾਸ਼, ਦਸਮ ਗ੍ਰੰਥ ਦਰਸ਼ਨ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਗੁਰੂ ਘਰ, ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਰਤਨ, ਗੁਰੂ ਕੀਆਂ ਸਾਖੀਆਂ, ਪਰਚੀ ਪਾਤਸ਼ਾਹੀ ਦਸਵੀਂ ਕੀ, ਤੇਗ਼ ਬਹਾਦਰ ਸਿਮਰੀਐ, ਰਹਿਤਨਾਮੇ, ਕਲਾਮ ਭਾਈ ਨੰਦ ਲਾਲ, ਪ੍ਰਾਚੀਨ ਸੌ ਸਾਖੀ, ਚਾਰ ਸਾਹਿਬਜ਼ਾਦੇ, ਸਾਡੇ ਗੁਰਦੇਵ, ਪੰਜ ਦਰਿਆ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਜਾਬੀ ਜੰਵਾਂ, ਪੰਜਾਬੀ ਝਗੜੇ, ਵਾਰਸਸ਼ਾਹ, ਬਾਬਾ ਸਾਧੂ ਜਨ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਵਿਤਾ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਗੁਰਮੁਖੀ ਲਿਪੀ ਦਾ ਇਤਿਹਾਸ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਕਲਮ ਦੇ ਚਮਤਕਾਰ, ਕਲਮ ਦੇ ਧਨੀ (ਦੋ ਭਾਗ), ਸੂਫੀ-ਕਾਵਿਧਾਰਾ, ਹਾਸ਼ਮ ਰਚਨਾਵਲੀ, ਪ੍ਰਸਿੱਧ ਪੰਜਾਬੀ, ਬਚਨ ਸਾਈਂ ਲੋਕਾਂ ਦੇ, ਪੁਸ਼ਪਾਂਜਲੀ, ਪੰਜਾਬੀ ਮਹਾਰਾਜਾ, ਸਾਧੂ ਈਸ਼ਰ ਦਾਸ, ਮਿਰਜ਼ੇ ਦੀਆਂ ਸੱਦਾਂ, ਬੋਲੈ ਸ਼ੇਖ਼ ਫ਼ਰੀਦ, ਬਾਬਾ ਵਜੀਦ, ਦਰਸ਼ਨ ਭਗਤ, ਪ੍ਰਾਚੀਨ ਪੰਜਾਬੀ ਗੱਦ।

# ਗੁਰੂ ਕੀਆਂ ਸਾਖੀਆਂ

ਕ੍ਰਿਤ :
ਭਾਈ ਸ੍ਵਰੂਪ ਸਿੰਘ ਕੌਸ਼ਿਸ਼

ਸੰਪਾਦਕ :
ਪਿਆਰਾ ਸਿੰਘ ਪਦਮ



ਸਿੰਘ ਬ੍ਰਦਰਜ਼
ਅੰਮ੍ਰਿਤਸਰ

GURŪ KĪĀN SĀKHĪĀN

(A source-book on the life history of the Sikh Gurus originally written by Bhai Swarup Singh Kaushish in 1790 A.D.)

*Edited by*

Prof. PIARA SINGH PADAM

ISBN 81-7205-042-9

ਤੀਜੀ ਵਾਰ ਮਈ 1995
ਚੌਥੀ ਵਾਰ ਫ਼ਰਵਰੀ 1999
ਪੰਜਵੀਂ ਵਾਰ ਜਨਵਰੀ 2003
ਛੇਵੀਂ ਵਾਰ ਸਤੰਬਰ 2008

**ਮੁੱਲ : 100-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com

*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

# ਤਤਕਰਾ



## ਮੂਲ ਪਾਠ : ਗੁਰੂ ਕੀਆਂ ਸਾਖੀਆਂ

# ਦੋ ਸ਼ਬਦ

ਪੰਜਾਬੀ ਦਾ ਸਾਖੀ-ਸਾਹਿਤ ਭਰਪੂਰ ਮਾਤ੍ਰਾ ਵਿਚ ਪ੍ਰਾਪਤ ਹੈ, ਜਿਸ ਵਿਚ ਧਾਰਮਿਕ ਸੰਵਾਦਾਂ ਤੇ ਸੁਘੜ ਸਾਹਿਤਕ ਸ਼ੈਲੀਆਂ ਦੀ ਸੋਹਣੀ ਸਮੱਗਰੀ ਸੰਚਿਤ ਹੈ। ਪਰ ਇਤਿਹਾਸਕ ਦ੍ਰਿਸ਼ਟੀ ਤੋਂ 'ਪੰਜ ਸੌ ਸਾਖੀ' ਤੋਂ ਬਾਅਦ ਸ਼ਾਇਦ 'ਗੁਰੂ ਕੀਆਂ ਸਾਖੀਆਂ' ਸਭ ਤੋਂ ਵਧ ਗੌਰਵ ਦੀ ਧਾਰਨੀ ਹੈ ਕਿਉਂਕਿ ਇਹ ਸਮਕਾਲੀ ਲਿਖਤਾਂ—'ਭੱਟ ਵਹੀਆਂ' ਦੇ ਅਧਾਰ ਤੇ ਤਿਆਰ ਕੀਤੀ ਗਈ ਹੈ। ਅਠਾਰ੍ਹਵੀਂ ਸਦੀ ਦੇ ਅੰਤ ਸਿਖ ਮਿਸਲਾਂ ਦੇ ਜ਼ਮਾਨੇ ਪਿੰਡ ਭਾਦਸੋਂ (ਪਰਗਨਾ ਥਾਨੇਸਰ) ਦੇ ਵਸਨੀਕ ਭਾਈ ਕੇਸਰ ਸਿੰਘ ਭੱਟ ਦੇ ਦੋ ਵਿਦਵਾਨ ਸਪੁੱਤਰ ਸਨ—ਭਾਈ ਸ੍ਵਰੂਪ ਸਿੰਘ ਤੇ ਭਾਈ ਸੇਵਾਂ ਸਿੰਘ। ਭਾਈ ਸ੍ਵਰੂਪ ਸਿੰਘ ਕੌਸ਼ਿਸ਼ ਨੇ ਆਪਣੇ ਪਿਉ ਦਾਦੇ ਦੇ ਖ਼ਜ਼ਾਨੇ—ਭੱਟ ਵਹੀਆਂ ਦੀ ਫੋਲਾਫਾਲੀ ਕਰ ਕੇ ਗੁਰੂਆਂ ਬਾਰੇ ਮਿਲਦੀਆਂ ਟੂਕਾਂ ਦੇ ਅਧਾਰ ਤੇ 1790 ਈ: ਵਿਚ ਹਿੰਦੁਸਤਾਨੀ ਮਿਲੀ-ਜੁਲੀ ਪੰਜਾਬੀ ਨਸਰ ਵਿਚ 'ਗੁਰੂ ਕੀਆਂ ਸਾਖੀਆਂ' ਪੁਸਤਕ ਤਿਆਰ ਕੀਤੀ ਤੇ ਖ਼ਾਨਦਾਨੀ ਰੀਤਿ ਅਨੁਸਾਰ ਭਟਾਖਰੀ ਵਿਚ ਲਿਖ ਕੇ ਰੱਖੀ। ਭਾਈ ਸੇਵਾ ਸਿੰਘ ਨੇ 1803 ਈ: ਦੇ ਲਾਗੇ ਚਾਗੇ ਭਾਈ ਮਨੀ ਸਿੰਘ ਜੀ ਦੇ ਜੀਵਨ ਚਰਿਤ੍ਰ ਬਾਰੇ 'ਸ਼ਹੀਦ ਬਿਲਾਸ' ਪੁਸਤਕ ਛੰਦਾਬੰਦੀ ਵਿਚ ਰਚੀ। ਅੱਗੇ ਇਸੇ ਹੀ ਖ਼ਾਨਦਾਨ ਦੇ ਭਾਈ ਛੱਜੂ ਸਿੰਘ ਭੱਟ ਹੋਏ ਜਿਸ ਨੇ 'ਗੁਰੂ ਕੀਆਂ ਸਾਖੀਆਂ' ਦਾ 1868 ਈ: ਵਿਚ ਤੇ 'ਸ਼ਹੀਦ ਬਿਲਾਸ' ਦਾ 1870 ਵਿਚ ਗੁਰਮੁਖੀ ਵਿਚ ਲਿਪਿਅੰਤਰ ਕੀਤਾ। 'ਸ਼ਹੀਦ ਬਿਲਾਸ' ਦਾ ਗੁਰਮੁਖੀ ਖਰੜਾ ਭੱਟ ਮੋਹਲੂ ਰਾਮ ਦੇ ਘਰੋਂ ਕਰਸਿੰਧੂ ਵਾਸੀ ਮਾਨ ਸਿੰਘ ਭੱਟ ਦੀ ਸੱਜਨਤਾ ਨਾਲ ਗਿਆਨੀ ਗਰਜਾ ਸਿੰਘ ਜੀ ਨੂੰ ਮਿਲ ਗਿਆ, ਜਿਸਨੂੰ ਉਨ੍ਹਾਂ 1961 ਈ: ਵਿਚ ਪੰਜਾਬੀ ਸਾਹਿਤ ਅਕਾਦਮੀ ਲੁਧਿਆਣਾ ਦੁਆਰਾ ਪ੍ਰਕਾਸ਼ਿਤ ਕਰਾ ਦਿੱਤਾ। 'ਗੁਰੂ ਕੀਆਂ ਸਾਖੀਆਂ' ਦਾ ਖਰੜਾ ਭੱਟਾਂ ਦੇ ਘਰੋਂ ਨਾ ਮਿਲ ਸਕਿਆ।

ਇਸ ਦੀ ਇਕ ਨਕਲ ਮਲੋਟ ਲਾਗੇ ਪਿੰਡ ਦੱਬ ਵਾਲੀ ਮਲਕੋਂ (ਡੱਬ ਵਾਲੀ ਮੰਡੀ ਹੋਰ ਹੈ) ਜ਼ਿਲਾ ਫਿਰੋਜ਼ਪੁਰ ਸੰਤ ਗੁਰਦਿਤ ਸਿੰਘ ਜੀ ਦੇ ਡੇਰੇ ਵਿਚ ਸੀ ਜੋ ਕਿ ਸੰਤ ਧਿਆਨ ਦਾਸ ਗੱਗੜ ਦੀ ਕ੍ਰਿਪਾ ਨਾਲ ਗਿਆਨੀ ਜੀ ਨੂੰ ਹਾਸਲ ਹੋਈ। ਇਹੋ ਉਤਾਰਾ ਸਾਡੇ ਇਸ ਪ੍ਰਕਾਸ਼ਨ ਦਾ ਆਧਾਰ ਹੈ। ਗੱਲ ਬੜੀ ਸਪਸ਼ਟ ਹੈ ਕਿ ਅਸਲ ਪੋਥੀ 1790 ਵਿਚ ਰਚੀ ਗਈ। ਜਦੋਂ 70-80 ਸਾਲ ਬਾਦ ਭਾਈ ਛੱਜੂ ਸਿੰਘ ਨੇ ਇਸਨੂੰ ਭਟਾਖਰੀ ਤੋਂ ਗੁਰਮੁਖੀ ਲਿਖਤ ਵਿਚ ਲਿਆਂਦਾ ਤਾਂ ਜ਼ਰੂਰ ਕੁਝ ਨਾ ਕੁਝ ਸ਼ਬਦ-ਪਰਿਵਰਤਨ ਹੋਇਆ ਹੋਵੇਗਾ। ਇਸੇ ਤਰ੍ਹਾਂ

ਫਿਰ ਜਿਸਨੇ ਇਸਦਾ ਉਤਾਰਾ ਕੀਤਾ; ਉਹ ਵੀ ਸਾਡੇ ਪਾਸ ਨਹੀਂ । ਇਸ ਉਤਾਰੇ ਤੋਂ ਗਿਆਨੀ ਗਰਜਾ ਸਿੰਘ ਨੇ ਨਕਲ ਕੀਤੀ, ਉਨ੍ਹਾਂ ਵੀ ਨਕਲ ਕਰਦਿਆਂ ਕੁਝ ਸ਼ਬਦ ਅਜੇਹੇ ਪਾਏ ਲਗਦੇ ਹਨ ਜੋ ਸ਼ਾਇਦ ਮੂਲ ਖਰੜੇ ਵਿਚ ਨਹੀਂ ਸਨ । ਇਸ ਵਿਚ ਅਸੀਂ ਕਿਸੇ ਨੂੰ ਦੋਸ਼ੀ ਨਹੀਂ ਠਹਿਰਾਉਂਦੇ । ਕੇਵਲ ਇਹ ਦੱਸਣਾ ਜ਼ਰੂਰੀ ਸਮਝਦੇ ਹਾਂ ਕਿ ਉਤਾਰੇ ਤੋਂ ਉਤਾਰਾ ਕਰਦਿਆਂ ਹਰ ਲਿਖਾਰੀ ਨੇ ਥੋੜ੍ਹੀ ਬਹੁਤ ਖੁਲ੍ਹ ਲਈ ਹੈ ਤੇ ਇਸ ਖੁਲ੍ਹ ਦਾ ਜ਼ਬਾਨ ਉਤੇ ਅਸਰ ਪਿਆ ਹੈ ।

ਮੈਂ ਦੱਬ ਵਾਲੀ ਮਲਕੋਂ ਜਾ ਕੇ ਉਹ ਖਰੜਾ ਲੱਭਣ ਦਾ ਜਤਨ ਕੀਤਾ ਪਰ ਨਹੀਂ ਮਿਲਿਆ । ਫਿਰ ਇਸੇ ਤਰ੍ਹਾਂ ਥਾਨੇਸਰ ਲਾਗੇ ਭਾਦਸੋਂ ਪਿੰਡ (ਜ਼ਿਲਾ ਕੁਰਖੇਤਰ) ਜਾ ਕੇ ਵੀ ਢੂੰਡ ਭਾਲ ਕੀਤੀ ਪਰ ਬੇਅਰਥ, ਕਿਉਂਕਿ ਹੁਣ ਉਥੇ ਭੱਟਾਂ ਦੇ ਘਰ ਹੀ ਨਹੀਂ ਹਨ । ਸੋ ਹੁਣ ਇਹ ਗਿਆਨੀ ਗਰਜਾ ਸਿੰਘ ਦੁਆਰਾ ਕੀਤਾ ਨਕਲ ਦਰ ਨਕਲ ਖਰੜਾ ਹੀ ਸਾਡੇ ਪਾਸ ਹੈ । ਹੋਰ ਕੋਈ ਸੋਮਾ ਨਹੀਂ ਜਿਸ ਦੁਆਰਾ ਇਸਦੀ ਪ੍ਰਮਾਣਿਕਤਾ ਤੇ ਸ਼ੁੱਧਤਾ ਉਤੇ ਹੋਰ ਮੋਹਰ ਲਾਈ ਜਾ ਸਕੇ । ਜਿਥੋਂ ਤਕ ਇਸ ਦੀਆਂ ਸੰਮਤਾਂ ਮਿਤੀਆਂ ਵਾਲੀਆਂ ਘਟਨਾਵਲੀਆਂ ਤੇ ਸਿਖਾਂ ਦੀਆਂ ਬੰਸਾਵਲੀਆਂ ਦਾ ਸੰਬੰਧ ਹੈ, ਉਹ ਸਚਮੁੱਚ ਅਮੋਲਕ ਸਮੱਗਰੀ ਹੈ ।

ਮੇਰਾ ਅਨੁਮਾਨ ਇਹ ਵੀ ਹੈ ਕਿ ਇਹ ਸ਼ਾਇਦ 'ਗੁਰੂ ਕੀਆਂ ਸਾਖੀਆਂ' ਪੁਸਤਕ ਦਾ ਉਤਰਾਰਧ ਹੈ, ਪੂਰਬਾਰਧ ਪ੍ਰਾਪਤ ਨਹੀਂ । ਅਜੇਹਾ ਕਿਆਸ ਕਰਨ ਦਾ ਪਹਿਲਾ ਕਾਰਣ ਇਹ ਹੈ ਕਿ ਪੁਸਤਕ ਦੇ ਆਰੰਭ ਵਿਚ ਨਾ ਤਾਂ ਕੋਈ ਮੰਗਲਾਚਰਣ ਹੀ ਹੈ ਤੇ ਨਾ ਹੀ ਕਰਤਾ ਇਸਦੇ ਉਦੇਸ਼ ਜਾਂ ਸ੍ਰੋਤ ਆਦਿ ਬਾਰੇ ਕੋਈ ਚਰਚਾ ਕਰਦਾ ਹੈ । ਫਿਰ ਸਾਖੀ ਇਥੋਂ ਚਲਦੀ ਹੈ ਜਦੋਂ ਕਿ ਛੇਵੇਂ ਗੁਰੂ ਜੰਗਾਂ ਉਪਰੰਤ 1692 ਬਿ: ਵਿਚ ਕੀਰਤਪੁਰ ਆ ਨਿਵਾਸ ਕਰਦੇ ਹਨ । ਜੇ ਸਾਖੀਕਾਰ ਛੇਵੇਂ ਗੁਰੂ ਤੋਂ ਹੀ ਬ੍ਰਿਤਾਂਤ ਦੱਸਣੇ ਸ਼ੁਰੂ ਕਰਦਾ ਤਾਂ ਜ਼ਰੂਰੀ ਸੀ ਕਿ ਉਹ ਜਨਮ ਤੋਂ ਲੈ ਕੇ ਮੁਖ ਘਟਨਾਵਾਂ ਦਰਜ ਕਰਦਾ ਪਰ ਐਸਾ ਨਹੀਂ ਹੈ ।

ਅਸੀਂ ਭਾਈ ਸਰੂਪ ਸਿੰਘ ਦੀ ਸੂਝ ਬੂਝ, ਮਿਹਨਤ ਤੇ ਲਗਨ ਲਈ ਕ੍ਰਿਤੱਗ ਹਾਂ ਕਿ ਉਨ੍ਹਾਂ ਭੱਟ ਵਹੀਆਂ ਵਿਚ ਖਿਲਰੇ-ਪੁਲਰੇ ਮਸਾਲੇ ਨੂੰ ਸਿਲਸਲੇਵਾਰ ਸਾਖੀਆਂ ਦੇ ਰੂਪ ਵਿਚ ਸੰਚਿਤ ਕੀਤਾ । ਗਿਆਨੀ ਗਰਜਾ ਸਿੰਘ ਜੀ (1904-1977 ਈ:) ਦਾ ਵੀ ਧੰਨਵਾਦ ਹੈ, ਜਿਨ੍ਹਾਂ ਜਿਵੇਂ ਕਿਵੇਂ ਉਤਾਰਾ ਕੀਤਾ, ਫੁਟਨੋਟ ਲਾਏ ਤੇ ਇਸਨੂੰ ਬੜੀ ਉਦਾਰਤਾ ਤੇ ਪ੍ਰੀਤਿ-ਭਾਵਨਾ ਨਾਲ ਮੇਰੇ ਹਵਾਲੇ ਕੀਤਾ ਕਿ ਤੁਸੀਂ ਇਸ ਨੂੰ ਜਿਵੇਂ ਚਾਹੋ, ਸੋਧ ਸਵਾਰ ਕੇ ਸੰਗਤਾਂ ਸਾਹਵੇਂ ਰਖੋ ।

ਆਗਿਆ ਅਨੁਸਾਰ ਮੈਂ ਇਸ ਖਰੜੇ ਨੂੰ ਦੋ ਸਾਲ ਲਾ, ਸੋਧ ਸੰਵਾਰ ਕੇ ਸੰਪਾਦਨ ਕੀਤਾ ਅਤੇ ਪੈਰ-ਟੂਕਾਂ ਵਿਚ ਕੁਝ ਕਾਂਟ-ਛਾਂਟ ਤੇ ਵਾਧਾ ਵੀ ਕੀਤਾ । ਇਸ ਤੋਂ ਇਲਾਵਾ ਲੰਮੀ ਭੂਮਿਕਾ ਤੇ ਅੰਤਿਕਾ ਤਿਆਰ ਕਰ ਕੇ ਨਾਲ ਲਾਈਆਂ ਹਨ । ਅਣਛਪੀ ਰਚਨਾ ਉਸੇ ਤਰ੍ਹਾਂ ਹੁੰਦੀ ਹੈ, ਜਿਵੇਂ ਸਾਗਰ ਦੀ ਡੂੰਘਿਆਈ ਵਿਚ ਦੱਬਿਆ ਮੋਤੀ । ਮੈਨੂੰ ਆਸ ਹੈ ਇਸ ਇਤਿਹਾਸਿਕ ਮੋਤੀ ਨੂੰ ਜੌਹਰੀ ਪਛਾਣਨਗੇ ਤੇ ਭੱਟ ਵਹੀਆਂ ਦੇ ਹੋਰ ਖ਼ਜ਼ਾਨੇ ਢੂੰਡ ਕੇ ਪੰਜਾਬ ਦਾ ਗੁੰਮ ਇਤਿਹਾਸ ਖੋਜਣ ਦਾ ਉਪਰਾਲਾ ਕਰਨਗੇ ।

ਅਗਸਤ 1986 **ਪਿਆਰਾ ਸਿੰਘ ਪਦਮ**

ਕਲਮ ਮੰਦਿਰ,
ਲੋਯਰ ਮਾਲ, ਪਟਿਆਲਾ

# ਭੂਮਿਕਾ

ਪੰਜਾਬ ਦੇ ਇਤਿਹਾਸ ਵਿਚ ਗੁਰੂਆਂ ਦਾ ਯੋਗਦਾਨ ਅਦੁੱਤੀ ਹੈ, ਜਿਨ੍ਹਾਂ ਸਮਾਜਕ ਕ੍ਰਾਂਤੀ ਲਿਆ ਕੇ ਰਾਜਸੀ ਕ੍ਰਾਂਤੀ ਦਾ ਰਾਹ ਖੋਲ੍ਹਿਆ। ਧਾਰਮਿਕ ਜਾਗ੍ਰਤੀ ਉਨ੍ਹਾਂ ਦਾ ਮੁੱਖ ਆਦਰਸ਼ ਸੀ, ਜਿਸ ਨਾਲ ਆਤਮਿਕ ਸਾਵਧਾਨੀ ਪੈਦਾ ਹੁੰਦੀ ਤੇ ਮਨੁੱਖ ਸੱਚ ਤੇ ਨਿਆਂ 'ਤੇ ਅਧਾਰਤ ਸਮਾਜ ਦੀ ਸਥਾਪਨਾ ਲਈ ਤਤਪਰ ਹੁੰਦਾ ਹੈ। ਗੁਰੂਆਂ ਇਉਂ ਹੀ ਕੀਤਾ ਤੇ ਉਨ੍ਹਾਂ ਦੀ ਕਰਣੀ ਨੂੰ ਪੂਰਨ ਭਾਂਤ ਫਲ ਲੱਗੇ; ਉਹ ਨਰੋਏ, ਨਿਵੇਕਲੇ ਧਰਮ ਦੇ ਹੀ ਮੋਢੀ ਨਾ ਰਹੇ, ਸਗੋਂ ਨਵੀਂ ਸਟੇਟ ਦੇ ਸੰਸਥਾਪਕ ਵੀ ਸਿੱਧ ਹੋਏ। ਮੀਰੀ-ਪੀਰੀ ਦੇ ਵਾਲੀ ਹੋਣ ਦਾ ਮਤਲਬ ਵੀ ਇਹੋ ਸੀ। ਰਾਜ-ਜੋਗ ਦਾ ਸੰਗਮ ਭਾਵੇਂ ਇਕ ਬਿਖਮ ਤੇ ਅਨੋਖਾ ਤਜਰਬਾ ਸੀ ਪਰ ਗੁਰੂਆਂ ਦੀ ਅਗਵਾਈ ਵਿਚ ਭਾਰਤੀ ਇਤਿਹਾਸ ਨੇ ਇਸਨੂੰ ਮੂਰਤੀਮਾਨ ਹੁੰਦਾ ਤੱਕਿਆ ਤੇ ਇਸ ਤੋਂ ਤਕੜੀ ਪ੍ਰੇਰਨਾ ਵੀ ਪ੍ਰਾਪਤ ਕੀਤੀ।

ਇਹ ਇਕ ਅਫ਼ਸੋਸਨਾਕ ਹਕੀਕਤ ਹੈ ਕਿ ਗੁਰੂਆਂ ਦੀ ਇਸ ਕ੍ਰਾਂਤੀਕਾਰੀ ਦੇਣ ਦਾ ਪੂਰਾ ਬਿਉਰਾ ਅੰਕਿਤ ਨਹੀਂ ਹੋਇਆ। ਜਨਮ ਸਾਖੀਆਂ ਕੁਝ ਚਮਤਕਾਰੀ ਘਟਨਾਵਾਂ ਦੱਸ ਕੇ ਚੁੱਪ ਹੋ ਜਾਂਦੀਆਂ ਹਨ ਤੇ ਮਿਤੀਵਾਰ ਵਿਸਤਾਰ ਤਾਂ ਦਸਦੀਆਂ ਹੀ ਨਹੀਂ। ਇਹ ਭਾਰਤੀ ਇਤਿਹਾਸ ਦੀ ਸਮੁੱਚੀ ਊਣਤਾਈ ਹੈ ਜੋ ਸੰਮਤਾਂ ਮਿਤੀਆਂ ਜਾਂ ਦੇਸ ਕਾਲ ਦੇ ਵੇਰਵੇ ਤੋਂ ਵੰਚਿਤ ਹੋ ਕੇ ਕੇਵਲ ਰੌਚਕ ਘਟਨਾਵਲੀ ਸੁਣਾਉਂਦੀ ਆਈ ਹੈ, ਕਾਵਿਕਤਾ ਨੇ ਉਂਜ ਯੁਗ-ਦਰਸ਼ਨ ਦਾ ਮੁਹਾਂਦਰਾ ਉਘੜਨ ਨਹੀਂ ਦਿਤਾ, ਸਗੋਂ ਇਹ ਭਾਵਕਤਾ ਵਿਚ ਡੋਬਦੀ ਰਹੀ।

## ਭੱਟ

ਸ਼ਾਇਦ ਇਹ ਗੱਲ ਮੁਸਲਿਮ ਤ੍ਵਾਰੀਖਦਾਨਾਂ ਦੇ ਪ੍ਰਭਾਵ ਨਾਲ ਸ਼ੁਰੂ ਹੋਈ ਕਿ ਘਟਨਾ ਦਾ ਸਮਾਂ, ਸਥਾਨ ਵੀ ਦੱਸਿਆ ਜਾਵੇ ਤੇ ਉਸ ਨਾਲ ਸੰਬੰਧਿਤ ਪਾਤਰਾਂ ਦੀ ਵੀ ਇਤਿਹਾਸਕ ਜਾਣਕਾਰੀ ਦਿਤੀ ਜਾਵੇ। ਪੁਰਾਣੇ ਜ਼ਮਾਨੇ ਵਿਚ ਹਰ ਕਬੀਲੇ ਦੇ ਆਪਣੇ ਖ਼ਾਸ ਬੰਦੇ ਹੁੰਦੇ ਸਨ ਜੋ ਇਹ ਕੰਮ ਕਰ ਕੇ ਵਿਰਸੇ ਦੀ ਸੰਭਾਲ ਕਰਦੇ ਰਹਿੰਦੇ ਸਨ। ਇਸ ਵਿਰਾਸਤ ਜਾਂ ਮੀਰਾਸ ਨੂੰ ਸਾਂਭਣ ਕਾਰਨ ਹੀ ਇਹ ਲੋਕ 'ਮੀਰਾਸੀ' ਕਹਿਲਾਏ। ਮੀਰਾਸੀ ਅਰਬੀ ਪਦ ਹੈ ਜਿਸਦਾ ਅਰਥ ਹੈ, ਪੁਸ਼ਤੈਨੀ ਯਾ ਖ਼ਾਨਦਾਨੀ ਯਾਦਾਸ਼ਤਾਂ ਦੀ ਸੰਭਾਲ ਕਰਨ ਵਾਲਾ।

ਭਾਰਤ ਵਿਚ ਇਹ ਕੰਮ ਭੱਟ ਬ੍ਰਾਹਮਣ ਕਰਦੇ ਸਨ ਜਿਨ੍ਹਾਂ ਬਾਰੇ ਆਮ ਰਵਾਇਤ ਹੈ ਕਿ ਇਹ ਖਤ੍ਰੀ ਬੰਸ ਵਿਚੋਂ ਬ੍ਰਾਹਮਣੀ ਦੇ ਪੇਟੋਂ ਪੈਦਾ ਹੋਏ ਲੋਕ ਸਨ। ਦੱਸਿਆ ਜਾਂਦਾ ਹੈ ਕਿ ਪਹਿਲੇ ਸੱਤ ਰਿਸ਼ੀ ਹੋਏ —

ਗੌਤਮ, ਅਤ੍ਰੀ, ਭਾਰਦ੍ਵਾਜ, ਜਮਦਗਨ, ਕੱਸ਼ਪ, ਵਿਸ਼ਵਾਮਿਤ੍ਰ ਤੇ ਵਿਸ਼ਿਸ਼ਟ।

ਇਨ੍ਹਾਂ ਰਿਸ਼ੀਆ ਦੀ ਸੰਤਾਨ ਭੱਟਾਂ ਸਮੇਤ ਸਮੂਹ ਭਾਰਤਵਾਸੀ ਹਨ। ਵੈਸੇ ਬ੍ਰਾਹਮਣਾਂ ਦੀਆਂ ਦੋ ਮੋਟੀਆਂ ਸ਼ਾਖਾਵਾਂ ਹਨ—ਸਾਰਸੁਤ ਤੇ ਗੌੜ। ਭੱਟਾਂ ਦਾ ਸੰਬੰਧ ਗੌੜ ਬ੍ਰਾਹਮਣਾਂ ਨਾਲ ਹੈ, ਜਿਨ੍ਹਾਂ ਦਾ ਕੰਮ ਜਜਮਾਨੀ ਪਰੋਹਤੀ ਹੈ। ਇਹ ਲੋਕ ਜਜਮਾਨਾਂ ਦੇ ਖ਼ੁਸ਼ੀ ਗ਼ਮੀ ਦੇ ਮੌਕੇ 'ਤੇ ਹਾਜ਼ਰ ਹੋ ਕੇ ਵਧਾਈਆਂ ਦੇ ਕੇ ਆਪਣਾ ਲਾਗ-ਦੱਛਣਾ ਲੈਂਦੇ ਹਨ। ਇਹ ਇਕ ਤਰ੍ਹਾਂ ਇਨ੍ਹਾਂ ਦੇ ਰੁਜ਼ਗਾਰ ਦਾ ਧੰਦਾ ਹੈ। ਇਸ ਕਰਕੇ ਇਹ ਆਪਣੇ ਪਾਸ ਵਹੀਆਂ ਰੱਖਦੇ ਤੇ ਜਿੱਥੇ ਜਿੱਥੇ ਜਾਂਦੇ, ਜਜਮਾਨਾਂ ਦੇ ਨਾਂ ਪਤੇ ਤੇ ਬੰਸਾਵਲੀਆਂ ਨਾਲੋਂ ਨਾਲ ਦਰਜ ਕਰਦੇ ਜਾਂਦੇ ਤੇ ਜੇ ਕੋਈ ਖ਼ਾਸ ਘਟਨਾ ਵਾਪਰਦੀ ਤਾਂ ਇਹ ਉਸ ਦਾ ਬਿਉਰਾ ਵੀ ਅੰਕਿਤ ਕਰ ਲੈਂਦੇ। ਇਸ ਦਾ ਲਾਭ ਇਹ ਹੁੰਦਾ ਕਿ ਜਦੋਂ ਕੋਈ ਜਜਮਾਨਾਂ ਦਾ ਖ਼ਾਸ ਸਮਾਗਮ ਹੁੰਦਾ ਤਾਂ ਇਹ ਪਿਛਲੇ ਕੁਰਸੀਨਾਮੇ ਤੇ ਕਾਰਨਾਮੇ ਪੜ੍ਹ ਸੁਣਾ ਕੇ ਵਡਾਰੂਆਂ ਦੀਆਂ ਖ਼ਾਸ-ਖ਼ਾਸ ਬੀਰਤਾ ਤੇ ਦਾਨ ਦੀਆਂ ਉਭਰਵੀਆਂ ਗੱਲਾਂ ਦੱਸ ਕੇ ਨਵੀਂ ਪੀੜ੍ਹੀ ਦੇ ਮਨ ਵਿਚ ਹੁਲਾਸ ਪੈਦਾ ਕਰ ਦਿੰਦੇ ਸਨ ਤੇ ਉਹ ਆਪਣੇ ਆਪ ਇਨ੍ਹਾਂ ਨੂੰ ਦਾਨ ਬਖ਼ਸ਼ੀਸ਼ ਦੇਣ ਲਈ ਤਤਪਰ ਹੋ ਜਾਂਦੇ ਸਨ।

## ਭੱਟ ਵਹੀਆਂ

ਸੋ ਇਹ ਵਹੀਆਂ ਇਕ ਤਰ੍ਹਾਂ ਇਨ੍ਹਾਂ ਦੇ ਜੀਵਨ ਦਾ ਅਧਾਰ ਸਨ ਤੇ ਇਨ੍ਹਾਂ ਦੀ ਬਹੁਤ ਸਾਂਭ-ਸੰਭਾਲ ਸੀ ਕਿਉਂਕਿ ਇਨ੍ਹਾਂ ਵਿਚ ਪੀੜ੍ਹੀ-ਦਰ-ਪੀੜ੍ਹੀ ਅਨੇਕਾਂ ਘਰਾਣਿਆਂ ਦੇ ਮੋਟੇ-ਮੋਟੇ ਹਾਲਾਤ ਸੰਚਿਤ ਹੁੰਦੇ ਰਹਿੰਦੇ ਸਨ।

ਇਨ੍ਹਾਂ ਭੱਟਾਂ ਨੇ ਆਪਣੇ ਇਲਾਕੇ ਤੇ ਪਰਿਵਾਰ ਵੰਡੇ ਹੋਏ ਸਨ ਤੇ ਉਸ ਵੰਡ ਅਨੁਸਾਰ ਹਰ ਭੱਟ ਆਪਣੇ ਜਜਮਾਨਾਂ ਅੰਦਰ ਵਿਚਰਦਾ ਰਹਿੰਦਾ ਸੀ ਤੇ ਜਦ ਕੋਈ ਨਵੀਂ ਗੱਲ ਸੁਣਦਾ ਤਾਂ ਉਸ ਖਾਤੇ ਵਿਚ ਉਸ ਨੂੰ ਦਰਜ ਕਰ ਲੈਂਦਾ। ਇਹ ਵੀ ਸਮਝ ਲੈਣਾ ਚਾਹੀਦਾ ਹੈ ਕਿ ਇਹ ਕੋਈ ਵਿਦਵਾਨ ਇਤਿਹਾਸਕਾਰ ਨਹੀਂ ਸਨ ਤੇ ਨਾ ਹੀ ਇਤਿਹਾਸ ਲਿਖਣਾ ਇਨ੍ਹਾਂ ਦਾ ਉਦੇਸ਼ ਸੀ। ਇਹ ਤਾਂ ਕੇਵਲ ਰੁਜ਼ਗਾਰ ਖ਼ਾਤਰ ਆਪਣੇ ਜਜਮਾਨ ਖ਼ਾਨਦਾਨ ਦੀਆਂ ਵਡਿਆਈਆਂ ਦੀ ਘਟਨਾਵਲੀ ਅੰਕਿਤ ਕਰਦੇ ਸਨ ਤਾਂ ਕਿ ਸਮੇਂ ਸਿਰ ਸੁਣਾਉਣ ਲਈ ਲੋੜੀਂਦੀ ਸਮੱਗਰੀ ਤਿਆਰ ਰਹੇ।

ਇਹ ਵੀ ਇਕ ਹਕੀਕਤ ਹੈ ਕਿ ਇਨ੍ਹਾਂ ਦੇ ਜਜਮਾਨ ਵਧੇਰੇ ਰਾਜਪੂਤ ਘਰਾਣੇ ਸਨ ਜੋ ਕਿ ਚੰਗੇ ਰੱਜੇ-ਪੁੱਜੇ ਹੁੰਦੇ ਤੇ ਬੀਰਤਾ ਦੇ ਕਾਰਨਾਮੇ ਕਰ ਕੇ ਆਪਣੀ ਗੌਰਵਮਈ ਪਰੰਪਰਾ ਨੂੰ ਕਾਇਮ ਰੱਖਦੇ ਸਨ। ਰਾਜਪੂਤਾਂ ਦੀਆਂ ਪੰਜ ਮੁੱਖ ਮੂੰਹੀਆਂ ਹਨ :

ਚੌਹਾਨ, ਪੰਵਾਰ, ਰਾਠੌਰ, ਤੂਮਰ, ਜਾਦੋ।

ਭੱਟ ਵਧੇਰੇ ਇਨ੍ਹਾਂ ਦੇ ਹੀ ਪਰੋਹਤ ਸਨ ਤੇ ਇਨ੍ਹਾਂ ਦਾ ਹੀ ਜੱਸ ਗਾਉਂਦੇ ਦੇਖੀਦੇ ਹਨ।

ਭੱਟਾਂ ਦਾ ਸੰਬੰਧ ਸਿੱਖ ਲਹਿਰ ਨਾਲ ਤੀਜੇ ਗੁਰੂ ਸਾਹਿਬ ਤੋਂ ਸ਼ੁਰੂ ਹੋਇਆ ਤੇ ਪੰਚਮ ਪਾਤਸ਼ਾਹ ਦੇ ਸਮੇਂ ਅਨੇਕਾਂ ਭੱਟ ਸਿੱਖ ਬਣ ਗਏ ਤੇ ਗੁਰੂ ਸਾਹਿਬਾਨ ਦੀਆਂ ਸਰਗਰਮੀਆਂ ਦਾ ਲੇਖਾ-ਪੱਤਾ ਯਥਾ-ਸ਼ਕਤਿ ਆਪਣੀਆਂ ਵਹੀਆਂ ਵਿਚ ਦਰਜ ਕਰਨ ਲੱਗੇ। ਇਨ੍ਹਾਂ ਵਿਚ ਛੇਵੇਂ ਪਾਤਸ਼ਾਹ ਤੋਂ ਲੈ ਕੇ ਦਸਮ ਪਾਤਸ਼ਾਹ ਤੱਕ ਦੀਆਂ ਅਨੇਕਾਂ ਖਿੱਲਰੀਆਂ-ਪੁੱਲਰੀਆਂ ਟੂਕਾਂ ਮਿਲਦੀਆਂ ਹਨ, ਜਿਨ੍ਹਾਂ ਵਿਚ ਸਮਾਂ, ਸਥਾਨ ਦਾ ਸੰਕੇਤ ਦੇਣ ਤੋਂ ਇਲਾਵਾ ਹਰ ਪ੍ਰਮੁੱਖ ਵਿਅਕਤੀ ਦੀ ਵਲਦੀਅਤ ਵੀ ਨਾਲ-ਨਾਲ ਲਿਖੀ ਹੋਈ ਹੈ।

ਇਸ ਸਮੇਂ ਪੰਜਾਬ ਵਿਚ ਤਿੰਨ ਜ਼ਿਲਿਆਂ ਅੰਦਰ ਭੱਟਾਂ ਦਾ ਵਾਸਾ ਹੈ – ਸੰਗਰੂਰ, ਕਰਨਾਲ ਤੇ ਹਿਸਾਰ। ਪੁਰਾਣੀ ਰਿਆਸਤ ਜੀਂਦ ਦੇ (ਜ਼ਿਲਾ ਕਰਨਾਲ) ਕਰਸਿੰਧੂ ਤੇ ਤਲਉਂਢੇ ਨਗਰ ਵਿਚ ਭੱਟਾਂ ਦੇ ਕਈ ਘਰ ਹਨ, ਜ਼ਿਲਾ ਕਰਨਾਲ ਦੇ ਪਿੰਡ ਸਰਸਾ, ਅਟੇਲਾ, ਭਾਦਸੋਂ ਆਦਿ ਵਿਚ ਵੀ ਕੁਝ ਭੱਟ ਪਰਿਵਾਰ ਹਨ। ਜ਼ਿਲਾ ਹਿਸਾਰ ਦੇ ਥਾਣਾ ਬਰਵਾਲਾ ਪਿੰਡ ਬਨਭੌਰੀ ਵਿਚ ਲਗਭਗ 25-30 ਘਰ ਹਨ। ਲਾਡਵੇ ਵਾਲੇ ਰਾਜਾ ਅਜੀਤ ਸਿੰਘ ਨੇ ਭੱਟਾਂ ਨੂੰ ਇਕ ਪਿੰਡ ਲੁਹਾਰੜਾ (ਰਿਹਾੜਾ) ਦਾਨ ਕੀਤਾ ਹੋਇਆ ਸੀ। ਸੋ ਜਿਥੇ ਜਿਥੇ ਇਨ੍ਹਾਂ ਭੱਟਾਂ ਦੀ ਸਰਪ੍ਰਸਤੀ ਹੁੰਦੀ ਰਹੀ ਤੇ ਰੁਜ਼ਗਾਰ ਚੱਲਦਾ ਰਿਹਾ, ਉਥੇ ਉਥੇ ਇਹ ਵੱਸਦੇ ਗਏ। ਕਈ ਵਾਰ ਇਹ ਨਵੇਂ ਇਲਾਕਿਆਂ ਵਿਚ ਜਾ ਕੇ ਆਪਣਾ ਜੌਹਰ ਦਿਖਾਉਂਦੇ ਤੇ ਥਾਂ ਜਾ ਬਣਾਉਂਦੇ। ਇਸ ਤਰ੍ਹਾਂ ਉਸ ਹਲਕੇ ਦੇ ਮੁੱਖ ਘਰਾਣਿਆਂ ਦੀਆਂ ਬੰਸਾਵਲੀਆਂ ਯਾਦ ਕਰ ਕੇ ਹੌਲੀ-ਹੌਲੀ ਆਪਣਾ ਕੰਮ ਤੋਰ ਲੈਂਦੇ। ਇਹ ਭੱਟ ਇਕੱਲੇ-ਇਕੱਲੇ ਨਹੀਂ, ਬਹੁਤੀ ਵਾਰ ਟੋਲੀਆਂ ਦੇ ਰੂਪ ਵਿਚ ਵਿਚਰਦੇ ਸਨ, ਇਨ੍ਹਾਂ ਆਪਣੇ ਇਲਾਕੇ ਵੰਡੇ ਹੋਏ ਸਨ ਤੇ ਆਪਣੇ ਹਲਕੇ ਦੇ ਜਜਮਾਨਾਂ ਪਾਸ ਹੀ ਦਾਨ ਬਖ਼ਸ਼ੀਸ਼ ਲੈਣ ਜਾਂਦੇ ਸਨ। ਇਸ ਕਰਕੇ ਇਨ੍ਹਾਂ ਵਹੀਆਂ ਦੇ ਨਾਮ ਇਲਾਕਿਆਂ, ਖ਼ਾਨਦਾਨਾਂ ਜਾਂ ਪਿੰਡਾਂ ਦੇ ਨਾਂ 'ਤੇ ਹਨ—ਜਿਵੇਂ ਕਿ ਭੱਟ ਵਹੀ ਮੁਲਤਾਨੀ ਸਿੰਧੀ, ਭੱਟ ਵਹੀ ਤਲਉਂਢਾ, ਭੱਟ ਵਹੀ ਕਰਸਿੰਧੂ, ਭੱਟ ਵਹੀ ਭਾਦਸੋਂ, ਭੱਟ ਵਹੀ ਪੂਰਬੀ ਦੱਖਣੀ, ਭੱਟ ਵਹੀ ਜਾਦੋ ਬੰਸੀਆਂ ਕੀ। ਕਰਸਿੰਧੂ (ਪਰਗਣਾ ਸਫ਼ੈਦੋਂ) ਨਿਵਾਸੀ ਭਾਈ ਸੰਤ ਸਿੰਘ ਦੱਸਦਾ ਸੀ ਕਿ ਸਾਡੇ ਪਾਸ 20 ਮਣ ਤੋਂ ਉੱਤੇ ਵਹੀਆਂ ਹਨ। ਇਕ ਮੋਹਰਾਂ ਵਾਲੀ ਵਹੀ ਐਸੀ ਹੈ, ਜਿਸ ਵਿਚ ਪੰਜਾਬ ਬਾਰੇ ਬੜੀ ਅਮੋਲਕ ਸਮੱਗਰੀ ਸੰਚਿਤ ਹੈ। ਇਸੇ ਤਰ੍ਹਾਂ ਦੀ ਭੱਟ ਵਹੀ ਮੁਲਤਾਨੀ ਸਿੰਧੀ ਹੈ। ਪਰ ਇਹ ਗੱਲ ਵਰਣਨ ਯੋਗ ਹੈ ਕਿ ਹੁਣ ਨਵੀਂ ਪੀੜ੍ਹੀ ਦੇ ਭੱਟ ਨੌਜੁਆਨ, ਪਿਤਾ-ਪੁਰਖੀ ਵਾਲਾ ਕਿੱਤਾ ਛੱਡ ਬੈਠੇ ਹਨ ਤੇ ਭਟਾਖਰੀ ਨਾ ਜਾਣਨ ਕਾਰਨ ਭੱਟ ਵਹੀਆਂ ਪੜ੍ਹਨੋਂ ਵੀ ਅਸਮਰੱਥ ਹਨ। ਦੂਜੀ ਅਫ਼ਸੋਸਨਾਕ ਅਵਸਥਾ ਇਹ ਵੀ ਹੈ ਕਿ ਹੋਰ ਕੋਈ ਨਵੀਂ ਪੜ੍ਹਾਈ ਵਾਲਾ ਬੰਦਾ ਵਹੀਆਂ ਦੀ ਲੰਡਿਆਂ ਵਰਗੀ ਲਿਖਾਈ ਨੂੰ ਉਠਾ ਵੀ ਨਹੀਂ ਸਕਦਾ।

## ਪੰਡਾ ਵਹੀਆਂ

ਜਿਵੇਂ ਚਕ੍ਰਵਰਤੀ ਭੱਟ ਫਿਰ ਤੁਰ ਕੇ ਆਪਣੇ ਜਜਮਾਨਾਂ ਪਾਸੋਂ ਦਾਨ-ਦੱਛਣਾਂ ਲੈਂਦੇ ਤੇ ਉਨ੍ਹਾਂ ਦੀਆਂ ਬੰਸਾਵਲੀਆਂ ਆਪਣੀਆਂ ਵਹੀਆਂ ਵਿਚ ਦਰਜ ਕਰਦੇ ਰਹਿੰਦੇ ਸਨ,

ਇਸੇ ਤਰ੍ਹਾਂ ਖ਼ਾਸ-ਖ਼ਾਸ ਵੱਡੇ ਤੀਰਥਾਂ ਉੱਤੇ ਪਾਂਡਿਆਂ ਦਾ ਨਿਵਾਸ ਹੈ, ਇਹ ਵੀ ਆਪਣੇ ਆਏ ਜਜਮਾਨ ਦਾ ਦਿਨ, ਸੰਮਤ, ਪਿਤਾ-ਪਿਤਾਮਾ ਤੇ ਪਿੰਡ ਇਲਾਕਾ ਲਿਖਦੇ ਤੇ ਨਾਲ-ਨਾਲ ਪਿਛਲਾ ਕੁਰਸੀਨਾਮਾ ਅੰਕਿਤ ਕਰਨ ਦਾ ਯਤਨ ਕਰਦੇ ਹਨ ਤਾਂ ਕਿ ਕੱਲ੍ਹ ਅਗਾਂਹ ਉਸੇ ਅੰਸ-ਬੰਸ ਦਾ ਕੋਈ ਪ੍ਰਾਣੀ ਆਵੇ ਤਾਂ ਉਹ ਦੱਸ ਸਕਣ ਕਿ ਤੁਹਾਡਾ ਵਡਾਰੂ ਇਹ ਹੋਇਆ ਹੈ, ਜੋ ਸਾਡੇ ਪਾਸ ਆਇਆ ਸੀ ਤੇ ਅਸੀਂ ਤੁਹਾਡੇ ਪਰੋਹਤ ਹਾਂ ਤੇ ਤੁਹਾਡੇ ਵਲੋਂ ਦਿੱਤੇ ਜਾਣ ਵਾਲੇ ਦਾਨ ਦੇ ਅਸਲ ਅਧਿਕਾਰੀ ਹਾਂ ।

ਇਸ ਤਰ੍ਹਾਂ ਦੇ ਪਾਂਡੇ ਹਰਿਦੁਆਰ, ਪਹੋਏ, ਕੁਰਖੇਤਰ, ਮਟਨ (ਕਸ਼ਮੀਰ) ਤੇ ਗਯਾ ਆਦਿ ਥਾਵਾਂ 'ਤੇ ਮਿਲ ਜਾਂਦੇ ਹਨ । ਭਾਵੇਂ ਦੁਆਰਕਾ, ਜਗਨਨਾਥਪੁਰੀ, ਪਟਨਾ, ਬਨਾਰਸ, ਮਥਰਾ, ਬਿੰਦ੍ਰਾਬਨ ਆਦਿ ਤੀਰਥਾਂ ਉੱਤੇ ਵੀ ਪਾਂਡੇ ਰਹਿੰਦੇ ਹਨ ਪਰ ਉਨ੍ਹਾਂ ਦਾ ਪੰਜਾਬ ਨਾਲ ਵਾਸਤਾ ਘੱਟ ਹੈ । ਪੰਜਾਬ ਵਾਸੀਆਂ ਨੂੰ ਵਧੇਰੇ ਕਰਕੇ ਮ੍ਰਿਤਕ ਪ੍ਰਾਣੀ ਦੇ ਫੁੱਲ ਪਾਉਣ ਲਈ ਹਰਿਦੁਆਰ ਜਾਣਾ ਪੈਂਦਾ ਜਾਂ ਫਿਰ ਪਿੰਡ ਭਰਾਉਣ ਲਈ ਪਹੋਏ ਜਾਂ ਗਯਾ ਦੀ ਯਾਤਰਾ ਕਰਨੀ ਪੈਂਦੀ ਸੀ, ਇਸ ਕਰਕੇ ਇਨ੍ਹਾਂ ਥਾਵਾਂ ਦੀਆਂ ਪੰਡਾ ਵਹੀਆਂ ਵਿਚ ਪੰਜਾਬ ਬਾਰੇ ਕਈ ਲਾਭਦਾਇਕ ਟੂਕਾਂ ਮਿਲ ਸਕਣ ਦੀ ਸੰਭਾਵਨਾ ਹੈ ।

## ਵਹੀਆਂ ਤੇ ਸਿੱਖ ਇਤਿਹਾਸ

ਅਸੀਂ ਗੁਰੂਆਂ ਬਾਰੇ ਸਮੱਗਰੀ ਲੱਭਣ ਵਿਚ ਰੁਚੀ ਰੱਖਦੇ ਹਾਂ । ਜੋ ਕੁਝ ਭੱਟ ਵਹੀਆਂ ਵਿਚ ਲਿਖਿਆ ਮਿਲਦਾ ਹੈ, ਲਗਭਗ ਉਸੇ ਤਰ੍ਹਾਂ ਦੀ ਜਾਣਕਾਰੀ ਕਿਤੇ-ਕਿਤੇ ਪੰਡਾ ਵਹੀਆਂ ਵਿਚ ਅੰਕਿਤ ਲੱਭਦੀ ਹੈ । ਇਸ ਤੋਂ ਉਸ ਘਟਨਾ ਦੀ ਪੁਸ਼ਟੀ ਹੁੰਦੀ ਹੈ ਤੇ ਕਈ ਵਾਰ ਕੁਝ ਹੋਰ ਗੱਲਾਂ ਦਾ ਵੀ ਪਤਾ ਲੱਗਦਾ ਹੈ । ਭਾਵੇਂ ਅਜੇ ਤੱਕ ਵਿਗਿਆਨਕ ਢੰਗ ਨਾਲ ਇਨ੍ਹਾਂ ਸਾਰੀਆਂ ਵਹੀਆਂ ਦੀ ਘੋਖ-ਪੜਤਾਲ ਨਹੀਂ ਹੋਈ ਪਰ ਇਸ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ ਕਿ ਇਹ ਭੰਡਾਰਾ ਬਹੁਤ ਅਮੋਲਕ ਹੈ ਤੇ ਇਨ੍ਹਾਂ ਦਾ ਇਕ ਦੂਜੇ ਨਾਲ ਮਿਲਾਨ ਕਰ ਕੇ ਛੁਪੀ ਅਸਲੀਅਤ ਲੱਭੀ ਜਾ ਸਕਦੀ ਹੈ । ਮਿਸਾਲ ਲਈ ਬਾਬਾ ਤੇਗ਼ ਬਹਾਦਰ ਜੀ ਦੇ ਹਾੜ 1713 ਬਿ. ਵਿਚ ਤੀਰਥ ਯਾਤਰਾ 'ਤੇ ਜਾਣ ਬਾਰੇ ਭੱਟ ਵਹੀ ਵਿਚ ਬੜੀ ਕੀਮਤੀ ਟੂਕ ਮਿਲਦੀ ਹੈ ਕਿ ਉਹ ਕਦੋਂ ਗਏ ਤੇ ਉਨ੍ਹਾਂ ਦੇ ਨਾਲ ਕੌਣ-ਕੌਣ ਸੀ । ਹਾਲਾਂ ਕਿ ਸਾਡੀਆਂ ਪ੍ਰਚੱਲਤ ਇਤਿਹਾਸਕ ਪੁਸਤਕਾਂ ਇਸ ਬਾਰੇ ਬਿਲਕੁਲ ਚੁੱਪ ਹਨ ਤੇ ਉਹ ਇਹੋ ਕਹੀ ਜਾਂਦੀਆਂ ਹਨ ਕਿ ਉਹ 20 ਸਾਲ ਬਕਾਲੇ ਤਪ ਕਰਦੇ ਰਹੇ ਲੇਕਿਨ ਵਹੀਆਂ ਦੇ ਨੋਟ ਦੱਸਦੇ ਹਨ ਕਿ ਉਹ ਲੰਮੀ ਯਾਤਰਾ 'ਤੇ ਗਏ ਸਨ । ਭੱਟ ਵਹੀ ਦੀ ਟੂਕ ਹੈ :

(1) ਗੁਰੂ ਤੇਗ਼ ਬਹਾਦਰ ਜੀ ਬੇਟਾ ਗੁਰੂ ਹਰਿਗੋਬਿੰਦ ਜੀ ਮਹਲ ਛਟੇ ਕਾ, ਪੋਤਾ ਗੁਰੂ ਅਰਜਨ ਕਾ, ਸੋਢੀ ਖਤ੍ਰੀ ਬਾਸੀ ਕੀਰਤਪੁਰ ਪਰਗਣਾ ਕਹਿਲੂਰ ਸੰਮਤ ਸਤ੍ਰਾਂ ਸੈ ਤੇਰਾਂ ਅਸਾਢ ਪ੍ਰਵਿਸ਼ਟੇ ਗਿਆਰਾਂ ਤੀਰਥ ਯਾਤਰਾ ਜਾਨੇ ਕੀ ਤਿਆਰੀ ਕੀ । ਗੈਲੋਂ ਮਾਤਾ ਨਾਨਕੀ ਜੀ ਆਈ ਇਸਤ੍ਰੀ ਗੁਰੂ ਹਰਿਗੋਬਿੰਦ ਜੀ ਕੀ, ਮਾਤਾ ਨੇਤੀ ਜੀ ਆਈ ਇਸਤ੍ਰੀ ਗੁਰੂ ਗੁਰਦਿੱਤਾ ਜੀ ਕੀ, ਮਾਤਾ ਹਰੀ ਜੀ ਆਈ ਇਸਤ੍ਰੀ ਗੁਰੂ ਸੂਰਜ ਮੱਲ ਕੀ, ਬਾਵਾ

ਬਾਲੂ ਹਸਨਾ ਤੇ ਬਾਵਾ ਅਲਮਸਤ ਜੀ ਆਏ, ਚੇਲੇ ਗੁਰੂ ਗੁਰਦਿੱਤਾ ਜੀ ਕੇ। ਮਾਤਾ ਗੁਜਰੀ ਜੀ ਆਈ ਇਸਤ੍ਰੀ ਗੁਰੂ ਤੇਗ ਬਹਾਦਰ ਜੀ ਕੀ। ਕ੍ਰਿਪਾਲ ਚੰਦ ਆਇਆ ਬੇਟਾ ਬਾਬਾ ਲਾਲ ਚੰਦ ਸੁਭਿਖੀ ਕਾ, ਦੀਵਾਨ ਦਰਗਹ ਮੱਲ ਆਇਆ ਬੇਟਾ ਦਵਾਰਕਾ ਦਾਸ ਛਿਬਰ ਬ੍ਰਾਹਮਨ ਕਾ, ਸਾਧੂਰਾਮ ਆਇਆ ਬੇਟਾ ਧਰਮਚੰਦ ਖੋਸਲੇ ਕਾ, ਦੂਰਗਾ ਦਾਸ ਆਇਆ ਬੇਟਾ ਪਦਮ ਰਾਇ ਹਜਾਬਤ ਚੌਹਾਨ ਕਾ, ਦਰੀਆ ਆਇਆ ਬੇਟਾ ਮੂਲ ਚੰਦ ਜਲ੍ਹਾਨੇ ਪੁਆਰ ਕਾ, ਦਿਆਲ ਦਾਸ ਆਇਆ ਬੇਟਾ ਮਾਈਦਾਸ ਪੁਆਰ ਬਲਊਂਤ ਕਾ, ਚਉਪਤਿ ਰਾਇ ਆਇਆ ਬੇਟਾ ਪੇਰਾ ਰਾਮ ਛਿਬਰ ਕਾ। ਹੋਰ ਸਿਖ ਫਕੀਰ ਆਏ।

[ਭੱਟ ਵਹੀ ਤਲਉਂਢਾ ਪਰਗਣਾ ਜੀਂਦ

ਮਾਲੂਮ ਇਉਂ ਹੁੰਦਾ ਹੈ ਕਿ ਇਹ ਯਾਤ੍ਰੀਆਂ ਦਾ ਸੰਗ ਹੌਲੀ-ਹੌਲੀ ਪੈਦਲ ਤੁਰਦਾ ਤੇ ਥਾਂ-ਥਾਂ ਪੜਾਉ ਕਰਦਾ ਚਾਰ-ਪੰਜ ਮਹੀਨੇ ਬਾਅਦ ਹਰਿਦੁਆਰ ਪਹੁੰਚਿਆ ਸੀ, ਜੈਸਾ ਕਿ ਉਥੋਂ ਦੀ ਵਹੀ ਵਿਚ ਦਰਜ ਹੈ :

(2) ਲਿਖਤੰ ਤੇਗ ਬਹਾਦਰ ਬੇਟਾ ਗੁਰੂ ਹਰਿਗੋਬਿੰਦ ਜੀ ਕਾ, ਬਾਸੀ ਕੀਰਤਪੁਰ ਤਅੱਲਕਾ ਰਾਜ ਕਹਿਲੂਰ, ਸੰਮਤ ਸਤਰਾਂ ਸੈ ਤੇਰਸ, ਮਾਘ ਮਾਸ ਕੀ ਪੂਰਨਮਾ ਕੇ ਦਿਵਸ ਸ੍ਰੀ ਗੰਗਾ ਜੀ ਆਏ। ਸਾਥ ਮਾਤਾ ਨਾਨਕੀ ਜੀ ਆਏ, ਸਾਥ ਇਸਤਰੀ ਮਾਤਾ ਗੁਜਰੀ ਜੀ ਆਈ ਸਣੇ ਸੰਗੀ ਸਾਥੀਆਂ, ਸੁਖ ਦੇ ਇਸਨਾਨ।

[ਪੰਡਾ ਵਹੀ ਭਵਾਨੀ ਦਾਸ, ਹਵੇਲੀ ਸੋਢੀਆਂ ਹਰਿਦੁਆਰ

ਬਾਬਾ ਰਾਮ ਰਾਇ ਖ਼ੁਦ ਗੁਰੂ ਹਰਿ ਕ੍ਰਿਸ਼ਨ ਜੀ ਦੇ ਫੁਲ ਹਰਿਦੁਆਰ ਲੈ ਕੇ ਗਏ ਸਨ। ਇਸ ਦਾ ਇੰਦਰਾਜ ਭੱਟ ਵਹੀ ਵਿਚ ਇਉਂ ਹੈ :

(3) ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਮਹਲ ਸੱਤਮੇ ਕਾ... ਬਾਸੀ ਕੀਰਤਪੁਰ ਪਰਗਣਾ ਕਹਲੂਰ ਸੰਬਤ ਸਤ੍ਰਾਂ ਸੈ ਇਕੀਸ ਮਾਹ ਜੇਠ ਕ੍ਰਿਸ਼ਨਾ ਪਖੇ ਤੇਰਸ ਕੇ ਦਿਹੁ ਗੁਰੂ ਹਰਿ ਕ੍ਰਿਸ਼ਨ ਜੀ ਕੀਆਂ ਅਸਤੀਆਂ ਲੈ ਕੇ ਗੰਗਾ ਜੀ ਗਿਆ। ਗੈਲੋਂ ਮਾਤਾ ਸੁਲਖਨੀ ਜੀ ਆਈ, ਮਾਤਾ ਗੁਰੂ ਹਰਿ ਕ੍ਰਿਸ਼ਨ ਜੀ ਕੀ, ਗੈਲ ਦੀਵਾਨ ਦਰਗਾਹ ਮੱਲ ਛਿਬਰ ਆਇਆ। [ਭੱਟ ਵਹੀ ਮੁਲਤਾਨੀ ਸਿੰਧੀ

ਹੁਣ ਇਸ ਬਾਰੇ ਪੰਡਾ ਵਹੀ ਦਾ ਲੇਖ ਵੀ ਧਿਆਨ ਯੋਗ ਹੈ

(4) ਲਿਖਤੰ ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਜੀ ਕਾ, ਪੋਤਾ ਗੁਰੂ ਗੁਰਦਿਤਾ ਜੀ ਕਾ...ਸੋਢੀ ਖਤਰੀ ਬਾਸੀ ਕੀਰਤਪੁਰ ਪਰਗਣਾ ਕਹਿਲੂਰ, ਸੰਮਤ ਸਤਰਾਂ ਸੈ ਇਕੀਸ ਜੇਠ ਬਦੀ ਤੇਰਸ ਕੋ ਅਪਣੇ ਭਾਈ ਗੁਰੂ ਹਰਿ ਕ੍ਰਿਸ਼ਣ ਜੀ ਕੇ ਫੂਲ ਲੈ ਕੇ ਗੰਗਾ ਜੀ ਆਇਆ, ਸਾਥ ਮਾਤਾ ਸੁਲੱਖਣੀ ਆਈ, ਸਾਥ ਦੀਵਾਨ ਦਰਗਾਹ ਮੱਲ ਛਿੱਬਰ ਆਇਆ।

[ਪੰਡਾ ਵਹੀ ਭਵਾਨੀ ਦਾਸ, ਹਵੇਲੀ ਸੋਢੀਆਂ ਹਰਿਦੁਆਰ

## ਗੁਰੂ ਗੋਬਿੰਦ ਸਿੰਘ ਬਾਰੇ

(5) ਗੁਰੂ ਗੋਬਿੰਦ ਦਾਸ ਬੇਟਾ ਗੁਰੂ ਤੇਗ ਬਹਾਦਰ ਮਹਲ ਨਾਮਾਂ ਕਾ, ਪੋਤਾ ਗੁਰੂ ਹਰਿ ਗੋਬਿੰਦ ਜੀ ਕਾ...ਸੋਢੀ ਖਤਰੀ ਬਾਸੀ ਪਟਨਾ ਸ਼ਹਿਰ ਤਟ ਨਦੀ ਜਮਨਾ ਸੰਮਤ ਸਤਰਾਂ ਸੈ ਅਠਾਰਾਂ

ਪੋਖ ਮਾਸੇ ਸੁਦੀ ਸਪਤਮੀ ਬੁਧਵਾਰ ਕੇ ਦਿਹੁੰ ਢਲੀ ਰੈਨ ਜਨਮ ਹੂਆ ਦਿਹੁੰ ਢਢੇ । ਮਾਤਾ ਨਾਨਕੀ ਜੀ ਨੇ ਗਰੀਬ ਗੁਰਬੇ ਕੋ ਦਾਨ ਦੀਆ, ਰੈਣ ਪਈ ਦੀਪਮਾਲਾ ਹੁਈ, ਬੜਾ ਕੌਤੂਹਲ ਹੂਆ । ਕਾਈ ਵਾਰਾ ਪਾਰ ਨਹੀਂ ਸੀ ਆਦਿ ਰਹਾਂ, ਗੁਰੂ ਗੁਰੂ ਜਪਣਾ, ਜਨਮ ਸਉਰੈਗਾ ਗੁਰੂ ਹਰ ਥਾਇੰ ਸਹਾਈ ਹੋਗੁ । [ਭੱਟ ਵਹੀ ਪੂਰਬੀ ਦੱਖਣੀ

ਦਸਮ ਗੁਰੂ ਡੇਹਰਾਦੂਨ ਤੋਂ ਵਾਪਸ ਆਉਂਦਿਆਂ 1751 ਬਿ. ਦੇ ਸ਼ੁਰੂ ਵਿਚ ਹਰਿਦੁਆਰ ਗਏ ਸਨ । ਉਸ ਬਾਰੇ ਵਹੀਆਂ ਦਾ ਰਿਕਾਰਡ ਇਸਦੀ ਪੁਸ਼ਟੀ ਕਰਦਾ ਹੈ ।

(6) ਲਿਖਤੰ ਗੁਰੂ ਗੋਬਿੰਦ ਦਾਸ ਜੀ ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਸੋਢੀ ਖਤਰੀ ਬਾਸੀ ਚੱਕ ਨਾਨਕੀ ਤੱਲਕਾ ਰਾਜ ਕਹਲੂਰ । ਸੰਬਤ 1751 ਚੇਤਰ ਮਾਸ ਕੀ ਪਹਿਲੀ ਕੇ ਦਿਵਸ ਗੰਗਾ ਜੀ ਆਏ, ਸੁਖ ਕੇ ਇਸਨਾਨ । ਸਾਥ ਮਾਤਾ ਪੰਜਾਬ ਕੁਇਰ ਆਈ ਇਸਤਰੀ ਗੁਰੂ ਰਾਮ ਰਾਇ ਜੀ ਕੀ, ਸਾਥ ਦੀਵਾਨ ਧਰਮਚੰਦ ਛਿੱਬਰ ਆਇਆ, ਸਾਥ ਦੀਵਾਨ ਮਨੀ ਰਾਮ ਆਇਆ । [ਪੰਡਾ ਵਹੀ ਹਵੇਲੀ ਸੋਢੀਆਂ, ਪੰਡਤ ਭਵਾਨੀ ਦਾਸ

(7) ਲਿਖਤੰ ਮਨੀਰਾਮ ਬੇਟਾ ਨਾਇਕ ਮਾਈਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਜਤੀਆ ਪੁਆਰ, ਬੰਸ ਬੀਂਝੇ ਕਾ ਬੰਝਰਉਂਤ ਜਲ੍ਹਾਨਾ । ਬਾਸੀ ਅਲੀਪੁਰ ਪਰਗਣਾ ਮੁਲਤਾਨ ਸੰਬਤ 1751 ਮਿਤੀ 2 ਚੇਤ, ਗੁਰੂ ਗੋਬਿੰਦ ਰਾਇ ਜੀ ਕੇ ਸਾਥ ਦੀਵਾਨ ਹੋਇ ਕਰ ਹਰਿਦੁਆਰ ਆਏ, ਸੁਖ ਕੇ ਇਸਨਾਨ ।

[ਪੰਡਾ ਵਹੀ ਪੰਡਤ ਖੇਮਚੰਦ ਚੂਨੀਲਾਲ, ਹਰਿਦੁਆਰ

(8) ਗੁਰੂ ਗੋਬਿੰਦ ਸਿੰਘ ਜੀ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸਾਲ ਸਤਰਾਂ ਸੈ ਪਚਾਵਨ ਮੰਗਲਵਾਰ ਵੈਸਾਖੀ ਕੇ ਦਿਹੁੰ ਪਾਂਚ ਸਿਖੋਂ ਕੋ ਖਾਂਡੇ ਕੀ ਪਾਹੁਲ ਦੀ, ਸਿੰਘ ਨਾਮ ਰਾਖਾ । ਪ੍ਰਿਥਮੈ ਦੇਆਰਾਮ ਸੋਪਤੀ ਖਤਰੀ ਬਾਸੀ ਲਾਹੌਰ ਖਲਾ ਹੂਆ, ਪਾਛੈ ਮੋਹਕਮ ਚੰਦ ਛੀਪਾ ਬਾਸੀ ਦਵਾਰਕਾ, ਸਾਹਿਬ ਚੰਦ ਨਾਈ ਬਾਸੀ ਬਿਦਰ (ਜ਼ਫਰਾਬਾਦ), ਧਰਮਚੰਦ ਜਵੰਦਾ ਜਾਟ ਵਾਸੀ ਹਸਤਨਾਪੁਰ, ਹਿੰਮਤਚੰਦ ਝੀਵਰ ਵਾਸੀ ਜਗਨਨਾਥ ਬਾਰੋ ਬਾਰੀ ਖਲੇ ਹੂਏ, ਸਬ ਕੋ ਨੀਲ ਅੰਬਰ ਪਹਿਨਾਇਆ । ਵਹੀ ਵੇਸ ਅਪਨਾ ਕੀਆ ।

ਹੁੱਕਾ, ਹਲਾਲ, ਹਜਾਮਤ ਹਰਾਮ, ਟਿਕਾ ਜੰਞੂ ਧੋਤੀ ਕਾ ਤਿਆਗ ਕਰਾਇਆ । ਮੀਣੇ, ਧੀਰ ਮੱਲੀਏ, ਰਾਮ ਰਾਈਏ, ਸਿਰ ਗੁੰਮੇ, ਮਸੰਦਾਂ ਕੀ ਵਰਤਨ ਬੰਦ ਕੀ ।

ਕੰਘਾ, ਕਰਦ, ਕੇਸਗੀ, ਕੜਾ, ਕਛਹਿਰਾ ਸਭ ਕੋ ਦੀਆ, ਸਭ ਕੇਸਾਧਾਰੀ ਕੀਏ ।

ਸਭ ਕਾ ਜਨਮ ਪਟਨਾ, ਵਾਸੀ ਅਨੰਦਪੁਰ ਬਤਾਈ । ਆਗੇ ਗੁਰੂ ਕੀ ਗਤਿ ਗੁਰੂ ਜਾਣੇ, ਗੁਰੂ ਗੁਰੂ ਜਪਣਾ, ਗੁਰੂ ਹਰ ਥਾਈਂ ਸਹਾਈ ਹੋਗੁ । [ਭੱਟ ਵਹੀ ਭਾਦਸੋਂ ਪਰਗਣਾ ਥਾਨੇਸਰ

(9) ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ ਸੰਮਤ ਸਤਰਾਂ ਸੈ ਪੈਂਸਠ ਅਸੁਵ ਦਿਹੁੰ ਚਾਰ ਗਏ, ਗਾਮ ਨਦੇੜ ਦੇਸ ਦੱਖਣ ਮੇਂ ਗੁਰੂ ਜੀ ਨੇ ਦੈਆ ਸਿੰਘ ਸੇ ਕਹਾ –ਮਾਧੋਦਾਸ ਸ਼ਸਤਰ ਬਸਤਰ ਸਜਾਇ ਹਾਥ ਮੇਂ ਨੇਜਾ ਪਕੜਿ ਗੁਰੂ ਜੀ ਕੇ ਸਾਹਵੇਂ ਆਇ ਖਲਾ ਹੂਆ । ਸਤਿਗੁਰਾਂ ਇਸੇ ਅਪਨੇ ਦਸਤਿ ਮੁਬਾਰਕ ਸੇ ਪਾਹੁਲ ਦੀ, ਬੰਦਾ ਸਿੰਘ ਨਾਉਂ ਰਾਖਾ । ਇਸੇ ਰਹਿਤ ਬਹਿਤ ਬਤਾਈ । [ਭੱਟ ਵਹੀ ਮੁਲਤਾਨੀ ਸਿੰਧੀ

(10) ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ—ਨੇ —ਸੰਮਤ ਸਤਰਾਂ ਸੈ ਪੈਂਸਠ ਕਾਰਤਕ ਮਾਸੇ ਸੁਦੀ ਤੀਜ ਮੰਗਲਵਾਰ ਕੇ ਦਿਹੁੰ ਗਾਮ ਨਦੇੜ, ਦੇਸ ਦੱਖਣ ਤਟ ਗੋਦਾਵਰੀ ਸੇ —ਬੰਦਾ ਸਿੰਘ ਕੋ ਮਦ੍ਰ ਦੇਸ ਜਾਨੇ ਕਾ ਬਚਨ ਹੁਆ। ਗੈਲੋਂ ਬਾਵਾ ਬਿਨੋਦ ਸਿੰਘ, ਕਾਹਨ ਸਿੰਘ, ਭਗਵੰਤ ਸਿੰਘ, ਕੁਇਰ ਸਿੰਘ, ਬਾਜ਼ ਸਿੰਘ —ਪਾਂਚ ਸਿਖ ਤਿਆਰ ਕੀਏ।

ਛੀਏ ਸਿਖ ਬਣਜਾਰਾ ਟਾਂਡਾ ਮੇਂ ਪੰਜਾਬ ਆਏ। [ਭੱਟ ਵਹੀ ਮੁਲਤਾਨੀ ਸਿੰਧੀ

(11) ਗੁਰੂ ਗੋਬਿੰਦ ਸਿੰਘ ਮਹਲ ਦਸਮਾ, ਬੇਟਾ ਗੁਰੂ ਤੇਗ ਬਹਾਦਰ ਜੀ ਕਾ, ਮੁਕਾਮ ਨਦੇੜ ਤਟ ਗੁਦਾਵਰੀ ਦੇਸ ਦੱਖਣ, ਸਤਰਾ ਸੈ ਪੈਂਸਠ ਕਾਰਤਕ ਮਾਸੇ ਸੁਦੀ ਚਉਥ ਸੁਕਲਾ ਪੱਖੇ ਬੁਧਵਾਰ ਕੇ ਦਿਹੁੰ ਭਾਈ ਦੈਆ ਸਿੰਘ ਸੇ ਬਚਨ ਹੋਆ — ਸ੍ਰੀ ਗ੍ਰੰਥ ਸਾਹਿਬ ਲੇ ਆਓ—ਬਚਨ ਪਾਇ ਦੈਆ ਸਿੰਘ ਸ੍ਰੀ ਗ੍ਰੰਥ ਸਾਹਿਬ ਲੈ ਆਏ। ਗੁਰੂ ਜੀ ਨੇ ਪਾਂਚ ਪੈਸੇ ਏਕ ਨਲੀਏਰ ਆਗੇ ਭੇਟਾ ਰਾਖ ਮਾਥਾ ਟੇਕਾ। ਸਰਬਤ ਸੰਗਤਿ ਸੇ ਕਹਾ—ਮੇਰਾ ਹੁਕਮ ਹੈ, ਮੇਰੀ ਜਗਹ ਗੁਰੂ, ਸ੍ਰੀ ਗ੍ਰੰਥ ਜੀ ਕੋ ਜਾਨਨਾ। ਜੋ ਸਿਖ ਜਾਨੈਗਾ, ਤਿਸ ਕੀ ਘਾਲ ਥਾਂਇ ਪਏਗੀ, ਗੁਰੂ ਤਿਸ ਕੀ ਬਾਹੁੜੀ ਕਰੇਗਾ, ਸਤਿ ਕਰਿ ਮਾਨਨਾ।

[ਭੱਟ ਵਹੀ ਤਲਉਂਢਾ, ਪਰਗਣਾ ਜੀਂਦ

ਗੁਰੂ ਜੀ ਦੇ ਸੰਪਰਕ ਵਿਚ ਆਉਣ ਵਾਲੇ ਕਈ ਹੋਰ ਵਿਅਕਤੀਆਂ ਬਾਰੇ ਵੀ ਲਾਭ-ਦਾਇਕ ਸੂਚਨਾ ਮਿਲਦੀ ਹੈ ਜਿਵੇਂ ਕਿ ਕੋਟਲਾ ਨਿਹੰਗ ਖ਼ਾਂ ਦੇ ਬੰਸ ਬਾਰੇ ਹਵਾਲਾ ਇਉਂ ਦਰਜ ਹੈ :

(12) ਸ਼ੱਮਸ ਖਾਨ ਬੇਟਾ ਸ਼ਮਸ਼ੇਰ ਖਾਨ ਪੋਤਾ ਸੁਲਤਾਨ ਖਾਨ ਕਾ ਪੜਪੋਤਾ ਮੁਹੰਮਦ-ਇਸਹਾਕ ਖਾਨ ਕਾ, ਬੰਸ ਸੁਲੇਮਾਨ ਕੀ ਬਾਸੀ ਕੋਟ ਪਠਾਣਾਂ, ਪਰਗਣਾ ਰੋਪੜ ਸਾਲ ਸੋਲਾ ਸੈ ਬਾਨਮੇ ਸਾਵਣ ਮਾਸ ਕੀ ਪੂਰਨਮਾ ਕੇ ਦਿਹੁੰ—ਗੁਰੂ ਜੀ ਕੋ ਗੈਲ ਲੈ ਅਪਨੇ ਗ੍ਰਿਹ ਮੇਂ ਆਇਆ। ਬੇਗਮ ਨੇ ਬੇਟੇ ਆਲਮ ਖਾਂ ਕੋ ਗੈਲ ਲੇ ਗੁਰੂ ਜੀ ਕੋ ਸਿਜਦਾ ਕੀਆ। ਗੁਰੂ ਜੀ ਕਾ ਕੋਟ ਪਠਾਣਾ ਮੇਂ ਆਨਾ ਸੁਣਿ ਚਾਰੋਂ ਦਿਸ਼ਾ ਕੀ ਸੰਗਤ ਦਰਸ਼ਨ ਪਾਨੇ ਹੁਮ ਹੁਮਾਇਕੇ ਆਈ। ਬੜਾ ਕੰਤੂਹਲ ਹੋਆ। ਗੁਰੂ ਜੀ ਨੇ ਸਭਸ ਕੀ ਮਨੋਂਕਾਮਨਾ ਪੂਰਨ ਕੀ।

[ਭੱਟ ਵਹੀ ਤਲਉਂਢਾ, ਪਰਗਣਾ ਜੀਂਦ

ਇਹ ਪਠਾਣ ਨਿਹੰਗ ਖ਼ਾਂ ਦੇ ਬਜ਼ੁਰਗ ਸਨ। ਨਿਹੰਗ ਖ਼ਾਂ ਅਤਿ ਸੰਕਟ ਵੇਲੇ ਵੀ ਗੁਰੂ ਗੋਬਿੰਦ ਸਿੰਘ ਜੀ ਦਾ ਸਾਦਕ ਰਿਹਾ ਸੀ।

## ਗੁਰੂ ਕੇ ਸਿਖਾਂ ਬਾਰੇ

ਗੁਰੂ ਤੋਂ ਇਲਾਵਾ ਗੁਰੂਆਂ ਨਾਲ ਸੰਬੰਧਿਤ ਤਿੰਨ ਘਰਾਣੇ ਵਿਸ਼ੇਸ਼ ਪ੍ਰਸਿੱਧੀ ਰਖਦੇ ਹਨ—ਮਟਨ ਦਾ ਦੱਤ ਘਰਾਣਾ, ਕਰਿਆਲੇ ਦਾ ਛਿੱਬਰ ਘਰਾਣਾ ਤੇ ਭਾਈ ਮਨੀ ਸਿੰਘ ਦਾ ਰਾਜਪੂਤ ਘਰਾਣਾ। ਇਸ ਦਾ ਅਰਥ ਇਹ ਨਹੀਂ ਕਿ ਹੋਰ ਲੋਕ ਗੁਰੂਆਂ ਦੇ ਸੰਪਰਕ ਵਿਚ ਨਹੀਂ ਆਏ ਜਾਂ ਉਨ੍ਹਾਂ ਦੀ ਕੋਈ ਅਹਿਮੀਅਤ ਨਹੀਂ। ਗੱਲ ਇਤਨੀ ਹੈ ਕਿ ਇਹ ਘਰਾਣੇ-ਭੱਟਾਂ ਦੇ ਜਜਮਾਨ ਸਨ ਤੇ ਇਨ੍ਹਾਂ ਦੇ ਘਰੀਂ ਭੱਟਾਂ ਦਾ ਆਉਣ ਜਾਣ ਸੀ। ਇਸ ਕਰਕੇ ਇਨ੍ਹਾਂ

ਦੀਆਂ ਸਰਗਰਮੀਆਂ ਭੱਟ ਵਹੀਆਂ ਦਾ ਸ਼ਿੰਗਾਰ ਬਣੀਆਂ, ਖਾਸ ਕਰਕੇ ਸ਼ਹੀਦੀਆਂ ਨੇ ਇਨ੍ਹਾਂ ਦਾ ਜਸ ਹੋਰ ਵਧਾਇਆ। ਭਾਈ ਮਤੀਦਾਸ ਤੇ ਸਤੀਦਾਸ ਦੇ ਬਲੀਦਾਨ ਨੂੰ ਕੌਣ ਭੁਲ ਸਕਦਾ ਹੈ। ਭਾਈ ਮਨੀ ਸਿੰਘ ਦੇ ਬਜ਼ੁਰਗਾਂ ਅਤੇ ਉਸਦੀ ਸੰਤਾਨ ਦੇ ਕੁਰਬਾਨੀਆਂ-ਭਰੇ ਕਾਰਨਾਮੇ ਕਿਵੇਂ ਵਿਸਾਰੇ ਜਾ ਸਕਦੇ ਹਨ, ਭੱਟਾਂ ਨੇ ਇਨ੍ਹਾਂ ਕਾਰਨਾਮਿਆਂ ਨੂੰ ਪੂਰੀ ਦਿਆਨਤ-ਦਾਰੀ ਨਾਲ ਰਿਕਾਰਡ ਕੀਤਾ ਹੈ। ਇਸ ਕਰਕੇ ਭੱਟ ਵਹੀਆਂ ਤੇ ਪੰਡਾ ਵਹੀਆਂ ਦੇ ਇੰਦਰਾਜ ਸਾਡੇ ਇਤਿਹਾਸਕਾਰਾਂ ਦੇ ਕੰਮ ਆਉਣ ਵਾਲੇ ਹਨ। ਪ੍ਰਮਾਣ ਲਈ ਅਸੀਂ ਇਥੇ ਕੁਝ ਟੂਕਾਂ ਦਰਜ ਕਰਦੇ ਹਾਂ ਜੋ ਵਧੇਰੇ ਗਿਆਨੀ ਗਰਜਾ ਸਿੰਘ ਦੁਆਰਾ ਸੰਗ੍ਰਹੀਤ ਹਨ ਤੇ ਉਨ੍ਹਾਂ ਸਾਨੂੰ ਨੋਟ ਕਰਾਈਆਂ ਸਨ।

## (ੳ) ਮਟਨ ਦਾ ਦੱਤ ਘਰਾਣਾ

(13) ਕ੍ਰਿਪਾਰਾਮ, ਸ਼ਿਵਦਾਸ, ਚੇਲਾ ਰਾਮ – ਬੇਟੇ ਅੜੂ ਰਾਮ ਕੇ, ਪੋਤੇ ਨਰੈਣਦਾਸ ਕੇ, ਪੜਪੋਤੇ ਬ੍ਰਹਿਮਦਾਸ ਕੇ, ਬੰਸ ਠਾਕੁਰ ਦਾਸ ਕਾ। ਸ਼ਿਵ ਦਾਸ ਆਇਆ ਸੰਮਤ 1723 ਮੇਂ ਮਾਤਾ ਸਰਸੁਤੀ ਕੇ ਫੂਲ ਲੈ ਕੇ, ਗੰਗਾ ਜੀ ਆਇਆ। ਸਾਥ ਕਬੂਲਾ ਆਇਆ, ਬੇਟਾ ਪ੍ਰਾਗ ਦਾਸ ਛਿਬਰ ਕਾ। [ਪੰਡਾ ਵਹੀ ਪੰ. ਗੋਬਿੰਦ ਰਾਮ ਬੇਟਾ ਭਗੀਰਥ ਕਾ, ਹਰਿਦੁਆਰ

(14) ਬ੍ਰਹਮਦਾਸ, ਹਰਿਚਰਨ ਦਾਸ ਬੇਟੇ ਠਾਕਰ ਦਾਸ ਕੇ, ਨਰੈਣ ਦਾਸ ਬੇਟਾ ਬ੍ਰਹਮਦਾਸ ਕਾ, ਅੜੂ ਰਾਮ, ਅਲੂ ਰਾਮ ਬੇਟੇ ਨਰੈਣਦਾਸ ਕੇ। ਕ੍ਰਿਪਾਰਾਮ, ਸ਼ਿਵਦਾਸ, ਚੇਲਾਰਾਮ – ਬੇਟੇ ਅੜੂ ਰਾਮ ਕੇ। ਧਰਮ ਚੰਦ, ਈਸ਼ਰ ਦਾਸ ਬੇਟੇ ਕ੍ਰਿਪਾ ਰਾਮ ਕੇ ਸੰਬਤ 1727 ਕਾਰਤਕ ਮਾਸੇ ਪੂਰਣਮਾ ਕੇ ਦਿਹੁ, ਮਟਨ ਮਾਰਤੰਡ ਤੀਰਥ ਤੇ ਕ੍ਰਿਪਾ ਰਾਮ ਆਇਆ, ਸੁਖ ਕੇ ਇਸਨਾਨ, ਸਾਥ ਮਾਤਾ ਸਰਸੁਤੀ, ਸਾਥ ਇਸਤਰੀ ਸੁਮਿਤਰਾਂ ਦੇਈ ਆਈ।

[ਪੰਡਾ ਵਹੀ ਪੰਡਤ ਈਸ਼ਰਦਾਸ ਮਾਰਤੰਡ ਮਟਨ (ਸਾਰਦਾ ਲਿਪੀ)

(15) ਭਾਈ ਕ੍ਰਿਪਾ ਰਾਮ ਬੇਟਾ ਅੜੂ ਰਾਮ ਕਾ, ਪੋਤਾ ਨਰੈਣ ਦਾਸ ਕਾ, ਪੜਪੋਤਾ ਬ੍ਰਹਿਮ ਦਾਸ ਕਾ, ਬੰਸ ਠਾਕਰ ਦਾਸ ਕੀ, ਗੱਤ ਗੋਤ੍ਰ ਮੁਝਾਲ ਬ੍ਰਾਹਮਣ ਵਾਸੀ, ਮਟਨ, ਦੇਸ ਕਸ਼ਮੀਰ, ਸੰਬਤ ਸਤ੍ਰਾਂ ਸੈ ਬਤੀਸ, ਜੇਠ ਮਾਸੇ ਸੁਦੀ ਇਕਾਦਸ਼ੀ ਕੇ ਦਿਹੁ ਖੋੜਸ ਬ੍ਰਾਹਮਣੋਂ ਕੋ ਗੈਲ ਲੈ, ਚੱਕ ਨਾਨਕੀ ਪਰਗਣਾ ਕਹਿਲੂਰ ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਕੇ ਦਰਬਾਰ ਆਇ ਫਰਿਆਦੀ ਹੂਆ। ਗੁਰੂ ਜੀ ਨੇ ਇਨ੍ਹੇ ਧੀਰਜ ਦਈ, ਬਚਨ ਹੋਆ —'ਤੁਸਾਂ ਕੀ ਰਖਿਆ ਬਾਬਾ ਨਾਨਕ ਕਰੈਗਾ।' [ਭੱਟ ਵਹੀ ਮੁਲਤਾਨੀ ਸਿੰਧੀ

## (ਅ) ਛਿੱਬਰ ਘਰਾਣਾ

### ਛਿੱਬਰ ਰਾਮਦਾਸ, ਬਾਸੀ ਕਰਿਆਲੇ ਕੇ

(16) ਬਾਵਾ ਗੋਤਮ ਰਾਮਦਾਸ, ਬਾਵਾ ਪੇਰਾ, ਬਾਵਾ ਪ੍ਰਾਗ ਦਾਸ – ਬੇਟੇ ਗੋਤਮ ਕੇ, ਬਾਵਾ ਛੁੱਟੇ ਮੱਲ, ਭਾਈ ਚਉਪਤਿ, ਬਾਵਾ ਕਬੂਲ—ਬੇਟੇ ਬਾਵਾ ਪੇਰੇ ਕੇ। ਬਾਵਾ ਗਵਾਲ ਦਾਸ ਬੇਟਾ ਬਾਵਾ ਛੁੱਟੇ ਮੱਲ ਕਾ, ਬਾਵਾ ਦਵਾਰਕਾ ਦਾਸ ਬੇਟਾ ਬਾਵਾ ਪ੍ਰਾਗ ਦਾਸ ਕਾ।

ਬਾਵਾ ਦਰਗਾਹ ਮੱਲ ਰਾਮਦਾਸ, ਬਾਵਾ ਹੀਰਾ ਮੱਲ – ਬੇਟੇ ਬਾਵਾ ਦਵਾਰਕਾ ਦਾਸ ਕੇ, ਦੀਵਾਨ ਧਰਮ ਸਿੰਘ ਬੇਟਾ ਬਾਵਾ ਦਰਗਾਹ ਮੱਲ ਕਾ, ਦੀਵਾਨ ਮਤੀਦਾਸ, ਦੀਵਾਨ ਸਤੀਦਾਸ

ਜਤੀਦਾਸ – ਬੇਟੇ ਬਾਵਾ ਹੀਰਾ ਮੱਲ ਕੇ, ਦਰੋਗਾ ਗੁਰਬਖਸ਼ ਸਿੰਘ ਬੇਟਾ ਦੀਵਾਨ ਧਰਮ ਸਿੰਘ ਕਾ, ਦੀਵਾਨ ਸਾਹਿਬ ਸਿੰਘ, ਮੁਕੰਦ ਸਿੰਘ ਬੇਟੇ ਦੀਵਾਨ ਮਤੀਦਾਸ ਕੇ । ਭਾਈ ਕੇਸਰ ਸਿੰਘ; ਸੰਤ ਸਿੰਘ, ਬੇਟੇ ਭਾਈ ਗੁਰਬਖਸ਼ ਸਿੰਘ ਕੇ, ਬਾਵਾ ਚਰਨ ਸਿੰਘ ਬੇਟਾ ਸਾਹਿਬ ਸਿੰਘ ਕਾ ।

ਕੇਸਰ ਸਿੰਘ ਗੰਗਾ ਜੀ ਆਇਆ, ਸੰਬਤ 1801 ਮੇਂ, ਸੁਖ ਕੇ ਇਸਨਾਨ, ਸਾਥ ਬਾਵਾ ਚਰਨ ਸਿੰਘ ਆਇਆ ।

[ਪੰਡਾ ਵਹੀ ਪੰਡਤ ਗੋਬਿੰਦ ਰਾਮ, ਛਿੱਬਰ ਬ੍ਰਾਹਮਣ ਅਹਾਤਾ ਜੰਦਾਲ ਹਰਦੁਆਰ

ਇਹ ਜਾਣਕਾਰੀ ਭਾਈ ਕੇਸਰ ਸਿੰਘ ਛਿੱਬਰ ਕਰਤਾ ਬੰਸਾਵਲੀ ਨਾਮਾ, ਦੀ ਲਿਖਾਈ ਹੋਈ ਹੈ । ਇਕ ਅੱਧ ਉਕਾਈ ਦੇ ਬਾਵਜੂਦ ਇਹ ਕਾਫ਼ੀ ਵਿਸ਼ਵਾਸ ਯੋਗ ਹੈ ।

(17) ਦਿਆਲਦਾਸ ਬੇਟਾ ਮਾਈਦਾਸ ਕਾ, ਪੋਤਾ ਬੱਲੂ ਰਾਉਂ ਕਾ...ਗੁਰੂ ਤੇਗ ਬਹਾਦਰ ਗੈਲੋਂ ਸਾਲ ਸਤਰਾਂ ਸੈ ਬਤੀਸ ਮਗਸਰ ਸੁਦੀ ਪੰਚਮੀ ਵੀਰਵਾਰ ਕੇ ਦਿਹੁੰ ਦਿਲੀ ਚਾਂਦਨੀ ਚੌਂਕ ਕੇ ਮਲ੍ਹਾਨ, ਸ਼ਾਹੀ ਹੁਕਮ ਗੈਲ ਮਾਰਾ ਗਿਆ । ਸਾਥ ਮਤੀਦਾਸ, ਸਤੀਦਾਸ ਬੇਟੇ ਹੀਰਾ ਮੱਲ ਕੇ ਪੋਤੇ ਦਵਾਰਕਾ ਦਾਸ ਕੇ ਭਾਰਗਵ ਗੋਤਰੇ ਛਿਬਰ ਬ੍ਰਾਹਮਣ ਮਾਰੇ ਗਏ ।

[ਭੱਟ ਵਹੀ ਤਲਉਂਢਾ, ਪਰਗਣਾ ਜੀਂਦ

## (ੲ) ਭਾਈ ਮਨੀ ਸਿੰਘ ਦਾ ਰਾਜਪੂਤ ਘਰਾਣਾ

ਭਾਈ ਮਨੀ ਸਿੰਘ ਜੀ ਦੇ ਘਰਾਣੇ ਬਾਰੇ ਕਈ ਅਮੁੱਲ ਟੂਕਾਂ ਗਿਆਨੀ ਗਰਜਾ ਸਿੰਘ ਜੀ ਨੇ 'ਸ਼ਹੀਦ ਬਿਲਾਸ' ਪੁਸਤਕ ਦੇ ਫੁਟ ਨੋਟਾਂ ਵਿਚ ਦਿਤੀਆਂ ਹਨ । ਮਿਸਾਲ ਲਈ ਬੱਲੂ ਰਾਇ ਭਾਈ ਮਨੀ ਸਿੰਘ ਦਾ ਬਾਬਾ ਸੀ ਜਿਸਨੇ 1634 ਈ. ਵਿਚ ਅੰਮ੍ਰਿਤਸਰ ਹੋਈ ਜੰਗ ਅੰਦਰ ਮੁਰਤਜ਼ਾ ਖ਼ਾਂ ਨੂੰ ਮਾਰਿਆ ਸੀ । ਇਹ ਮੁਰਤਜ਼ਾ ਖ਼ਾਂ ਉਹੋ ਸੀ ਜਿਸ ਗੁਰੂ ਅਰਜਨ ਸਾਹਿਬ ਨੂੰ ਕਈ ਕਿਸਮ ਦੇ ਤਸੀਹੇ ਦੇ ਕੇ ਸ਼ਹੀਦ ਕੀਤਾ ਸੀ ।

(18) ਬੱਲੂ ਬੇਟਾ ਮੂਲੇ ਕਾ ਪੋਤਾ ਰਾਉ ਕਾ, ਪੜਪੋਤਾ ਚਾਹੜ ਕਾ ਚੰਦ੍ਰਬੰਸੀ ਭਾਰਦਵਾਜੀ ਗੋਤਰ ਪੁਆਰ ਬੰਸ, ਬੀਂਝੇ ਕਾ ਬੰਝਰਉਂਤ ਰਦਉਂਤ ਜਲ੍ਹਾਨਾ । ਸਾਲ ਸੋਲਾਂ ਸੈ ਇਕਾਨਮੇ ਬੈਸਾਖ ਪ੍ਰਵਿਸ਼ਟੇ ਸਤਾਰਾਂ ਸੋਮਵਾਰ ਕੇ ਦਿਹੁੰ ਗੁਰੂ ਚੱਕ ਕੇ ਮਲ੍ਹਾਨ ਪਰਗਣਾ ਨਿਝਰਆਲਾ, ਗੁਰੂ ਕਾ ਬਚਨ ਪਾਇ ਸਾਹਵੇਂ ਮਾਥੇ ਰਣ ਮੇਂ ਮੁਰਤਜ਼ਾ ਖਾਨ ਕੋ ਮਾਰ ਕੇ ਮਰਾ । ਗੈਲੋਂ ਕੀਰਤ, ਬੇਟਾ ਭਿਖੇ ਕਾ ਪੋਤਾ ਰਈਏ ਕਾ, ਪਰਪੋਤਾ ਨਰਸੀ ਕਾ, ਬੰਸ ਭਗੀਰਥ ਕੀ, ਕੋਸ਼ਿਸ਼ ਗੋਤ੍ਰ ਗਉੜ ਬ੍ਰਾਹਮਣ ਮਾਰਾ ਗਿਆ । [ਭੱਟ ਵਹੀ ਕਰਸਿੰਧੂ ਪਰਗਣਾ ਸਫ਼ੈਦੋਂ

ਇਹ ਬੱਲੂ ਰਾਉ ਹੁਰੀਂ ਕਈ ਭਾਈ ਸਨ ਜਿਵੇਂ ਕਿ – ਬੱਲੂ, ਨਾਨੂ, ਪੂਰਾ, ਰੀਝਾ, ਦਰੀਆ, ਬਾਘਾ, ਗੋਪੀ, ਮਿਠੂ, ਲਾਲਚੰਦ, ਬੁਧਾ, ਜੀਤਾ, ਜੈਸੀ, ਕਾਲੂ ਤੇ ਪ੍ਰੇਮਾ ।

ਇਨ੍ਹਾਂ ਵਿਚੋਂ ਦਰੀਏ ਦਾ ਪੁੱਤਰ ਆਲਮ ਸਿੰਘ ਸੀ ਤੇ ਆਲਮ ਸਿੰਘ ਦਾ ਪੁੱਤਰ ਗੁਲਜ਼ਾਰਾ ਸਿੰਘ ਸੀ, ਜੋ ਭਾਈ ਮਨੀ ਸਿੰਘ ਨਾਲ ਸ਼ਹੀਦ ਹੋਇਆ ਸੀ । ਅੱਗੇ ਬੱਲੂ ਦੇ 12 ਪੁੱਤਰ ਸਨ – ਮਲੂਕਾ, ਮਾਈਦਾਸ, ਰੂੜੀਆ, ਰੂਪੀਆ, ਜੇਮਲ, ਬੀਰੀਆ, ਨਠੀਆ ਨੇਤਾ, ਸਾਹੂ, ਸੁੰਦਰ, ਮਾਧੋ, ਰਈਆ, ਸੁਹੇਲਾ । ਬੱਲੂ ਦੀ ਧੀ ਮਲੂਕੀ (ਭਾਈ ਮਨੀ ਸਿੰਘ ਦੀ ਭੂਆ) ਸੀ, ਜੋ ਰਠੌਰ ਗੋਤ ਦੇ ਸੁਖੀਏ ਮਾਂਡਨ ਨੂੰ ਵਿਆਹੀ ਹੋਈ ਸੀ ।

ਇਨ੍ਹਾਂ ਵਿਚੋਂ ਮਾਈਦਾਸ ਚੰਗੀ ਪ੍ਰਭੁਤਾ ਵਾਲਾ ਹੋਇਆ ਜੋ ਕਿ ਸ਼ਾਹ ਜਹਾਨ ਦੇ ਜ਼ਮਾਨੇ ਕਿਸੇ ਚੰਗੇ ਅਹੁਦੇ 'ਤੇ ਸੀ। ਸਮਕਾਲੀ ਗਵਾਹੀ ਹੈ :

ਮਾਈਦਾਸ ਸ਼ਾਹ ਜਹਾਨ ਕੋ ਮਿਲਿਆ, ਦੇਖੈ ਹਿੰਦੂ ਮੁਸਲਮਾਨ
ਮਾਈਦਾਸ ਤੇਰੇ ਤੰਬੂ ਗੈਣ ਮੇਂ ਝੂਲੈਂ, ਡਿਉਢੀ ਬਾਹਰਿ ਖੜੇ ਦਰਬਾਨ।

[ਚੋਖਾ ਭੱਟ (1692 ਬਿ.)

ਮਾਈਦਾਸ (ਦੋ ਪਤਨੀਆਂ ਮਧਰੀਬਾਈ ਤੇ ਲਡਿਕੀ) ਦੇ 12 ਪੁੱਤਰ ਸਨ - ਜੇਠਾ, ਦਿਆਲ ਦਾਸ, ਮਨੀ ਰਾਮ, ਦੂਨੀ ਚੰਦ, ਮਾਨ ਚੰਦ, ਅਮਰ ਚੰਦ, ਰੂਪ ਚੰਦ, ਜਗਤ ਰਾਮ, ਸੋਹਣ ਚੰਦ, ਲਹਿਣਾ ਸਿੰਘ, ਰਾਇ ਚੰਦ, ਹਠੀ ਚੰਦ। ਅਮਰ ਚੰਦ ਪਹਿਲੀ ਉਮਰ ਵਿਚ ਵੈਸੇ ਚਲਾਣਾ ਕਰ ਗਿਆ ਸੀ। ਬਾਕੀ 11 ਗੁਰੂ ਕੇ ਲਾਲ ਸ਼ਹਾਦਤ ਦਾ ਜਾਮ ਪੀ ਕੇ ਹੀ ਇਥੋਂ ਵਿਦਾ ਹੋਏ। ਭਾਈ ਦਿਆਲਾ ਦੇਗ ਵਿਚ ਉਬਾਲਿਆ ਜਾ ਕੇ ਤੇ ਭਾਈ ਮਨੀ ਸਿੰਘ ਬੰਦ-ਬੰਦ ਕੱਟ ਕੇ ਸ਼ਹੀਦ ਕੀਤਾ ਗਿਆ ਸੀ, ਇਸ ਦੇ ਨਾਲ ਹੀ ਜਗਤ ਸਿੰਘ ਨੇ ਸ਼ਹੀਦੀ ਪਾਈ ਸੀ। ਭਾਈ ਰਾਇ ਸਿੰਘ ਆਪਣੇ ਦੋਵੇਂ ਪੁੱਤਰਾਂ—ਮਹਾਂ ਸਿੰਘ ਤੇ ਸੀਤਲ ਸਿੰਘ ਸਮੇਤ ਮੁਕਤਸਰ ਜੂਝ ਕੇ ਗੁਰਚਰਨਾਂ ਵਿਚ ਜਾ ਬਿਰਾਜਿਆ ਸੀ। ਬਾਕੀ ਦੋ ਭਾਈ ਵੀ ਰਣ ਤੱਤੇ ਵਿਚ ਲੜ ਕੇ ਸ਼ਹੀਦ ਹੋਏ। ਇਸ ਤੋਂ ਪਹਿਲਾਂ ਰਾਇ ਸਿੰਘ ਦਾ ਇਕ ਪੁੱਤਰ ਬਾਘ ਸਿੰਘ ਅਗੰਮਗੜ ਭਾਦੋਂ 1757 ਬਿ. ਵਿਚ ਰਣ ਵਿਚ ਸ਼ਹੀਦ ਹੋ ਗਿਆ ਸੀ।

ਅੱਗੇ ਭਾਈ ਮਨੀ ਸਿੰਘ ਦੇ ਦਸ ਪੁੱਤਰ ਸਨ- ਚਿਤਰ ਸਿੰਘ, ਬਚਿੱਤਰ ਸਿੰਘ, ਉਦੈ ਸਿੰਘ, ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਗੁਰਬਖ਼ਸ਼ ਸਿੰਘ, ਭਗਵਾਨ ਸਿੰਘ, ਬਲਰਾਮ ਸਿੰਘ ਤੇ ਦੇਸਾ ਸਿੰਘ। ਭਾਈ ਚਿਤਰ ਸਿੰਘ ਤੇ ਗੁਰਬਖ਼ਸ਼ ਸਿੰਘ ਆਪਣੇ ਪਿਤਾ ਭਾਈ ਮਨੀ ਸਿੰਘ ਨਾਲ ਲਾਹੌਰ 24 ਜੂਨ 1734 ਨੂੰ ਸ਼ਹੀਦ ਹੋ ਗਏ। ਅਨਿਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ ਤਿੰਨੇ ਚਮਕੌਰ ਬਲੀਦਾਨ ਦੇ ਗਏ ਸਨ। ਭਾਈ ਉਦੈ ਸਿੰਘ ਸ਼ਾਹੀ ਟਿੱਬੀ 'ਤੇ ਲੜਦਾ ਸ਼ਹਾਦਤ ਪਾ ਗਿਆ ਸੀ ਤੇ ਇਵੇਂ ਭਾਈ ਬਚਿੱਤਰ ਸਿੰਘ ਕਾਰੀ ਜ਼ਖਮ ਖਾ ਕੇ ਕੋਟਲਾ ਨਿਹੰਗ ਖ਼ਾਂ ਵਿਚ ਪ੍ਰਾਣ ਤਿਆਗ ਗਿਆ ਸੀ।

ਇਥੇ ਹੀ ਬੱਸ ਨਹੀਂ, ਚਿਤਰ ਸਿੰਘ ਦੇ ਲੜਕੇ ਕੇਸੋ ਸਿੰਘ, ਸੈਣਾ ਸਿੰਘ ਤੇ ਹਾਠੂ ਸਿੰਘ ਸੂਰਬੀਰਾਂ ਦੀ ਮੌਤ ਮਰੇ। ਬਚਿੱਤਰ ਸਿੰਘ ਦੇ ਦੋਵੇਂ ਪੁੱਤਰ ਸੰਗਰਾਮ ਸਿੰਘ ਤੇ ਰਾਮ ਸਿੰਘ ਵੀ ਇਸੇ ਤਰ੍ਹਾਂ ਸ਼ਹੀਦੀ ਗਾਨੇ ਬੰਨ੍ਹ ਕੇ ਮੋਏ, ਸੰਗਰਾਮ ਸਿੰਘ ਚਪੜਚਿੜੀ ਦੀ ਜੰਗ ਵਿਚ ਤੇ ਰਾਮ ਸਿੰਘ ਬੰਦਾ ਬਹਾਦਰ ਨਾਲ ਦਿੱਲੀ ਸ਼ਹੀਦ ਕੀਤਾ ਗਿਆ ਸੀ। ਇਵੇਂ ਹੀ ਉਦੈ ਸਿੰਘ ਦੇ ਪੁੱਤਰ ਮਹਿਬੂਬ ਸਿੰਘ ਤੇ ਫ਼ਤਹਿ ਸਿੰਘ ਚਪੜਚਿੜੀ ਦੀ ਲੜਾਈ ਵਿਚ ਜੂਝੇ ਤੇ ਅਲਬੇਲ ਸਿੰਘ ਅਤੇ ਮੋਹਰ ਸਿੰਘ ਸਢੌਰੇ ਲੜ ਕੇ ਸ਼ਹੀਦ ਹੋਏ। ਇਹ ਸਾਰੇ ਪੁਆਰ ਰਾਜਪੂਤ ਗੁਰਸਿੱਖ ਸਨ ਤੇ ਇਨ੍ਹਾਂ ਦੀ ਮਹਿਮਾ ਨਾਲ ਵਹੀਆਂ ਭਰੀਆਂ ਪਈਆਂ ਹਨ।

ਭੱਟ ਕੀਰਤ ਦਾ ਪੁੱਤਰ ਬੋਹਥ ਲਿਖਦਾ ਹੈ :

(19) ਬਧਾਈ ਲੀ ਮਨੀ ਰਾਮ ਕੀ ਬੇਟਾ ਮਾਈ ਦਾਸ ਕਾ ਪੋਤਾ ਬੱਲੂ ਕਾ ਪੜਪੋਤਾ ਮੂਲੇ ਕਾ...ਸੰਬਤ 1701 ਬਰਖੇ ਮਾਹ ਚੇਤਰ ਸੁਦੀ ਦੁਆਦਸੀ ਰਵੀਵਾਰ ਸੁਭ

ਘੜੀ ਜਨਮ ਹੂਆ, ਕੁਲ ਪਰੋਹਤ ਬੋਹਥ ਭੱਟ ਕੋ ਮਾਨਾ, ਗੁਰੂ ਕੀ ਕੜਾਹੀ ਕੀ।

[ਭੱਟ ਵਹੀ ਮੁਲਤਾਨੀ ਸਿੰਧੀ

(20) ਮਨੀ ਸਿੰਘ ਬੇਟਾ ਮਾਈ ਦਾਸ ਕਾ, ਪੋਤਾ ਬੱਲੂ ਕਾ, ਪੜਪੋਤਾ ਮੂਲੇ ਕਾ, ਸ਼ਾਹੀ ਹੁਕਮ ਗੈਲ ਸੰਮਤ ਸਤਰਾਂ ਸੈ ਇਕਾਨਮੇ ਅਸਾਢ ਸੁਦੀ ਪੰਚਮੀ ਲਾਹੌਰ ਕੇ ਮਲ੍ਹਾਨ ਛੇ ਘਰੀ ਦਿਹੁੰ ਚਢੇ ਬੰਦ ਬੰਦ ਕਾਟਾ, ਭੂੰ ਕਾਟ ਆਇਆ। ਗੈਲੋਂ ਜਗਤ ਸਿੰਘ ਬੇਟਾ ਮਾਈਦਾਸ ਕਾ, ਚਿਤਰ ਸਿੰਘ ਬੇਟਾ ਮਨੀ ਸਿੰਘ ਕਾ, ਗੁਰਬਖਸ਼ ਸਿੰਘ ਬੇਟਾ ਮਨੀ ਸਿੰਘ ਕਾ ਮਾਰੇ ਗਏ। ਆਗੇ ਗੁਰੂ ਆਪ ਭਾਣੇ ਕਾ ਖਾਵਿੰਦ, ਗੁਰੂ ਗੁਰੂ ਜਪਣਾ, ਜਨਮ ਸਉਰੈਗਾ।

[ਭੱਟ ਵਹੀ ਮੁਲਤਾਨੀ ਸਿੰਧੀ

(21) ਸੰਗਤ ਸਿੰਘ ਨਠੀਏ ਕਾ, ਰਣ ਸਿੰਘ ਨਠੀਏ ਕਾ, ਪੋਤੇ ਬੱਲੂ ਕੇ, ਪੜਪੋਤੇ ਮੂਲੇ ਕੇ...ਚੰਦ੍ਰਬੰਸੀ ਭਾਰਦੁਆਜੀ ਗੋਤ੍ਰ ਪੁਆਰ, ਸੰਮਤ ਸਤਰਾਂ ਸੈ ਇਕਾਨਮੇ ਅਸਾਢ ਸੁਦੀ ਪੰਚਮੀ ਲਾਹੌਰ ਕੇ ਮਲ੍ਹਾਨ ਛੇ ਘੜੀ ਦਿਹੁੰ ਚਢੇ ਲਵਪੁਰ, ਨਿਖਾਸ ਚੌਂਕ ਮੇਂ ਲਾਇ, ਕਾਜੀ ਕੇ ਹੁਕਮ ਸਾਥ, ਭਾਈ ਮਨੀ ਸਿੰਘ ਗੈਲੋਂ ਖਿੜੇ ਮਾਥੇ ਸ਼ਹਾਦਤ ਪਾਇ ਗਏ।

[ਭੱਟ ਵਹੀ ਪੂਰਬੀ ਦੱਖਣੀ, ਭੱਟ ਵਹੀ ਕਰਸਿੰਧੂ

(22) ਆਲਮ ਸਿੰਘ ਬੇਟਾ ਦਰੀਏ ਕਾ, ਪੋਤਾ ਮੂਲੇ ਕਾ, ਚੰਦ੍ਰਬੰਸੀ ਭਾਰਦੁਆਜੀ ਗੋਤ੍ਰਾ ਪੁਆਰ ਬੰਝਰਉਂਤ ਜਲ੍ਹਾਨਾ, ਸੰਮਤ ਸਤਰਾਂ ਸੈ ਇਕਾਨਮੇ ਅਸਾਢ ਸੁਦੀ ਦਿਹੁੰ ਪੰਚਮੀ ਨਿਖਾਸ ਚਉਂਕ ਗੈਲੋਂ ਭਾਈ ਮਨੀ ਸਿੰਘ ਬੇਟਾ ਮਾਈਦਾਸ ਕੇ ਸ਼ਾਹੀ ਹੁਕਮ ਸਾਥ ਮਾਰਾ ਗਿਆ। [ਭੱਟ ਵਹੀ ਤਲਉਂਢਾ ਪਰਗਣਾ ਜੀਂਦ

(23) ਗੁਲਜਾਰ ਸਿੰਘ ਬੇਟਾ ਆਲਮ ਸਿੰਘ ਕਾ ਪੋਤਾ ਦਰੀਏ ਕਾ, ਪੜਪੋਤਾ ਮੂਲੇ ਕਾ, ਚੰਦ੍ਰਬੰਸੀ ਭਾਰਦੁਆਜੀ ਗੋਤ੍ਰਾ ਪੁਆਰ ਬੰਝਰਉਂਤ ਜਲ੍ਹਾਨਾ, ਸੰਮਤ ਸਤਰਾਂ ਸੈ ਇਕਾਨਵੇ ਅਸਾਢ ਸੁਦੀ ਦਿਹੁੰ ਪੰਚਮੀ ਲਾਹੌਰ ਕੇ ਮਲ੍ਹਾਨ, ਗੈਲੋਂ ਭਾਈ ਮਨੀ ਸਿੰਘ ਬੇਟਾ ਮਾਈਦਾਸ ਕਾ...ਕੇ ਸਾਥ ਮਾਰਾ ਗਿਆ। [ਭੱਟ ਵਹੀ ਤਲਉਂਢਾ ਪਰਗਣਾ ਜੀਂਦ

ਭਾਈ ਮਨੀ ਸਿੰਘ ਦਾ ਚਾਚਾ ਨਠੀਆ ਸੀ ਤੇ ਅੱਗੇ ਨਠੀਏ ਦੇ ਪੁੱਤਰ ਸਨ—ਭਾਗੂ, ਕੁਰੀਆ, ਬਾਜੂ, ਰਣਸੀ, ਸਾਮਾ, ਸੁੱਖਾ, ਸੰਤਾ ਤੇ ਸੰਗਤਾ।

ਇਹੋ ਸਿੰਘ ਸੱਜ ਕੇ ਭਗਵੰਤ ਸਿੰਘ, ਕੌਰ ਸਿੰਘ, ਬਾਜ਼ ਸਿੰਘ ਆਦਿ ਕਹਿਲਾਏ। ਬਾਜ਼ ਸਿੰਘ ਸਰਹੰਦ ਦਾ ਹਾਕਮ ਬਣਿਆ ਸੀ। ਬੰਦਾ ਬਹਾਦਰ ਨੂੰ ਆਪਣੇ ਟਾਂਡੇ ਵਿਚ ਪੰਜਾਬ ਲਿਆਉਣ ਵਾਲੇ ਇਹੋ ਸਨ ਤੇ ਅੰਤ ਇਨ੍ਹਾਂ ਬੰਦਾ ਬਹਾਦਰ ਦੇ ਨਾਲ ਹੀ ਦਿੱਲੀ ਜੂਨ 1716 ਈ ਵਿਚ ਸ਼ਹੀਦੀਆਂ ਪਾਈਆਂ।

(24) ਭਗਵੰਤ ਸਿੰਘ ਬੇਟਾ ਨਠੀਆ ਕਾ, ਕਉਰ ਸਿੰਘ ਬੇਟਾ ਨਠੀਆ ਕਾ, ਬਾਜੂ ਸਿੰਘ ਬੇਟਾ ਨਠੀਆ ਕਾ, ਸ਼ਾਮ ਸਿੰਘ ਬੇਟਾ ਨਠੀਆ ਕਾ, ਪੋਤੇ ਬੱਲੂ ਰਾਉ ਕੇ, ਪੜਪੋਤੇ ਨਾਇਕ ਮੂਲ ਚੰਦ ਕੇ ਚੰਦ੍ਰਬੰਸੀ ਭਾਰਦੁਆਜੀ ਗੋਤ੍ਰੇ ਪੁਆਰ, ਬੰਸ ਬੀਂਝੇ ਕਾ ਬੰਝਰਉਂਤ ਜਲ੍ਹਾਨੇ, ਸੰਬਤ 1773 ਅਸਾਢ ਮਾਸੇ ਸੁਦੀ ਏਕਮ ਕੇ ਦਿਵਸ ਸਵਾ ਪਹਰ ਦਿਹੁੰ ਚਢੇ ਬਖਤਿਆਰ ਕਾਕੀ ਕੇ ਮਕਬਰੇ ਪਾਸ ਜਮਨਾ ਨਦੀ ਕੇ ਕਿਨਾਰੇ ਬਾਬਾ ਬੰਦਾ ਸਾਹਿਬ ਨਾਲ

ਸ਼ਹਾਦਤਾਂ ਪਾਇ ਗਏ। ਆਗੇ ਗੁਰੂ ਆਪ ਭਾਣੇ ਕਾ ਖਾਵਿੰਦ, ਗੁਰੂ ਕੀ ਗਤ ਗੁਰੂ ਜਾਣੇ, ਗੁਰੂ ਗੁਰੂ ਜਪਣਾ, ਜਨਮ ਸਉਰੈਗਾ। [ਭੱਟ ਵਹੀ ਭਾਦਸੋਂ

(25) ਕੰਵਰ ਸਿੰਘ ਬੇਟਾ ਨਠੀਆ ਕਾ, ਬਾਜ਼ ਸਿੰਘ ਬੇਟਾ ਨਠੀਆ ਕਾ, ਸ਼ਾਮ ਸਿੰਘ ਬੇਟਾ ਨਠੀਆ ਕਾ ਪੋਤੇ ਬੱਲੂ ਕੇ ਚੰਦ੍ਰਬੰਸੀ ਭਾਰਦੁਆਜੀ ਗੋਤਰੇ ਪੁਆਰ ਸਾਲ ਸਤਰਾਂ ਸੈ ਤਿਹੱਤਰ ਅਸਾਢ ਸੁਦੀ ਏਕਮ ਕੇ ਦਿਵਸ ਦਿਲੀ ਕੇ ਮਲ੍ਹਾਨ ਜਮਨਾ ਨਦੀ ਕੇ ਤੀਰ ਬਾਬਾ ਬੰਦਾ ਸਿੰਘ ਕੇ ਗੈਲ ਸ਼ਾਹੀ ਹੁਕਮ ਸਾਥ ਮਾਰੇ ਗਏ।

[ਭੱਟ ਵਹੀ ਤਲਉਂਢਾ ਪਰਗਣਾ ਜੀਂਦ

ਨਠੀਏ ਦੇ ਦੋ ਪੁੱਤਰ ਸੁੱਖਾ ਸਿੰਘ, ਲਾਲ ਸਿੰਘ 1767, ਮੱਘਰ 15 ਨੂੰ ਸਰਹੰਦ ਲੜ ਕੇ ਸ਼ਹੀਦੀ ਪਾ ਗਏ ਸਨ।

ਚਮਕੌਰ ਵਿਚ ਸ਼ਹੀਦ ਹੋਣ ਵਾਲੇ ਭਾਈ ਸੰਤ ਸਿੰਘ ਬੰਗੇਸ਼ਰੀ ਵੀ ਇਨ੍ਹਾਂ ਦੇ ਹੀ ਭਾਈ ਸਨ। ਬੰਗੇਸ਼ਰੀ ਨਾਂ ਇਸ ਲਈ ਵੱਜਦਾ ਸੀ ਕਿਉਂਕਿ ਇਨ੍ਹਾਂ ਭਾਈਆਂ ਭਗਵੰਤ ਸਿੰਘ ਦੀ ਅਗਵਾਈ ਹੇਠ ਮੁਗਲਾਂ ਤੇ ਪਠਾਣਾਂ ਦੀਆਂ ਰੋਜ਼-ਰੋਜ਼ ਦੀਆਂ ਟੱਕਰਾਂ ਤੋਂ ਲਾਭ ਉਠਾ ਕੇ ਲੁੰਡੇ ਤੇ ਅਟਕ ਦਰਿਆ ਦੇ ਦਰਮਿਆਨ ਇਕ ਛੋਟੀ ਜਿਹੀ ਰਿਆਸਤ ਕਾਇਮ ਕਰ ਲਈ ਸੀ। ਉਸ ਬੰਨੂ ਕੋਹਾਟ ਦੇ ਇਲਾਕੇ ਨੂੰ ਪਠਾਣਾਂ ਦੀ ਜਾਤਿ ਬੰਗਸ਼ ਕਰਕੇ, ਬੰਗਸ਼ ਦੇਸ਼ ਕਿਹਾ ਜਾਂਦਾ ਸੀ।

ਹਰਿਦੁਆਰ ਦੀਆਂ ਵਹੀਆਂ ਵਿਚ ਵੀ ਇਸ ਘਰਾਣੇ ਬਾਰੇ ਕੁਝ ਜਾਣਕਾਰੀ ਪ੍ਰਾਪਤ ਹੈ। ਬਾਵਾ ਦਿਆਲ ਦਾਸ 1716 ਬਿ. ਵਿਚ ਗੰਗਾ ਗਿਆ ਸੀ।

(26) ਲਿਖਤੰ ਨਾਇਕ ਦਿਆਲ ਦਾਸ, ਬੇਟਾ ਨਾਇਕ ਮਾਈ ਦਾਸ ਕਾ ਪੋਤਾ ਬੱਲੂ ਰਾਉ ਕਾ ਜਤੀਆ ਪੁਆਰ ਬੰਸ ਬੀਂਝੇ ਕਾ ਬੰਝਰਉਂਤ ਬਾਸੀ ਅਲੀਪੁਰ ਪਰਗਣਾ ਮੁਲਤਾਨ ਸੰਬਤ ਸਤਰਾਂ ਸੈ ਸੋਲਾਂ ਜੇਠ ਸੁਦੀ ਪੰਚਮੀ ਅਪਣੀ ਮਾਤਾ ਮਧਰੀ ਬਾਈ ਵ ਭਾਈ ਅਮਰੂ ਕੇ ਫੂਲ ਲੈ ਕੇ ਗੰਗਾ ਜੀ ਆਇਆ।

[ਪੰਡਾ ਵਹੀ ਚੂਨੀ ਲਾਲ ਜਮਨਾ ਦੱਤ ਹਰਿਦੁਆਰ

(27) ਦਿਆਲ ਦਾਸ ਕਾ ਬੇਟਾ ਮਥਰਾ ਦਾਸ 1737 ਵਿਚ ਗੰਗਾ ਗਿਆ ਸੀ :

**ਮਾਈ ਦਾਸ**—ਜੇਠਾ, ਦਿਆਲ ਦਾਸ ਬੇਟੇ ਮਾਈ ਦਾਸ ਕੇ ਪੋਤੇ ਬੱਲੂ ਕੇ ਹਰੀ ਚੰਦ, ਈਸ਼ਰ ਦਾਸ ਬੇਟੇ ਜੇਠੇ ਕੇ ਪੋਤੇ ਮਾਈ ਦਾਸ ਕੇ, ਮਥਰਾ ਦਾਸ, ਕਲਿਆਣ ਦਾਸ, ਬੇਟੇ ਦਿਆਲ ਦਾਸ ਕੇ। ਚਿਤ੍ਰ, ਬਚਿਤ੍ਰ, ਊਦਾ ਬੇਟੇ ਮਨੀਰਾਮ ਕੇ, ਜਤੀਆ ਪੁਆਰ ਬੰਝਰਉਂਤ ..ਸੰਬਤ ਸਤਰਾ ਸੈ ਸੈਂਤੀ ਬੈਸਾਖ ਵਦੀ ਪੰਚਮੀ ਕੇ ਦਿਹੁ ਮਥਰਾਦਾਸ ਆਇਆ ਗੰਗਾ ਜੀ, ਮਾਤਾ ਸੌਂਧਾ ਬਾਈ ਕੇ ਫੂਲ ਲੈ ਕੇ, ਸਾਥ ਹਰੀ ਚੰਦ ਭਾਈ ਆਇਆ, ਗਾਮ ਅਲੀਪੁਰ ਪਰਗਣਾ ਮੁਲਤਾਨ ਸੇ।

[ਪੰਡਾ ਵਹੀ ਪੰਡਤ ਚੂਨੀ ਲਾਲ ਜਮਨਾ ਦੱਤ ਹਰਿਦੁਆਰ

ਭਾਈ ਜੇਠੇ ਦਾ ਪੋਤਰਾ ਛੱਜੂ 1747 ਬਿ. ਵਿਚ ਹਰਿਦੁਆਰ ਗਿਆ ਸੀ :

(28) ਹਰੀ ਚੰਦ, ਈਸ਼ਰਦਾਸ ਬੇਟੇ ਜੇਠੂ ਰਾਮ ਕੇ ਪੋਤੇ ਮਾਈ ਦਾਸ ਕੇ। ਮਥਰਾ

ਦਾਸ, ਕਲਿਆਣਾ ਬੇਟੇ ਦਿਆਲ ਦਾਸ ਕੇ ਪੋਤੇ ਮਾਈ ਦਾਸ ਕੇ । ਚਿਤ੍ਰ ਦਾਸ, ਬਚਿਤ੍ਰ ਦਾਸ, ਉਦੇ ਰਾਇ ਬੇਟੇ ਮਨੀ ਰਾਮ ਕੇ ਪੋਤੇ ਮਾਈ ਦਾਸ ਕੇ ਛੱਜੂ, ਗੁਰਦੇਵ, ਸੁਖਾ, ਨੰਦ ਬੇਟੇ ਹਰੀ ਚੰਦ ਕੇ ਜਤੀਆ ਪੁਆਰ ਬੰਝਰਉਂਤ ਸੰਬਤ ਸਤਰਾਂ ਸੈ ਸੰਤਾਲੀ ਜੇਠ ਮਾਸੇ ਸੁਦੀ ਨਾਵੀਂ ਕੇ ਦਿਵਸ ਅਲੀਪੁਰ ਪਰਗਣਾ ਮੁਲਤਾਨ ਸੇ ਛੱਜੂ ਰਾਮ ਆਇਆ, ਫੂਲ ਮਾਤਾ ਕਰਮਾ ਬਾਈ ਕੇ ਲੈ ਕੇ, ਸਾਥ ਕਲਿਆਣਾ ਆਇਆ ।

[ਪੰਡਾ ਵਹੀ ਖੇਮ ਚੰਦ ਚੂਨੀ ਲਾਲ ਹਰਿਦੁਆਰ

(29) **ਮਾਈ ਦਾਸ** ਬੱਲੂ ਕਾ, ਮਲੂਕਾ ਬੱਲੂ ਕਾ, ਰੂੜੀਆ ਬੱਲੂ ਕਾ, ਰੂਪਾ ਬੱਲੂ ਕਾ, ਜੈਮਲ ਬੱਲੂ ਕਾ, ਬੀਰੀਆ ਬੱਲੂ ਕਾ, ਨਠੀਆ ਬੱਲੂ ਕਾ, ਸਾਹੂ ਬੱਲੂ ਕਾ, ਸੁੰਦਰ ਬੱਲੂ ਕਾ, ਮਾਧੋ ਬੱਲੂ ਕਾ, ਰਈਆ ਬੱਲੂ ਕਾ, ਸੁਹੇਲਾ ਬੱਲੂ ਕਾ ;

ਭਾਗੂ ਨਠੀਆ ਕਾ, ਕੁਰੀਆ ਨਠੀਆ ਕਾ, ਬਾਜੂ ਨਠੀਆ ਕਾ, ਰਣਸੀ ਨਠੀਆ ਕਾ, ਸ਼ਾਮਾ ਨਠੀਆ ਕਾ, ਸੁਖਾ ਨਠੀਆ ਕਾ, ਸੰਤਾ ਨਠੀਆ ਕਾ, ਸੰਗਤਾ ਨਠੀਆ ਕਾ ;

ਧਰਮ ਸਿੰਘ ਭਗਵੰਤ ਸਿੰਘ ਕਾ, ਪ੍ਰੇਮ ਸਿੰਘ ਭਗਵੰਤ ਸਿੰਘ ਕਾ, ਧਰਮ ਸਿੰਘ ਭਗਵੰਤ ਸਿੰਘ ਕਾ, ਕਰਮ ਸਿੰਘ ਕੁਇਰ ਸਿੰਘ ਕਾ, ਬਾਘ ਸਿੰਘ ਕੁਇਰ ਸਿੰਘ ਕਾ, ਨਾਹਰ ਸਿੰਘ ਬਾਜ਼ ਸਿੰਘ ਕਾ, ਸ਼ੇਰ ਸਿੰਘ ਬਾਜ਼ ਸਿੰਘ ਕਾ, ਕੇਸਰ ਸਿੰਘ ਬਾਜ਼ ਸਿੰਘ ਕਾ, ਅਲਬੇਲ ਸਿੰਘ ਬਾਜ਼ ਸਿੰਘ ਕਾ ;

ਬਲਵੰਤ ਸਿੰਘ ਧਰਮ ਸਿੰਘ ਕਾ, ਹੁਨਵੰਤ ਸਿੰਘ ਧਰਮ ਸਿੰਘ ਕਾ, ਕੁਲਵੰਤ ਸਿੰਘ ਧਰਮ ਸਿੰਘ ਕਾ ਜਤੀਆ ਪੁਆਰ ਬੰਸ ਬੀਂਝੇ ਕਾ, ਬੰਝਰਉਂਤ ਜਲ੍ਹਾਨੇ । ਧਰਮ ਸਿੰਘ ਗੰਗਾ ਜੀ ਆਇਆ, ਸਾਥ ਦਲੇਲ ਸਿੰਘ ਆਇਆ, ਸੁਖ ਕੇ ਇਸਨਾਨ, ਸੰਬਤ 1770 ਬੈਸਾਖ ਮਾਸ ਕੀ ਪੂਰਨਮਾ ਕੇ ਦਿਵਸ ।

[ਪੰਡਾ ਵਹੀ ਖੇਮ ਚੰਦ ਚੂਨੀ ਲਾਲ ਹਰਿਦੁਆਰ

(30) **ਬੱਲੂ ਰਾਇ**—ਮਾਈ ਦਾਸ ਬੱਲੂ ਰਾਇ ਕਾ । ਜੇਠਾ, ਦਿਆਲ ਦਾਸ, ਮਨੀ ਰਾਮ ਦੁਨੀ ਚੰਦ, ਮਾਨ ਚੰਦ, ਅਮਰ ਚੰਦ, ਰੂਪ ਚੰਦ, ਜਗਤ ਰਾਮ, ਸੋਹਣ ਚੰਦ, ਲਹਿਣਾ, ਰਾਇ ਚੰਦ, ਹਰੀ ਚੰਦ ਬੇਟੇ ਮਾਈ ਦਾਸ ਕੇ । ਹਰੀ ਸਿੰਘ, ਚੈਨ ਸਿੰਘ, ਭੂਪਤ ਸਿੰਘ ਬੇਟੇ ਜੇਠਾ ਸਿੰਘ ਕੇ । ਮਥਰਾ ਸਿੰਘ, ਕਲਿਆਣ ਸਿੰਘ ਬੇਟੇ ਦਿਆਲ ਦਾਸ ਕੇ । ਚਿਤ੍ਰ ਸਿੰਘ, ਬਚਿਤ੍ਰ ਸਿੰਘ, ਉਦੇ ਸਿੰਘ, ਅਨਕ ਸਿੰਘ, ਅਜਬ ਸਿੰਘ, ਅਜਾਇਬ ਸਿੰਘ, ਗੁਰਬਖਸ਼ ਸਿੰਘ, ਭਗਵਾਨ ਸਿੰਘ, ਬਲਰਾਮ ਸਿੰਘ, ਦੇਸਾ ਸਿੰਘ ਬੇਟੇ ਮਨੀ ਸਿੰਘ ਕੇ । ਕੇਸੋ ਸਿੰਘ, ਸੈਣਾ ਸਿੰਘ, ਗਰਜਾ ਸਿੰਘ, ਹਾਠੂ ਸਿੰਘ ਬੇਟੇ ਚਿਤਰ ਸਿੰਘ ਕੇ । ਸੰਗਰਾਮ ਸਿੰਘ, ਰਾਮ ਸਿੰਘ, ਕੇਸਰ ਸਿੰਘ, ਭਾਗੂ ਸਿੰਘ ਬੇਟੇ ਬਚਿਤਰ ਸਿੰਘ ਕੇ । ਮਹਿਬੂਬ ਸਿੰਘ, ਅਜੂਬ ਸਿੰਘ, ਫਤਹਿ ਸਿੰਘ, ਅਲਬੇਲ ਸਿੰਘ, ਮੋਹਰ ਸਿੰਘ, ਬਾਘ ਸਿੰਘ, ਅਨੋਖ ਸਿੰਘ .. ਬੇਟੇ ਉਦੈ ਸਿੰਘ ਕੇ ।

ਸਰੂਪ ਸਿੰਘ, ਗਿਆਨ ਸਿੰਘ, ਸੁਜਾਨ ਸਿੰਘ, ਸੰਗਤ ਸਿੰਘ, ਰਾਜਾ ਸਿੰਘ; ਬੇਟੇ ਸੰਗ੍ਰਾਮ ਸਿੰਘ ਕੇ । ਕੇਸਰ ਸਿੰਘ ਬੇਟਾ ਸਰੂਪ ਸਿੰਘ ਕਾ, ਖੜਗ ਸਿੰਘ, ਫਤਹਿ ਸਿੰਘ, ਜੈਮਲ ਸਿੰਘ; ਵਜ਼ੀਰ ਸਿੰਘ ਬੇਟੇ ਗਿਆਨ ਸਿੰਘ ਕੇ ।

ਕੇਸਰ ਸਿੰਘ ਬਾਸੀ ਮਰਲ, ਪਰਗਣਾ ਲਾਹੌਰ ਸੰਬਤ 1881 ਮਿਤੀ ਹਾੜ ਸੁਦੀ ਪੰਚਮੀ ਕੋ ਗੰਗਾ ਜੀ ਆਇਆ – ਪਿਤਾ ਸਰੂਪ ਸਿੰਘ ਵ ਭਾਈ ਖੜਗ ਸਿੰਘ ਕੇ ਫੂਲ ਲੈ ਕੇ, ਸਾਥ ਫਤਿਹ ਸਿੰਘ ਆਇਆ । [ਪੰਡਾ ਵਹੀ ਚੂਨੀ ਲਾਲ ਜਮਨਾ ਦੱਤ ਹਰਿਦੁਆਰ

(31) ਸੁਖਾ ਸਿੰਘ ਬੇਟਾ ਮਹਿਬੂਬ ਸਿੰਘ ਕਾ, ਪੋਤਾ ਊਦੈ ਸਿੰਘ ਕਾ, ਪੜਪੋਤਾ ਮਨੀ ਸਿੰਘ ਕਾ ਜਤੀਆ ਪੰਵਾਰ, ਬੰਸ ਬੀਂਝੇ ਕਾ ਬੰਝਰਊਂਤ ਜਲ੍ਹਾਨਾ, ਬਾਸੀ ਕਾਨ੍ਹਾ ਕਾਛਾ ਪਰਗਣਾ ਲਾਹੌਰ, ਮਿਤੀ ਕੱਤਕ ਸੁਦੀ ਪੰਚਮੀ 1867 ਕੋ ਗੰਗਾ ਜੀ ਆਇਆ; ਸਾਥ ਈਸ਼ਰ ਆਇਆ । [ਵਹੀ ਪੰਡਾ ਖੇਮ ਚੰਦ ਹਰਿਦੁਆਰ

ਰਾਇ ਸਿੰਘ ਆਪਣੇ ਪੁਤਰਾਂ ਮਹਾਂ ਸਿੰਘ ਤੇ ਸੀਤਲ ਸਿੰਘ ਸਮੇਤ ਮੁਕਤਸਰ ਜੂਝ ਕੇ ਸ਼ਹੀਦੀ ਪਾ ਗਿਆ ਸੀ, ਉਸਦੀ ਬੰਸਾਵਲੀ ਇਉਂ ਚਲਦੀ ਹੈ ।

(32) **ਮਾਈ ਦਾਸ**

ਰਾਇ ਸਿੰਘ ਮਾਈ ਦਾਸ ਕਾ ।

ਮਹਾਂ ਸਿੰਘ ਬੇਟਾ ਰਾਇ ਸਿੰਘ ਕਾ । ਸੀਤਲ ਸਿੰਘ ਬੇਟਾ ਰਾਇ ਸਿੰਘ ਕਾ ।

ਹਿੰਮਤ ਸਿੰਘ ਬੇਟਾ ਮਹਾਂ ਸਿੰਘ ਕਾ । ਸੁਜਾਨ ਸਿੰਘ ਬੇਟਾ ਮਹਾਂ ਸਿੰਘ ਕਾ ।

ਸੁਖਾ ਸਿੰਘ ਬੇਟਾ ਸੀਤਲ ਸਿੰਘ ਕਾ । ਸੇਵਾ ਸਿੰਘ ਬੇਟਾ ਸੁਖਾ ਸਿੰਘ ਕਾ ।

ਮੋਹਨ ਸਿੰਘ ਬੇਟਾ ਸੇਵਾ ਸਿੰਘ ਕਾ । ਰਾਜਾ ਸਿੰਘ ਬੇਟਾ ਸੇਵਾ ਸਿੰਘ ਕਾ ।

ਗੁਰਮੁਖ ਸਿੰਘ ਬੇਟਾ ਹਿੰਮਤ ਸਿੰਘ ਕਾ । ਸਰਮੁਖ ਸਿੰਘ ਬੇਟਾ ਹਿੰਮਤ ਸਿੰਘ ਕਾ ।

ਸੁਚਾ ਸਿੰਘ ਬੇਟਾ ਸੁਜਾਨ ਸਿੰਘ ਕਾ । ਕ੍ਰਿਪਾ ਸਿੰਘ ਬੇਟਾ ਸੁਜਾਨ ਸਿੰਘ ਕਾ ।

ਸੁੰਦਰ ਸਿੰਘ ਬੇਟਾ ਗੁਰਮੁਖ ਸਿੰਘ ਕਾ । ਭਾਰ ਸਿੰਘ ਬੇਟਾ ਗੁਰਮੁਖ ਸਿੰਘ ਕਾ । ਭੋਲਾ ਸਿੰਘ ਬੇਟਾ ਗੁਰਮੁਖ ਸਿੰਘ ਕਾ । ਦਲ ਸਿੰਘ ਬੇਟਾ ਗੁਰਮੁਖ ਸਿੰਘ ਕਾ । ਕਾਲਾ ਸਿੰਘ ਬੇਟਾ ਗੁਰਮੁਖ ਸਿੰਘ ਕਾ ।

ਗਿਆਨ ਸਿੰਘ ਬੇਟਾ ਸੁੰਦਰ ਸਿੰਘ ਕਾ । ਦੀਵਾਨ ਸਿੰਘ ਬੇਟਾ ਸੁੰਦਰ ਸਿੰਘ ਕਾ; ਚੜਤ ਸਿੰਘ ਬੇਟਾ ਸੁੰਦਰ ਸਿੰਘ ਕਾ ।

ਬਿਸ਼ਨ ਸਿੰਘ ਬੇਟਾ ਦੀਵਾਨ ਸਿੰਘ ਕਾ । ਨਿਹਾਲ ਸਿੰਘ ਬੇਟਾ ਦੀਵਾਨ ਸਿੰਘ ਕਾ !

ਗੁਲਾਬ ਸਿੰਘ ਬੇਟਾ ਦੀਵਾਨ ਸਿੰਘ ਕਾ । ਹਾਕਮ ਸਿੰਘ ਬੇਟਾ ਦੀਵਾਨ ਸਿੰਘ ਕਾ ।

ਨਾਨਕ ਸਿੰਘ ਬੇਟਾ ਦੀਵਾਨ ਸਿੰਘ ਕਾ । ਆਤਮਾ ਸਿੰਘ ਬੇਟਾ ਦੀਵਾਨ ਸਿੰਘ ਕਾ ।

ਮਹਿਬੂਬ ਸਿੰਘ ਬੇਟਾ ਦੀਵਾਨ ਸਿੰਘ ਕਾ । [ਭੱਟ ਵਹੀ ਸਾਰਸਾ, ਪਰਗਣਾ ਥਾਨੇਸਰ

ਪੰਡਾ ਵਹੀ ਦੀ ਟੂਕ ਵੀ ਧਿਆਨ ਗੋਚਰੇ ਕਰਨ ਵਾਲੀ ਹੈ :

(33) ਲਿਖਤੁਮ ਸੁੰਦਰ ਸਿੰਘ ਜੀ, ਭਾਈ ਭਾਰ ਸਿੰਘ ਜੀ, ਭਾਈ ਦਲ ਸਿੰਘ ਜੀ ਪੁੱਤਰ ਗੁਰਮੁਖ ਸਿੰਘ ਕੇ ਸੰਮਤ ਅਠਾਰਾਂ ਸੈ ਅਠਾਸੀਆ ਪਰੋਹਤ ਪਹੋਏ ਕਾ ਨਾਨਕ ਚੰਦ; ਹਮਾਰੀ ਕੁਲ ਕਾ ਹੋਵੈ ਤਾਂ ਇਨ ਕੋ ਮਾਨੇ ।

ਮਰਲਾਂ* ਕੇ ਰਾਜਪੂਤ ਪ੍ਰਮਾਰ ਬੰਝਰਊਂਤ ਉਲਾਦ ਮਾਈਦਾਸ ਕੀ ।

---

*ਮਰਲ ਮਾੜੀ ਪਿੰਡ ਤਸੀਲ ਤੇ ਜ਼ਿਲਾ ਲਾਹੌਰ ਵਿਚ ਹੈ । ਇਥੇ ਵਧੇਰੇ ਭਾਈ ਰਾਇ ਸਿੰਘ ਦੀ ਔਲਾਦ ਵਸਦੀ ਰਹੀ ਹੈ ।

ਸੁੰਦਰ ਸਿੰਘ, ਭਾਗ ਸਿੰਘ, ਦਲ ਸਿੰਘ, ਗੁਰਮੁਖ ਸਿੰਘ ਕੇ, ਪੋਤੇ ਹਿੰਮਤ ਸਿੰਘ ਕੇ, ਪੜਪੋਤੇ ਮਹਾਂ ਸਿੰਘ ਕੇ। ਹਿੰਮਤ ਸਿੰਘ, ਸੁਜਾਨ ਸਿੰਘ, ਦਾਨ ਸਿੰਘ, ਤਾਰਾ ਸਿੰਘ --ਮਹਾਂ ਸਿੰਘ ਕੇ, ਪੋਤੇ ਰਾਇ ਸਿੰਘ ਕੇ, ਪੜਪੋਤੇ ਮਾਈ ਦਾਸ ਕੇ।

ਬੇਟੇ ਗਿਆਨ ਸਿੰਘ ਕੇ ਫੂਲ ਸੁੰਦਰ ਸਿੰਘ ਲਿਆਇਆ; ਜੀਤ ਸਿੰਘ ਕੇ ਸਾਥ ਕੁੰਭ ਨੂੰ।

[ਪੰਡਾ ਵਹੀ ਮਾਝੇ ਦੀ, ਪੰਡਤ ਨੀਲ ਕੰਠ ਜੋਤਸ਼ੀ, ਸਪੁੱਤਰ ਪੰਡਤ ਆਤਮਾ ਰਾਮ ਪਹੇਵਾ

(34) **ਬਾਬਾ ਮੱਖਣਸ਼ਾਹ-ਲੁਬਾਣੇ ਕੇ ਗੁਰੂ ਉਲਾਦ ਕਿਸ਼ਨ ਦਾਸ ਕੀ, ਪੇਲੀਏ**

ਬਾਜੀ ਰਾਜੇ ਜਸਪਾਲੋਂ ਕੇ, ਬਾਬਾ ਮੱਖਣ ਸ਼ਾਹ ਬੇਟਾ ਦਾਸੇ ਕਾ, ਪੋਤਾ ਅਰਥੇ ਕਾ, ਪੜੋਤਾ ਬਨੇ ਕਾ, ਨਾਤੇ ਬਹੋੜ ਕੇ, ਉਲਾਦ ਸਉਣ ਕੀ।

ਲਾਲ ਦਾਸ ਬੇਟਾ ਮੱਖਣ ਸ਼ਾਹ ਕਾ, ਪੋਤਾ ਦਾਸੇ ਕਾ, ਕਿਸ਼ਨ ਦਾਸ, ਜੀਤ ਮੱਲ, ਜਟ ਮੱਲ ਬੇਟੇ ਲਾਲ ਦਾਸ ਕੇ, ਪੋਤੇ ਮੱਖਣ ਸ਼ਾਹ ਕੇ।

ਭਗਵਾਨ ਦਾਸ, ਬਿਸ਼ਨ ਦਾਸ ਬੇਟੇ ਕਿਸ਼ਨ ਦਾਸ ਕੇ, ਪੋਤੇ ਲਾਲ ਦਾਸ ਕੇ।

ਹਰਿਜਸ, ਨੌਧ ਸਿੰਘ, ਪਿਆਰਾ ਸਿੰਘ, ਕਪੂਰ ਸਿੰਘ, ਭਗਤ ਸਿੰਘ ਬੇਟੇ ਭਗਵਾਨ ਦਾਸ ਕੇ, ਪੋਤੇ ਕਿਸ਼ਨ ਦਾਸ ਕੇ।

ਧਰਮ ਸਿੰਘ ਬੇਟਾ ਹਰਿਜਸ ਕਾ, ਦੀਦਾਰ ਸਿੰਘ ਬੇਟਾ ਨੌਧ ਸਿੰਘ ਕਾ, ਭਾਗ ਸਿੰਘ ਬੇਟਾ ਪਿਆਰਾ ਸਿੰਘ ਕਾ, ਦੇਵਾ ਸਿੰਘ, ਚੰਦ ਸਿੰਘ ਬੇਟੇ ਕਪੂਰ ਸਿੰਘ ਕੇ ਪੋਤੇ ਭਗਵਾਨ ਸਿੰਘ ਕੇ।

ਧਰਮ ਸਿੰਘ ਆਏ, ਇਸਤ੍ਰੀ ਦਿਆਲਾਂ ਕੇ ਫੂਲ ਆਣੇ, ਬਸਦਾ ਸਿੰਘ ਆਇਆ ਮਾਈ ਕਰਮੋ ਕੇ ਸਾਥ।

ਦੇਵਾ ਸਿੰਘ ਆਇਆ ਪਿਤਾ ਕੇ ਫੂਲ, ਦਿਆਲ ਸਿੰਘ ਕੇ ਫੂਲ, ਦਿਆਲ ਸਿੰਘ ਬੇਟਾ ਨੌਧ ਸਿੰਘ ਕਾ। ਜੈ ਸਿੰਘ, ਅਤਰ ਸਿੰਘ ਬੇਟੇ ਭਾਗ ਸਿੰਘ ਕੇ ਪੋਤੇ ਪਿਆਰ ਸਿੰਘ ਕੇ।

ਬੀੜਾ ਸਿੰਘ, ਵਜੀਰ ਸਿੰਘ, ਅਮਰ ਸਿੰਘ, ਸ਼ਮੀਰ ਸਿੰਘ, ਹਰਿਨਾਮ ਸਿੰਘ ਬੇਟੇ ਦੇਵਾ ਸਿੰਘ ਕੇ ਪੋਤੇ ਕਪੂਰ ਸਿੰਘ ਕੇ। ਭਾਗ ਸਿੰਘ ਆਇਆ ਮਾਤਾ ਗੁਜਰੀ ਕੇ ਫੂਲ ਆਣੇ। ਮਾਈ ਸਾਹਿਬ ਦੇਵੀ, ਭਰਜਾਈ ਸੌਲਜਈ ਦੀਦਾਰ ਸਿੰਘ ਸਾਥ, 1890।

[ਪੰਡਾ ਵਹੀ ਲੁਬਾਣਿਆਂ ਵਾਲੀ, ਪੰਡਤ ਪੂਰਨਾਨੰਦ ਬੇਟਾ ਪੰਡਤ ਸ਼ਰਧਾ ਰਾਮ ਪਹੇਆ

## ਲੱਖੀ ਰਾਇ ਵਣਜਾਰਾ

ਲੱਖੀ ਰਾਇ ਭਾਈ ਮਨੀ ਸਿੰਘ ਦਾ ਸਹੁਰਾ ਸੀ। ਇਸ ਦੀ ਧੀ ਸੀਤੋ ਭਾਈ ਮਨੀ ਸਿੰਘ ਜੀ ਨੂੰ ਵਿਆਹੀ ਹੋਈ ਸੀ। ਇਸ ਨੇ ਰਕਾਬ ਗੰਜ ਵਾਲੀ ਥਾਂ ਆਪਣੀ ਛੱਪਰੀ ਨੂੰ ਅੱਗ ਲਾ ਕੇ ਨੌਵੇਂ ਗੁਰੂ ਦਾ ਧੜ ਸਸਕਾਰਿਆ ਸੀ।

(35) ਲੱਖੀ ਰਾਇ ਬੇਟਾ ਗੋਧੂ ਕਾ, ਪੋਤਾ ਠਾਕਰ ਦਾਸ ਕਾ, ਬੰਸ ਪੁਰਸ਼ੋਤਮ ਕੀ ਚੰਦ੍ਰਬੰਸੀ ਯਾਦਵ ਗੋਤ੍ਰ, ਬੜਤੀਆ ਕਨਾਉਂਤ, ਸਾਲ ਸਤਰਾਂ ਸੈ ਸੈਂਤੀਆ, ਜੇਠ ਸੁਦੀ ਇਕਾਦਸੀ, ਰਕਾਬਗੰਜ ਕੇ ਮਲ੍ਹਾਨ ਦਿਲੀ ਨਗਰੀ, ਗਾਮ ਰਸੀਨਾ ਸਵਾ ਪਹਿਰ ਦਿਹੁ ਚੜ੍ਹੇ ਪਰਲੋਕ ਪਿਆਨਾ ਕੀਆ।

ਆਗੇ ਗੁਰੂ ਕੀ ਗਤਿ ਗੁਰੂ ਜਾਣੇ, ਗੁਰੂ ਆਪ ਭਾਣੇ ਕਾ ਖਾਵਿੰਦ, ਗੁਰੂ ਗੁਰੂ ਜਪਣਾ।

[ਭੱਟ ਵਹੀ ਅਟੇਲਾ, ਪਰਗਣਾ ਕੈਂਥਲ

(36) ਨਗਾਹੀਆ, ਹੇਮ ਚੰਦ, ਹਾੜ੍ਹੀ, ਹੀਰਾ, ਪੁੰਡੀਆ, ਬਖਸ਼ੀ, ਬਾਲਾ, ਜਮਾਹਰ, ਬੇਟੇ ਲੱਖੀ ਰਾਇ ਕੇ, ਪੋਤੇ ਗੋਧੂ ਕੇ ਪੜਪੋਤੇ ਠਾਕਰ ਦਾਸ ਕੇ ਜਾਦਵਬੰਸੀ, ਉਲਾਦ ਪੁਰਸ਼ੋਤਮ ਕੀ, ਬੜਤੀਆ ਕਨਾਉਂਤ, ਸਾਲ ਸਤਰਾਂ ਸੈ ਅਠੱਤੀਆ, ਭਾਦਵ ਮਾਸ ਕੀ ਅਮਾਵਸ ਕੇ ਦਿਹੁੰ ਨਗਾਹੀਆ ਗੰਗਾ ਜੀ ਆਇਆ, ਫੂਲ ਪਿਤਾ ਲੱਖੀ ਰਾਇ ਕੇ ਲੈ ਕੇ, ਸਾਥ ਹੇਮਚੰਦ ਆਇਆ, ਸਾਥ ਮਾਤਾ ਕੰਤੋ ਆਈ। [ਪੰਡਾ ਵਹੀ ਖੇਮਚੰਦ ਚੂਨੀ ਲਾਲ ਹਰਿਦੁਆਰ

(37) ਨਗਾਹੀਆ ਸਿੰਘ ਬੇਟਾ ਲੱਖੀ ਰਾਇ ਕਾ ਪੋਤਾ ਗੋਧੂ ਕਾ, ਪੜਪੋਤਾ ਠਾਕਰ ਦਾਸ ਕਾ ਚੰਦਰਬੰਸੀ ਅਤ੍ਰਿਸ ਜਾਦਵਬੰਸੀ ਪੁਰਸ਼ੋਤਮ ਦਾਸ ਕਾ ਬੜਤੀਆ ਕਨਾਉਂਤ, ਸੰਬਤ ਸਤਰਾਂ ਸੈ ਛਿਆਹਟਾ ਬਿਸਾਖ ਪ੍ਰਵਿਸ਼ਟੇ ਨਾਵੀਂ ਗੁਰੂ ਚੱਕ ਕੇ ਮਲ੍ਹਾਨ, ਰਣ ਮੇਂ ਸਾਮ੍ਹੇ ਮਾਥੇ ਜੂਝ ਕਰਿ ਮਰਾ, ਗੈਲੋਂ ਕਰਨ ਸਿੰਘ ਬੇਟਾ ਕੀਰਤ ਕਾ, ਪੋਤਾ ਕੇਵਲ ਕਾ ਪੜਪੋਤਾ ਆਂਡੂ ਕਾ ਚੰਦ੍ਰਵੰਸ਼ੀ ਅਤ੍ਰਿਸ ਗੋਤ੍ਰਾ ਤੂਮਰ ਬਿੰਜਲਉਂਤ ਮਰਾ।

[ਭੱਟ ਵਹੀ ਜਾਦੋਬੰਸੀਆਂ ਬੜਤੀਆਂ ਕੀ

(38) ਨਗਾਹੀਆ ਸਿੰਘ ਬੇਟਾ ਲਖੀਏ ਕਾ ਪੋਤਾ ਗੋਧੂ ਕਾ, ਜਾਦੋਬੰਸੀਆ ਬੜਤੀਆ ਕਨਾਉਂਤ ਸੰਮਤ ਸਤਰਾਂ ਸੈ ਛਿਆਹਟ ਬੈਸਾਖ ਦਿਹੁੰ ਨੌਂ ਗਏ ਗੁਰੂ ਚੱਕ ਕੇ ਮਲ੍ਹਾਨ ਦੀਵਾਨ ਹਰਿ ਰਾਇ† ਪੱਟੀ ਗੈਲ ਲੜ ਕੇ ਸ਼ਹਾਦਤ ਪਾਈ।

[ਭੱਟ ਵਹੀ ਜਾਦੋਬੰਸੀਆਂ ਬੜਤੀਆਂ ਕੀ

ਇਸ ਅੰਮ੍ਰਿਤਸਰ ਦੀ ਜੰਗ ਦਾ ਅੱਖੀਂ ਡਿਠਾ ਹਾਲ ਭਗਤ ਦਰਸ਼ਨ ਨੇ 'ਵਾਰ ਅੰਮ੍ਰਿਤਸਰ ਕੀ' ਵਿਚ ਅੰਕਿਤ ਕੀਤਾ ਹੈ।

[ਦੇਖੋ, ਪੰਜਾਬੀ ਵਾਰਾਂ – ਪਿਆਰਾ ਸਿੰਘ ਪਦਮ (1989)

## ਭੱਟ ਤੇ ਵਣਜਾਰੇ ਸ਼ਹੀਦ

ਬਹਾਦਰ ਸ਼ਾਹ ਨੇ ਜਦੋਂ ਪੰਜਾਬ ਵਿਚ ਆ ਕੇ ਦਮਨ-ਚੱਕ੍ਰ ਚਲਾਇਆ ਤਾਂ ਥਾਂ ਥਾਂ ਕਈ ਬੇਗੁਨਾਹ ਸਿਖ ਮਾਰੇ ਗਏ ਕਿਉਂਕਿ 10 ਦਸੰਬਰ 1710 ਈ. ਦਾ ਸ਼ਾਹੀ ਫੁਰਮਾਨ ਇਹ ਸੀ —

'ਨਾਨਕ ਪ੍ਰਸਤਾਂ ਰਾ ਹਰ ਜਾ ਬ ਯਾਬੰਦ ਬਕਤਲ ਰਸਾਨੰਦ।'

11 ਅਕਤੂਬਰ 1711 ਈ. ਨੂੰ ਆਲੋਵਾਲ (ਪਰਗਣਾ ਲਾਹੌਰ) ਦੇ ਮੁਕਾਮ ਤੇ ਕੁਝ ਸਿਖਾਂ ਨੂੰ ਧਰਤੀ ਵਿਚ ਗੱਡ ਕੇ ਮਾਰ ਦਿਤਾ ਗਿਆ, ਇਨ੍ਹਾਂ ਵਿਚ 7 ਭੱਟ ਵੀ ਸਨ —

(39) ਕੇਸੋ ਸਿੰਘ ਬੋਹਥ ਕਾ, ਹਰੀ ਸਿੰਘ ਬੋਹਥ ਕਾ, ਦੇਸਾ ਸਿੰਘ ਬੋਹਥ ਕਾ — ਪੋਤੇ ਕੀਰਤ ਕੇ ਪੜਪੋਤੇ ਭਿਖੇ ਕੇ, ਨਰਬਦ ਸਿੰਘ ਕੇਸੋ ਸਿੰਘ ਕਾ, ਤਾਰਾ ਸਿੰਘ ਹਰੀ ਸਿੰਘ ਕਾ, ਸੇਵਾ ਸਿੰਘ ਹਰੀ ਸਿੰਘ ਕਾ, ਦੇਵਾ ਸਿੰਘ ਹਰੀ ਸਿੰਘ ਕਾ। ਕੌਸ਼ਿਸ਼ ਗੋਤ੍ਰੇ.. ਸ਼ਾਹੀ ਹੁਕਮ ਗੈਲ ਸਾਤੋਂ ਭੱਟ ਕੱਤਕ ਪ੍ਰਵਿਸ਼ਟੇ 9, ਸੰਬਤ 1768 ਕੋ ਆਲੋਵਾਲ ਕੇ ਮਲ੍ਹਾਨ ਪਰਗਣਾ ਲਾਹੌਰ, ਭੂਮੀ ਮੇਂ ਗਾਡ ਕਰ ਮਾਰ ਦੀਏ। [ਭੱਟ ਵਹੀ ਤਲਉਂਢਾ, ਪਰਗਣਾ ਜੀਂਦ

ਇਸੇ ਤਰ੍ਹਾਂ ਮੁਲਤਾਨ ਦੇ ਆਸ ਪਾਸ ਤੋਂ 40 ਵਣਜਾਰਿਆਂ ਸਿਖਾਂ ਦੀ ਚੌਂਕੀ ਫੜ ਕੇ

---

†ਅਸਲ ਨਾਂ ਹਰਿ ਸਹਾਇ ਸੀ!

ਇਲੀ ਕਤਲ ਕਰ ਦਿਤੀ ਗਈ ਸੀ ਤੇ ਇਕ ਟੋਲੀ ਇਥੇ ਹੀ ਮਾਰ ਮੁਕਾ ਦਿਤੀ ਗਈ ਸੀ।

(40) ਜੇਠਾ ਸਿੰਘ ਬੇਟਾ ਮਾਈਦਾਸ ਕਾ, ਪੋਤਾ ਬੱਲੂ ਰਾਇ ਕਾ। ਰੂਪ ਸਿੰਘ ਬੇਟਾ ਮਾਈਦਾਸ ਕਾ ਚੰਦ੍ਰਬੰਸੀ ਭਾਰਦਵਾਜ ਗੋਤ੍ਰ ਪੁਆਰ। ਜੇਠਾ ਸਿੰਘ ਬੇਟਾ ਛਬੀਲੇ ਕਾ ਪੋਤਾ ਚੰਦਾ ਕਾ ਚੰਦ੍ਰ ਬੰਸੀ ਬਾਤਸ ਗੋਤ੍ਰ ਚਾਹਿਮਾਨ ਸੰਮਤ ਸਤਰਾਂ ਸੈ ਅਠਸਠ, ਕਾਰਤਕ ਮਾਸੇ ਦਿਹੁੰ ਨੌਂ ਗਏ ਗਾਮ ਅਲੋਵਾਲ ਪਰਗਣਾ ਲਾਹੌਰ ਕੇ ਮਲ੍ਹਾਨ ਸੈਂਤੀ ਸਿਖਾਂ ਕੇ ਗੈਲ ਸਵਾ ਪਹਰ ਦਿਹੁੰ ਚਢੇ ਮਾਰ ਗਏ।

[ਭੱਟ ਵਹੀ ਤਲਉਂਢਾ ਪਰਗਣਾ ਜੀਂਦ

(41) ਜੇਠਾ ਸਿੰਘ ਬੇਟਾ ਛਬੀਲ ਸਿੰਘ ਕਾ ਪੋਤਾ ਚੰਦਾ ਕਾ ਪੜਪੋਤਾ ਲੱਧੇ ਕਾ ਚੰਦ੍ਰਬੰਸੀ ਬਤਸ ਗੋਤ੍ਰ ਚੁਹਾਨ ਪੁਟਾਣਾ ਸੰਬਤ ਸਤਰਾਂ ਸੈ ਅਠਾਹਠ ਕਾਰਤਕ ਮਾਸੇ ਦਿਹੁੰ ਨੌਂ ਗਏ ਆਲੋਵਾਲ ਪਰਗਣਾ ਲਾਹੌਰ, ਸ਼ਾਹੀ ਹੁਕਮ ਗੈਲ ਚਾਲੀਆਂ ਕੀ ਚਉਂਕੀ ਮੇਂ ਮਾਰਾ ਗਿਆ। ਆਗੇ ਗੁਰੂ ਆਪ ਭਾਣੇ ਕਾ ਖਾਵਿੰਦ, ਗੁਰੂ ਗੁਰੂ ਜਪਣਾ, ਜਨਮ ਸਉਰੈਗਾ।

[ਭੱਟ ਵਹੀ ਗਾਮ ਅਟੇਲਾ, ਪਰਗਣਾ ਕੈਂਥਲ

'ਅਖਬਾਰਾਤਿ ਦਰਬਾਰਿ ਮੁਅੱਲਾ' ਦੀ 11 ਅਕਤੂਬਰ 1711 ਈ. 10 ਰਮਜ਼ਾਨ, ਹਿਜਰੀ 1123, ਸੰਨ ਪੰਚਮ ਬਹਾਦਰਸ਼ਾਹੀ—ਦੀ ਰਿਪੋਰਟ ਇਸ ਘਟਨਾ ਦੀ ਪੁਸ਼ਟੀ ਕਰਦੀ ਹੈ।

'ਦਹਮ ਰਮਜ਼ਾਨ ਸਨ ਪੰਜ ਬਹਾਦਰਸ਼ਾਹੀ, ਬਿ. ਸਰਬਰਾਹ ਖ਼ਾਂ ਕੋਤਵਾਲ ਹੁਕਮ ਸ਼ੁਦ ਕਿ ਚਿਹਲ ਨਫ਼ਰ ਬਨਜਾਰਾ ਨਾਨਕ ਪ੍ਰਸਤਾਂ, ਅਜ਼ ਨਵਾਹ ਮੁਲਤਾਨ ਵਗੈਰਾ—ਦਰ ਚਬੂਤਰਾ ਕੋਤਵਾਲੀ ਰਸੀਦਾ। ਅਗਰ ਮੁਸਲਮਾਨ ਸ਼ਵੰਦ ਬਿਹਤਰ, ਵ ਇਲਾ ਬਿਕੁਸ਼ੰਦ। ਬ ਅਰਜ਼ ਰਸੀਦ ਕਿ ਅਜ਼ ਕੁਫ਼ਰ ਬਰਗਸ਼ਤ ਨਮੀਸ਼ਵੰਦ। ਹੁਕਮ ਸ਼ੁਦ—ਬਿਕੁਸ਼ੰਦ।'

ਸਰਬਰਾਹ ਖਾਂ ਕੋਤਵਾਲ ਨੂੰ ਹੁਕਮ ਹੋਇਆ ਕਿ ਮੁਲਤਾਨ ਦੇ ਇਲਾਕੇ ਤੋਂ 40 ਵਣਜਾਰੇ ਸਿਖ ਕੁਤਵਾਲੀ (ਦਿਲੀ) ਲਿਆਂਦੇ ਗਏ ਹਨ। ਜੇ ਉਹ ਇਸਲਾਮ ਕਬੂਲ ਕਰ ਲੈਣ ਤਾਂ ਵਾਹ ਭਲਾ, ਨਹੀਂ ਤਾਂ ਉਨ੍ਹਾਂ ਨੂੰ ਮਾਰ ਦਿਤਾ ਜਾਵੇ। ਬਾਦਸ਼ਾਹ ਨੂੰ ਦਸਿਆ ਗਿਆ ਕਿ ਉਹ ਨਹੀਂ ਮੰਨੇ, ਕੁਫ਼ਰ ਤੋਂ ਨਹੀਂ ਮੁੜੇ। ਸ਼ਾਹੀ ਹੁਕਮ ਹੋਇਆ ਕਿ ਮਾਰ ਦਿਓ।

## ਬਾਬਾ ਬੰਦਾ ਬਹਾਦਰ

ਸਾਲ ਸਤਰਾਂ ਸੈ ਬਹੱਤਰਾਂ ਪੋਖ ਮਾਸੇ ਸੁਦੀ ਸਪਤਮੀ ਕੇ ਦਿਵਸ ਟਾਂਡਾ ਢੱਟਾ ਤੱਅਲਕਾ ਰਿਆਸੀ (ਜੰਮੂ) ਸੇ ਖਾਲਸੇ ਕੋ ਬਾਬਾ ਬੰਦਾ ਬਹਾਦਰ ਨੇ ਗੁਰਦਾਸਪੁਰ ਕੀ ਤਰਫ ਰਵਾਨਾ ਹੋਨੇ ਕਾ ਹੁਕਮ ਦੀਆ। ਬੀਵੀ ਸਾਹਿਬ ਕੌਰਾਂ ਸੇ ਬਮੈ ਸਾਹਿਬਜ਼ਾਦਾ ਰਣਜੀਤ ਸਿੰਘ ਭਾਈ ਮਿਹਰ ਸਿੰਘ ਧੂਤੇ ਕੇ ਹਾਂ ਬੂਦੋਬਾਸ਼ ਕਰਨਾ ਕਹਾ। ਬਾਬਾ ਜੀ ਨੇ ਏਕ ਸ੍ਰੀ ਗੁਰੂ ਗ੍ਰੰਥ ਸਾਹਿਬ ਕੀ ਬੀੜ ਜਿਸੇ ਦਮਦਮੀ ਕਹਾ ਜਾਤਾ ਥਾ, ਜਿਸੇ ਗੁਰਤਾ ਦੀ ਥੀ—ਜੋ ਨਾਦੇੜ ਸੇ ਸਰਹੰਦ ਕੇ ਮੁਕਾਮ ਪਰ ਆਈ ਸੀ, ਏਕ ਤਲਵਾਰ ਜਿਸੇ ਗੁਰੂ ਸਾਹਿਬਾਂ ਦੱਖਣ ਸੇ ਇਸੇ ਪੰਜਾਬ ਆਤੇ ਦੀ ਥੀ...ਦੇ ਕਰ ਕਹਾ ਇਨ ਕਾ ਸੁਬਹ ਸ਼ਾਮ ਦੀਦਾਰ ਕਰਨਾ, ਧੂਪ ਦੀਪ ਕਰਨਾ, ਗੁਰੂ ਸਹਾਈ ਹੋਏਗਾ।

[ਅਹਿਵਾਲ ਮੁਤੱਲਕਾ ਖਾਨਦਾਨ ਬਾਬਾ ਬੰਦਾ ਬਹਾਦਰ, ਪੰਨਾ 22
ਲੇਖਕ—ਦੇਸਾ ਸਿੰਘ ਮੁਲਤਾਨੀ (1800 ਈ.)

(42) ਭਾਈ ਫਤਹਿ ਸਿੰਘ, ਸੁਚੇਤ ਸਿੰਘ—ਬੇਟੇ ਸਾਹਿਬ ਸਿੰਘ ਜੁਝਾਰ ਸਿੰਘ ਜੀ ਕੇ, ਪੋਤੇ ਰਣਜੀਤ ਸਿੰਘ ਕੇ, ਪੜਪੋਤੇ ਸਾਹਿਬ ਬੰਦਾ ਸਾਹਿਬ ਜੀ ਕੇ ਬੰਸ ਗੁਰੂ ਗੋਬਿੰਦ ਸਿੰਘ ਜੀ ਕਾ, ਸੰਮਤ 1880 ਮੇਂ ਪਿਤਾ ਸਾਹਿਬ ਜੁਝਾਰ ਸਿੰਘ ਜੀ ਕੇ ਫੂਲ ਲਿਆਏ ਗੰਗਾ ਜੀ।

[ਵਹੀ ਸੋਢੀਆਂ ਹਰਿਦੁਆਰ

(43) ਭਾਈ ਫਤਿਹ ਸਿੰਘ ਜੀ[1] ਬੇਟੇ ਸਾਹਿਬ ਜੁਝਾਰ ਸਿੰਘ ਜੀ ਕੇ, ਪੋਤੇ ਸਾਹਿਬ ਰਣਜੀਤ ਸਿੰਘ ਜੀ ਕੇ ਪੜਪੋਤੇ ਸਾਹਿਬ ਬੰਦਾ ਸਾਹਿਬ ਜੀ ਕੇ, ਬੰਸ ਗੁਰੂ ਗੋਬਿੰਦ ਸਿੰਘ ਜੀ ਕਾ ਸੰਮਤ 1901 ਮੇਂ ਕੁੰਭ ਕੇ ਇਸਨਾਨ ਪਰ ਆਏ, ਗੰਗਾ ਜੀ, ਸਾਥ ਇਸਤਰੀ ਭਾਗਭਰੀ, ਕਿਸ਼ਨ ਦੇਈ, ਨਾਰਾਇਣ ਦੇਈ, ਗੁਲਾਬ ਦੇਈ ਚਾਰੇ ਆਈਆਂ, ਟਹਿਲਣਾਂ—ਰਾਮਦੇਈ, ਦੌਰਾਂ, ਮਲਾਵੀ ਤੇ ਪ੍ਰੇਮੀ ਸਾਥ ਆਈਆਂ।

[ਵਹੀ ਸੋਢੀਆਂ ਪੰਡਤ ਭਵਾਨੀ ਦਾਸ, ਹਰਿਦੁਆਰ

ਇਹ ਪੰਡਾ ਵਹੀਆਂ ਤੇ ਭੱਟ ਵਹੀਆਂ ਦੀਆਂ ਕੁਝ ਟੂਕਾਂ ਅਸਾਂ ਵੰਨਗੀ ਵਜੋਂ ਇਸ ਲਈ ਪੇਸ਼ ਕੀਤੀਆਂ ਹਨ ਤਾਂ ਕਿ ਸਾਡੇ ਖੋਜੀ ਪਾਠਕ ਜਾਣ ਸਕਣ ਕਿ ਇਨ੍ਹਾਂ ਭੰਡਾਰਿਆਂ ਵਿਚ ਕੇਹੋ ਜੇਹੀ ਸਮੱਗਰੀ ਲੁਕੀ ਛਿਪੀ ਪਈ ਹੈ। ਇਹ ਗੱਲ ਅਸੀਂ ਪਹਿਲਾਂ ਵੀ ਕਹਿ ਚੁਕੇ ਹਾਂ ਕਿ ਇਹ ਕੋਈ ਆਲਮ ਫ਼ਾਜ਼ਲ ਤ੍ਵਾਰੀਖ਼ਦਾਨ ਨਹੀਂ ਸਨ ਤੇ ਨਾ ਹੀ ਇਸ ਮਨੋਰਥ ਲਈ ਇਹ ਵਹੀਆਂ ਲਿਖ ਰਹੇ ਸਨ। ਇਨ੍ਹਾਂ ਦਾ ਤਾਂ ਜਜਮਾਨੀ ਪਰੋਹਤੀ ਦਾ ਕੰਮ ਸੀ ਤੇ ਏਸ ਮੰਤਵ ਲਈ ਆਪਣੇ ਜਜਮਾਨਾਂ ਦੇ ਕੁਰਸੀਨਾਮੇਂ ਤੇ ਖਾਸ ਖਾਸ ਕਾਰਨਾਮੇਂ ਅੰਕਿਤ ਕਰਦੇ ਰਹਿੰਦੇ ਸਨ। ਪਰ ਇਹ ਵਹੀਆਂ ਦਾ ਅਣ-ਵਰਤਿਆ ਤੇ ਅਣਗੌਲਿਆ ਭੰਡਾਰਾ ਇਤਿਹਾਸ ਲਈ ਬਹੁਮੁੱਲਾ ਹੈ ਜਿਸ ਤੋਂ ਅਸੀਂ ਅਨੇਕ-ਭਾਂਤ ਦੀ ਜਾਣਕਾਰੀ ਹਾਸਲ ਕਰ ਸਕਦੇ ਹਾਂ।

'ਗੁਰੂ ਕੀਆਂ ਸਾਖੀਆਂ' ਪੁਸਤਕ ਇਕ ਤਰ੍ਹਾਂ ਭੱਟ ਵਹੀਆਂ ਵਿਚ ਗੁਰੂਆਂ ਬਾਰੇ ਮਿਲਦੀ ਸਮੱਗਰੀ ਦਾ ਤੱਤ ਸਾਰ ਹੈ, ਜੋ 1692 ਬਿ. ਤੋਂ ਸ਼ੁਰੂ ਹੋ ਕੇ 1765 ਬਿ. ਤੇ ਜਾ ਸਮਾਪਤ ਹੁੰਦਾ ਹੈ। ਪੁਸਤਕ ਦਾ ਪ੍ਰਸੰਗ ਗੁਰੂ ਹਰਿਗੋਬਿੰਦ ਜੀ ਦੇ ਕੀਰਤਪੁਰ ਬਿਰਾਜਣ ਤੋਂ ਆਰੰਭ ਹੁੰਦਾ ਹੈ। ਛੇਵੇਂ ਸਤਿਗੁਰਾਂ ਦੇ ਇਸ ਤੋਂ ਪਹਿਲੋਂ ਦੇ ਪੰਤਾਲੀ ਸਾਲ ਦੇ ਹਾਲਾਤ (1647–1692 ਬਿ.) ਜਾਣਨ ਲਈ ਅਸੀਂ ਚਾਹਾਂਗੇ ਕਿ ਪਾਠਕ ਭੱਟ ਵਹੀਆਂ ਦਾ ਨਿਰੀਖਣ ਕਰ ਕੇ ਦੇਖਣ। ਇਕ ਤਾਂ ਇਸ ਨਾਲ ਬਹੁਤ ਸਾਰੀ ਨਵੀਂ ਜਾਣਕਾਰੀ ਮਿਲੇਗੀ, ਦੂਜੇ ਸਾਨੂੰ ਭੱਟਾਂ ਦੇ ਤੌਰ ਤਰੀਕੇ ਤੇ ਲਿਖਣ ਸ਼ੈਲੀ ਦਾ ਵੀ ਗਿਆਨ ਹੋਵੇਗਾ ਕਿ ਉਹ ਕਿਸ ਤਰ੍ਹਾਂ ਘਟਨਾਵਲੀਆਂ ਦਾ

---

1. ਬਾਬਾ ਬੰਦਾ ਬਹਾਦਰ ਦੇ ਦੋ ਪੁਤਰ ਸਨ—ਰਣਜੀਤ ਸਿੰਘ ਤੇ ਅਜੈ ਸਿੰਘ। ਅਜੈ ਸਿੰਘ 4 ਸਾਲ ਦਾ ਸੀ ਜੋ ਬੰਦਾ ਬਹਾਦਰ ਦੇ ਨਾਲ ਹੀ ਸ਼ਹੀਦ ਕੀਤਾ ਗਿਆ। ਰਣਜੀਤ ਸਿੰਘ ਦੇ ਅੱਗੇ ਜੁਝਾਰ ਸਿੰਘ ਤੇ ਜ਼ੋਰਾਵਰ ਸਿੰਘ ਦੋ ਪੁੱਤਰ ਸਨ। ਜ਼ੋਰਾਵਰ ਸਿੰਘ ਦਾ ਅਰਜਨ ਸਿੰਘ ਸੀ। ਅਰਜਨ ਸਿੰਘ ਦਾ ਖੜਕ ਸਿੰਘ, ਖੜਕ ਸਿੰਘ ਦਾ ਦਯਾ ਸਿੰਘ, ਦਯਾ ਸਿੰਘ ਦਾ ਸੁਜਾਨ ਸਿੰਘ, ਸੁਜਾਨ ਸਿੰਘ ਦਾ ਸਰਦੂਲ ਸਿੰਘ ਤੇ ਅੱਗੋ ਇਸ ਦਾ ਤੇਜਿੰਦਰਪਾਲ ਸਿੰਘ ਹੋਇਆ।

ਬਿਊਰਾ ਦਰਜ ਕਰਿਆ ਕਰਦੇ ਸਨ ।

## ਗੁਰੂ ਹਰਿਗੋਬਿੰਦ ਸਾਹਿਬ ਬਾਰੇ

ਗੁਰੂ ਹਰਿਗੋਬਿੰਦ ਸਾਹਿਬ ਦਾ ਜਨਮ-ਸੰਮਤ, ਆਮ ਸਿਖ ਇਤਿਹਾਸਕਾਰਾਂ 11 ਹਾੜ 1652 ਬਿ. ਲਿਖਿਆ ਹੈ ਪਰ ਪ੍ਰਾਚੀਨ ਲਿਖਤਾਂ 1647 ਬਿ. ਦਸਦੀਆਂ ਹਨ, ਜੈਸਾ ਕਿ ਭਾਈ ਸੀਤਲ ਸਿੰਘ ਬਹੁਰੂਪੀਏ ਕ੍ਰਿਤ 'ਰਹਿਤਨਾਮਾ ਤੇ ਅਰਦਾਸਾਂ' ਅਤੇ 'ਬੰਸਾਵਲੀਨਾਮਾ' ਕਿਰਤ ਕੇਸਰ ਸਿੰਘ ਛਿੱਬਰ ਨੇ ਤਾਂ ਇਹ ਵੀ ਦਸਿਆ ਹੈ ਕਿ ਗੁਰੂ ਅਰਜਨ ਸਾਹਿਬ ਦੀ ਪਹਿਲੀ ਸ਼ਾਦੀ ਮਉ ਗਿਰਾਂ ਵਿਚ ਵਿਸਾਖੀ 1622 ਬਿ. ਨੂੰ ਸੂਰੀ ਖਤ੍ਰੀਆਂ ਦੇ ਘਰ ਰਾਮ ਦੇਈ ਨਾਲ ਹੋਈ ਸੀ, ਜਦੋਂ ਕਾਫ਼ੀ ਅਰਸਾ ਕੋਈ ਸੰਤਾਨ ਨਾ ਹੋਈ ਤਾਂ ਦੂਜੀ ਸ਼ਾਦੀ ਰਿਖਰਾਉ ਗੋਤ ਦੇ ਸੰਗਤ ਰਾਉ ਦੀ ਲੜਕੀ ਗੰਗਾਦੇਈ ਜੀ ਨਾਲ 22 ਹਾੜ 1646 ਬਿ. ਨੂੰ ਲਾਹੌਰ ਕੀਤੀ ਗਈ ਤੇ 21 ਹਾੜ 1647 ਬਿ. ਨੂੰ ਵਡਾਲੀ ਵਿਖੇ ਸ੍ਰੀ ਹਰਿਗੋਬਿੰਦ ਜੀ ਦਾ ਜਨਮ ਹੋਇਆ । ਭੱਟ ਵਹੀ ਦਾ ਲੇਖ ਹੈ :

'ਬਧਾਈ ਲੀ ਸ੍ਰੀ ਹਰਿਗੋਬਿੰਦ ਜੀ ਕੀ ਬੇਟਾ ਗੁਰੂ ਅਰਜਨ ਜੀ ਮਹਲ ਪੰਚਮ ਕਾ, ਪੋਤਾ ਗੁਰੂ ਰਾਮਦਾਸ ਜੀ ਕਾ ਸੰਬਤ ਸੋਲਾਂ ਸੈ ਸੰਤਾਲੀਸ ਮਾਂਹ ਅਸਾਢ ਦਿਹੁੰ ਇਕੀਸ ਗਿਆ, ਸਵਾ ਪਹਿਰ ਰੈਣ ਰਹੀ ਮਾਤਾ ਗੰਗਾ ਜੀ ਕੇ ਉਦਰ ਥੀਂ ਗਾਮ ਬਡਾਲੀ ਪਰਗਣਾ ਗੁਰੂ ਚੱਕ ਮੇਂ, ਏਕ ਚਮਤਕਾਰੀ ਬਾਲ ਪੈਦਾ ਹੂਆ, ਨਾਉਂ ਸ੍ਰੀ ਹਰਿਗੋਬਿੰਦ ਜੀ ਰਾਖਾ, ਕੁਲ ਪਰੋਹਤ ਸਿੰਘਾਂ ਕੋ ਮਾਨਾ । ਗੁਰੂ ਕੀ ਕੜਾਹੀ ਕੀ । ਅਤਿਥੀ ਗਰੀਬ ਗੁਰਬੇ ਕੋ ਦਾਨ ਦੀਆ ।'

[ਭੱਟ ਵਹੀ ਮੁਲਤਾਨੀ ਸਿੰਧੀ ਲਿਖਤ ਕੀਰਤ ਭੱਟ, ਬੇਟਾ ਭੱਟ ਭਿਖੇ ਕਾ

ਜੇਠ ਸੁਦੀ ਏਕਮ 1663 ਬਿ. ਨੂੰ ਗੁਰਆਈ ਦੇ ਕੇ ਪੰਚਮ ਗੁਰੂ ਲਾਹੌਰ ਚਲੇ ਗਏ, ਜੇਠ ਸੁਦੀ ਚੌਥ ਨੂੰ ਸ਼ਹੀਦੀ ਹੋਈ । ਇਸ ਸਮੇਂ ਇਨ੍ਹਾਂ ਦੀ ਉਮਰ ਸੋਲ੍ਹਾਂ ਸਾਲ ਦੇ ਲਗਭਗ ਸੀ ਤੇ ਪਿਤਾ ਗੁਰੂ 22 ਭਾਦੋਂ 1661 ਬਿ. ਨੂੰ ਪਿੰਡ ਡੱਲੇ ਸ਼ਾਦੀ ਕਰ ਗਏ ਸਨ । ਹਾਲਾਤ ਦੀ ਨਜ਼ਾਕਤ ਨੂੰ ਮੁਖ ਰਖ ਕੇ ਗੁਰੂ ਹਰਿਗੋਬਿੰਦ ਮਾਤਾ ਜੀ ਸਮੇਤ ਮਾਲਵੇ ਵਿਚ ਡਰੋਲੀ ਆ ਗਏ, ਉਸ ਸਮੇਂ ਇਹ ਇਕ ਘਣੇ ਜੰਗਲ ਵਾਲਾ ਇਲਾਕਾ ਸੀ ਤੇ ਆਮ ਆਵਾਜਾਈ ਨਾ-ਮਾਤਰ ਸੀ । ਭੱਟ ਵਹੀ ਦਸਦੀ ਹੈ—

ਗੁਰੂ ਹਰਿਗੋਬਿੰਦ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਬਾਸੀ ਗੁਰੂ ਕਾ ਚੱਕ ਪਰਗਣਾ ਨਿਝਰਿਆਲਾ ਸੰਮਤ ਸੋਲਾਂ ਸੈ ਤ੍ਰੈਸਠਾ ਜੇਠ ਮਾਸੇ ਸੁਦੀ ਅਸ਼ਟਮੀ ਕੇ ਦਿਹੁੰ, ਗੋਇੰਦਆਲ ਸੇ ਜੰਗਲ ਦੇਸ ਗਾਮ ਡਰੋਲੀ ਪਰਗਣਾ ਡਗਰੂ ਭਾਈ ਸਾਈਂਦਾਸ ਕੇ ਗ੍ਰਿਹ ਮੇਂ ਆਏ । ਗੈਲੋਂ ਮਾਤਾ ਗੰਗਾ ਦੇਈ ਤੇ ਇਸਤਰੀ ਦਮੋਦਰੀ ਜੀ ਆਈ । ਏਕ ਬਰਖ ਛੇ ਮਾਸ ਡਰੋਲੀ ਗਾਮ ਮੇਂ ਬਾਸ ਕਰ ਕੇ ਗੋਇੰਦਆਲ ਆਏ । [ਭੱਟ ਵਹੀ ਮੁਲਤਾਨੀ ਸਿੰਧੀ

ਅੱਸੂ ਦੀ ਪੂਰਨਮਾਸ਼ੀ 1665 ਬਿ. ਨੂੰ ਆਪ ਦੇ ਪਹਿਲੇ ਸਪੁੱਤਰ ਸ੍ਰੀ ਗੁਰਦਿਤਾ ਜੀ ਦਾ ਜਨਮ ਡਰੋਲੀ ਵਿਖੇ ਹੀ ਹੋਇਆ, ਜੈਸਾ ਕਿ ਭੱਟ ਦਸਦਾ ਹੈ :

ਬਧਾਈ ਲੀ ਗੁਰਦਿਤਾ ਕੀ, ਬੇਟਾ ਗੁਰੂ ਹਰਿਗੋਬਿੰਦ ਜੀ ਮਹਲ ਛਟੇ ਕਾ, ਪੋਤਾ ਗੁਰੂ ਅਰਜਨ ਜੀ ਕਾ...ਸੰਬਤ ਸੋਲਾਂ ਸੈ ਪੈਂਸਠ ਅੱਸੂ ਕੀ ਪੂਰਨਮਾ ਕੇ ਦਿਹੁੰ ਮਾਤਾ ਦਮੋਦਰੀ ਕੇ

ਉਦਰ ਥੀਂ । ਸੁਭ ਘਰੀ ਜਨਮ ਹੋਆ, ਗਾਮ ਡਰੋਲੀ ਕੇ ਮਲ੍ਹਾਨ ਜੰਗਲ ਦੇਸ ਮੇਂ । ਭੱਟ ਬਿਹਾਰੀ ਕੋ ਮਾਨਾ ਗੁਰੂ ਕੀ ਕੜਾਹੀ ਕੀ । [ਭੱਟ ਵਹੀ ਤਲਉਂਢਾ, ਪਰਗਣਾ ਜੀਂਦ

ਅਸੀਂ ਇਹ ਜਾਣਦੇ ਹਾਂ ਕਿ 'ਤੋਜ਼ਕਿ ਜਹਾਂਗੀਰੀ' ਅਨੁਸਾਰ ਬਾਦਸ਼ਾਹ ਦਾ ਹੁਕਮ ਸੀ ਕਿ ਪੰਚਮ ਗੁਰੂ ਦਾ ਬਾਲ ਬੱਚਾ ਮੁਰਤਜ਼ਾ ਖ਼ਾਂ ਦੇ ਹਵਾਲੇ ਕੀਤਾ ਜਾਵੇ । ਲੇਕਿਨ ਸਿਆਣੇ ਸਿਖਾਂ ਦੀ ਰਾਇ ਅਨੁਸਾਰ ਗੁਰੂ ਹਰਿਗੋਬਿੰਦ ਮਾਲਵੇ ਵਲ ਆ ਗਏ ਤੇ ਸਾਲ ਡੇਢ ਸਾਲ ਡਰੋਲੀ ਟਿਕੇ ਰਹੇ । ਸਰਕਾਰੀ ਸੂਹੀਏ ਉਨ੍ਹਾਂ ਦੀ ਤਲਾਸ਼ ਵਿਚ ਸਨ । ਜਦੋਂ ਉਹ ਗੋਇੰਦਵਾਲ ਪਰਤੇ ਤਾਂ ਉਨ੍ਹਾਂ ਦੀ ਗ੍ਰਿਫ਼ਤਾਰੀ ਹੋਈ । ਭਾਈ ਕੇਸਰ ਸਿੰਘ ਨੇ ਹੋਰ ਲਿਖਿਆ ਹੈ ਕਿ 1667 ਬਿ. ਵਿਚ ਗੁਰੂ ਹਰਿਗੋਬਿੰਦ ਹਰਿਦੁਆਰ ਗੰਗਾ ਗਏ ਤੇ ਉਥੋਂ ਦਿਲੀ ਲਿਆਂਦੇ ਗਏ ਅਤੇ ਦਿਲੀ ਤੋਂ ਕੈਦ ਕਰ ਕੇ ਆਪ ਨੂੰ ਗੜ੍ਹ ਗੁਆਲੀਅਰ ਵਿਚ ਭੇਜਿਆ ਗਿਆ । ਉਹ ਰਿਹਾ ਕਦੋਂ ਹੋਏ, ਇਸ ਬਾਰੇ ਲਿਖਾਰੀਆਂ ਵਿਚ ਕਾਫ਼ੀ ਮਤਭੇਦ ਹੈ । ਸਮਕਾਲੀ ਲੇਖਕ ਮੁਹਸਨ ਫਾਨੀ 'ਦਬਿਸਤਾਨਿ ਮਜ਼ਾਹਬ' ਵਿਚ ਉਨ੍ਹਾਂ ਦਾ ਬਾਰਾਂ ਸਾਲ ਕਿਲ੍ਹੇ ਵਿਚ ਨਜ਼ਰਬੰਦ ਰਹਿਣਾ ਦੱਸਦਾ ਹੈ । ਇਸ ਵਿਚ ਇਕ ਦੋ ਸਾਲ ਦਾ ਫ਼ਰਕ ਵੀ ਹੋ ਸਕਦਾ ਹੈ । ਲੇਕਿਨ ਭੱਟ ਵਹੀ ਪਹਿਲੀ ਲਿਖਤ ਹੈ ਜੋ ਸਾਨੂੰ ਉਨ੍ਹਾਂ ਦੀ ਰਿਹਾਈ ਦਾ ਸਮਾਂ ਸਪਸ਼ਟ ਦਸਦੀ ਹੈ —

'ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਸੋਢੀ ਖਤ੍ਰੀ ਚੱਕ ਗੁਰੂ ਕਾ, ਪਰਗਣਾ ਨਿਝਰਆਲਾ, ਸੰਮਤ ਸੋਲਾਂ ਸੈ ਛਿਹਤ੍ਰ ਕੱਤਕ ਮਾਸੇ ਕ੍ਰਿਸ਼ਨਾ ਪੱਖੇ ਚੌਦਸ ਕੇ ਦਿਹੁੰ ਗੁਰੂ ਜੀ ਬਾਵਨ ਰਾਜਯੋਂ ਕੇ ਗੈਲ ਗੜ੍ਹ ਗੁਆਲੀਅਰ ਸੇ ਬੰਧਨ ਮੁਕਤ ਹੂਏ ।'

ਨਾਇਕ ਹਰੀਰਾਮ ਦਰੋਗਾ ਬੇਟਾ ਨਾਇਕ ਹਰਬੰਸ ਲਾਲ ਕਾ ਚੰਦ੍ਰਬੰਸੀ ਜਾਦਵ ਬੜ੍ਹਤੀਆ ਕਨਾਵਤ ਨੇ ਬੰਦੀ ਛੋੜ ਗੁਰੂ ਹਰਿਗੋਬਿੰਦ ਜੀ ਕੇ ਬੰਧਨ-ਮੁਕਤ ਹੋਨੇ ਕੀ ਖੁਸ਼ੀ ਮੇਂ ਦੀਪਮਾਲਾ ਕੀ । ਏਕ ਦਿਵਸ ਨਾਇਕ ਹਰੀਰਾਮ ਕੇ ਗ੍ਰਿਹਿ ਮੇਂ ਨਿਵਾਸ ਕਰ ਕੇ ਗੁਆਲੀਅਰ ਸੇ ਬਿਦਾਇਗੀ ਲੀ । ਰਾਸਤੇ ਕਾ ਪੰਧ ਮੁਕਾਇ ਆਗਰੇ ਆਇ ਨਿਵਾਸ ਕੀਆ ।

[ਭੱਟ ਵਹੀ ਜਾਦੋਬੰਸੀਆਂ ਬੜਤੀਆਂ ਕੀ ।

ਸਾਡੇ ਇਤਿਹਾਸ ਵਿਚ ਦਰੋਗੇ ਦਾ ਨਾਮ ਹਰੀਦਾਸ ਜਾਂ ਹਰਿਦਾਸ ਦਸਿਆ ਗਿਆ ਹੈ । ਸਾਲ ਦੇ ਅੰਤ ਸਤਿਗੁਰੂ ਪੰਜਾਬ ਪਰਤਦੇ ਹਨ :

'ਗੁਰੂ ਹਰਿਗੋਬਿੰਦ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ, ਬਾਸੀ ਚੱਕ ਗੁਰੂ ਪਰਗਣਾ ਨਿਝਰਿਆਲਾ, ਗਢ ਗੁਆਲੀਅਰ ਸੇ ਬੰਧਨ ਮੁਕਤ ਹੋਇ ਗਾਮ ਕਲਾਨੌਰ ਪਰਗਣਾ ਬਟਾਲਾ ਮੇਂ ਆਏ, ਬਾਦਸ਼ਾਹ ਜਹਾਂਗੀਰ ਕੇ ਗੈਲ, ਸੰਮਤ ਸੋਲਾ ਸੈ ਛਿਹੱਤਰ ਫਲਗੁਨ ਪ੍ਰਵਿਸ਼ਟੇ, ਪਹਿਲੀ ਸੰਗ੍ਰਾਂਦ ਕੇ ਦਿਹੁੰ । ਗੁਰੂ ਜੀ ਕਾ ਆਨਾ ਸੁਣਿ ਬਾਬਾ ਬੁੱਢਾ ਬੇਟਾ ਬਾਬਾ ਸੁੱਘਾ ਰੰਧਾਵੇ ਕਾ, ਗੁਰਦਾਸ ਬੇਟਾ ਈਸ਼ਰਦਾਸ ਭੱਲੇ ਕਾ, ਬੱਲੂਰਾਇ ਬੇਟਾ ਮੂਲਚੰਦ ਜਲ੍ਹਾਨੇ ਕਾ, ਪਦਮਰਾਇ ਬੇਟਾ ਕੈਲਾਦਾਸ ਹਜਾਵਤ ਕਾ, ਹੋਰ ਸਿਖ ਫ਼ਕੀਰ ਆਏ ।'

[ਭੱਟ ਵਹੀ ਤਲਉਂਢਾ, ਪਰਗਣਾ ਜੀਂਦ

ਮਾਲੂਮ ਹੁੰਦਾ ਹੈ ਕਿ ਫੱਗਣ 1676 ਬਿ. (1619 ਈ.) ਵਿਚ ਹੀ ਕਲਾਨੌਰ ਦੇ ਮੁਕਾਮ ਤੋਂ ਗੁਰੂ ਜੀ ਦੀ ਰਿਹਾਈ ਹੋਈ ਜਦੋਂ ਕਿ ਬਾਦਸ਼ਾਹ ਜਹਾਂਗੀਰ ਇਧਰ ਆਇਆ ਸੀ ਤੇ ਏਸ

ਰਿਹਾਈ ਵਿਚ ਹਜ਼ਰਤ ਮੀਆਂ ਮੀਰ, ਵਜ਼ੀਰ ਖ਼ਾਂ ਤੇ ਬੇਗਮ ਨੂਰ ਜਹਾਂ ਦੀ ਪ੍ਰੇਰਨਾ ਕੰਮ ਕਰਦੀ ਸੀ। ਸਤਿਗੁਰੂ ਜੀ ਰਿਹਾਈ ਤੋਂ ਫ਼ੌਰਨ ਬਾਦ ਪਹਿਲੇ ਆਪਣੇ ਤਾਇਆ ਜੀ ਪ੍ਰਿਥੀ- ਚੰਦ ਦੀ ਮੁਕਾਣ ਦੇਣ ਲਾਹੌਰ ਲਾਗੇ ਪਿੰਡ ਹੇਹਰ ਜਾਂਦੇ ਹਨ। ਪ੍ਰਿਥੀਚੰਦ 12 ਵਿਸਾਖ 1676 ਬਿ. ਨੂੰ ਦੇਹਾਂਤ ਪਾ ਗਿਆ ਸੀ। ਭੱਟ ਵਹੀ ਵਿਚ ਲਿਖਿਆ ਹੈ :—

ਗੁਰੂ ਹਰਿਗੋਬਿੰਦ ਜੀ ਮਹਲ ਛਟਾ,. ਤਾਊ ਗੁਰੂ ਪ੍ਰਿਥੀਚੰਦ ਕੀ ਮੁਕਾਣ ਦੇਣ ਗੋਇੰਦਵਾਲ ਸੇ ਗਾਮ ਹੇਹਰ ਪਰਗਣਾ ਪੱਟੀ, ਗੁਰੂ ਮੇਹਰਬਾਨ ਕੇ ਘਰ ਆਏ, ਸਾਲ ਸੋਲਾਂ ਸੈ ਸਤੱਤਰ ਪੋਖ ਪ੍ਰਵਿਸ਼ਟੇ ਅਠਾਈ, ਦਿਹੁੰ ਸ਼ੁਕਰਵਾਰ ਕੋ। ਸਾਥ ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ ਪੋਤਾ ਗੁਰੂ ਅਮਰਦਾਸ ਮਹਲ ਤੀਜੇ ਕਾ, ਬਾਬਾ ਬੁੱਢਾ ਜੀ ਰਾਮ- ਦਾਸ ਬੇਟਾ ਸੁੱਘੇ ਰੰਧਾਵੇ ਕਾ, ਗੁਰਦਾਸ ਬੇਟਾ ਈਸ਼ਰਦਾਸ ਭੱਲੇ ਕਾ, ਬੱਲੂ ਬੇਟਾ ਮੂਲੇ ਜਲ੍ਹਾਨੇ ਪੰਵਾਰ ਕਾ ਆਇਆ।

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੋਂ ਕਾ

ਇਸ ਤੋਂ ਬਾਦ ਸਤਿਗੁਰੂ ਅੰਮ੍ਰਿਤਸਰ ਆ ਕੇ ਬਿਰਾਜਦੇ ਹਨ। ਇਸ ਬਾਰੇ ਵੀ ਭੱਟ ਵਹੀ ਦੀ ਗਵਾਹੀ ਮੌਜੂਦ ਹੈ :

'ਗੁਰੂ ਹਰਿਗੋਬਿੰਦ ਜੀ ਮਹਲ ਛਟਾ ਬੇਟਾ ਗੁਰੂ ਅਰਜਨ ਜੀ ਕਾ ਸੰਮਤ ਸੋਲਾਂ ਸੈ ਸਤੱਤ੍ਰਾ ਮਾਘ ਪ੍ਰਵਿਸ਼ਟੇ ਪਹਿਲੀ ਕੋ ਦਿਹੁੰ ਹੇਹਰ ਨਗਰੀ ਸੇ ਚਲ ਗਾਮ ਗੁਰੂ ਕੇ ਚੱਕ, ਪਰਗਣਾ ਨਿਝਰਆਲਾ ਆਏ, ਗੈਲੋਂ ਗੁਰੂ ਅਰਜਾਨੀ ਸਾਹਿਬ ਬੇਟਾ ਗੁਰੂ ਮੋਹਰੀ ਜੀ ਕਾ, ਗੁਰੂ ਮੇਹਰਬਾਨ ਬੇਟਾ ਗੁਰੂ ਪ੍ਰਿਥੀ ਚੰਦ ਜੀ ਕਾ, ਬਾਬਾ ਬੁੱਢਾ ਰਾਮਦਾਸ ਬੇਟਾ ਸੁੱਘੇ ਰੰਧਾਵੇ ਕਾ, ਗੁਰਦਾਸ ਬੇਟਾ ਈਸ਼ਰਦਾਸ ਭੱਲੇ ਕਾ, ਬੱਲੂ ਰਾਇ ਬੇਟਾ ਮੂਲਚੰਦ ਜਲ੍ਹਾਨੇ ਕਾ, ਕੌਲ ਜੀ ਦਾਸ ਬੇਟਾ ਅੰਬੀਏ ਹਜਾਵਤ ਕਾ, ਹੋਰ ਸਿਖ ਫਕੀਰ ਆਏ। ਗੁਰੂ ਜੀ ਕੇ ਆਨੇ ਕੀ ਖੁਸ਼ੀ ਮੇਂ ਦੀਪਮਾਲਾ ਕੀ ਗਈ। ਸ੍ਰੀ ਹਰਿਮੰਦਰ ਸਾਹਿਬ ਜੀ ਮੇਂ ਦੀਆ ਬਾਤੀ ਕੀ ਸੇਵਾ ਗੁਰੂ ਮੇਹਰਬਾਨ ਕੀ ਲਾਈ। ਗੁਰੂ ਜੀ ਤੀਜੇ ਦਿਹੁੰ 'ਗੁਰੂ ਚੱਕ' ਸੇ ਵਿਦਾ ਹੋਇ ਗੋਇੰਦਵਾਲ ਮੇਂ ਆਇ ਬਿਰਾਜੇ।' [ਭੱਟ ਵਹੀ ਤਲਉਂਢਾ, ਪਰਗਣਾ ਜੀਂਦ

ਇਸ ਤੋਂ ਬਾਦ ਰੁਹੀਲਾ ਪਿੰਡ ਦੀ ਜੰਗ ਇਕ ਅਹਿਮ ਘਟਨਾ ਹੈ ਜੋ ਕਿ 28 ਅੱਸੂ 1678 ਬਿ. ਨੂੰ ਹੋਈ। ਗੁਰੂ ਸਾਹਿਬ ਦੀ ਇਹ ਪਹਿਲੀ ਲੜਾਈ ਹੈ ਜੋ ਕਿ ਚੰਦੂ ਦੇ ਪੁੱਤਰ ਕਰਮਚੰਦ ਤੇ ਕਾਨ੍ਹੇ ਭਗਤ ਦੇ ਪੁੱਤਰ ਭਗਵਾਨੇ ਘੇਰੜ ਤੇ ਪੋਤਰੇ ਰਤਨ ਚੰਦ ਵਲੋਂ ਛੇੜਖਾਨੀ ਕਰਨ ਤੇ ਹੋਈ। ਇਹ ਅਸਲੀਅਤ ਹੈ ਕਿ ਗੁਰੂ ਸਾਹਿਬ ਦੇ ਸਿਖਾਂ ਨੇ ਚੰਦੂ ਦੀ ਮਾੜੀ ਕਰਤੂਤ ਦਾ ਫਲ ਉਸ ਨੂੰ ਭੁਗਤਾਇਆ ਸੀ। ਕਾਨ੍ਹੇ ਨਾਲ ਇਸਦੀ ਰਿਸ਼ਤੇਦਾਰੀ ਸੀ ਤੇ ਉਸਦੇ ਪੁੱਤਰ ਵੀ ਏਸ ਗੱਲੋਂ ਔਖੇ ਸਨ। ਇਸ ਕਰਕੇ ਇਨ੍ਹਾਂ ਮੌਕਾ ਤਾੜਿਆ ਕਿ ਗੁਰੂ ਜੀ ਨੂੰ ਜਿਵੇਂ-ਕਿਵੇਂ ਘੇਰ ਲਿਆ ਜਾਵੇ ਲੇਕਿਨ ਸਤਿਗੁਰਾਂ ਦੇ ਬੀਰ ਜੋਧਿਆ ਨੇ ਇਨ੍ਹਾਂ ਦੀ ਵਿਉਂਤ ਪੁੱਗਣ ਨਾ ਦਿਤੀ ਤੇ ਸਭ ਨੂੰ ਸਖਤ ਹਾਰ ਦਿਤੀ। ਪਹਿਲੀ ਝੜਪ ਵਿਚ ਭਗਵਾਨਾ ਮਾਰਿਆ ਗਿਆ ਤੇ ਦੂਜੀ ਝੜਪ ਜੋ 3 ਕੱਤਕ ਨੂੰ ਹੋਈ, ਇਸ ਵਿਚ ਭਗਵਾਨੇ ਦਾ ਪੁੱਤਰ ਰਤਨ ਚੰਦ ਤੇ ਚੰਦੂ ਦਾ ਬੇਟਾ ਕਰਮਚੰਦ ਦੋਵੇਂ ਗੁਰੂ-ਦੋਖੀ ਮਾਰੇ ਗਏ। ਇਧਰੋਂ ਭਾਈ ਪਰਾਗਾ, ਭਾਈ ਨਾਨੂ ਤੇ ਮਥਰਾ ਭੱਟ ਸ਼ਹੀਦ ਹੋਏ।

**ਇਹ ਹਵਾਲੇ ਧਿਆਨ ਯੋਗ ਹਨ —**

ਮਾਂਡਨ ਬੇਟਾ ਊਦੇ ਕਾ ਪੋਤਾ ਨਾਥੂ ਕਾ, ਪੜਪੋਤਾ ਜੱਲ੍ਹੇ ਕਾ, ਬਿਹਾਰੀ ਬੇਟਾ ਮਾਂਡਨ ਕਾ ਉਦਾਨੇ, ਧੂੜਾ ਬੇਟਾ ਗੋਦੜੀਏ ਕਾ, ਪੋਤਾ ਰਣ ਮੱਲ ਕਾ, ਪੜਪੋਤਾ ਰਾਮਾ ਕਾ ਰਮਾਣਾ, ਗਾਮ ਰੁਹੀਲਾ ਪਰਗਣਾ ਬਟਾਲਾ, ਭਗਵਾਨਾ ਬੇਟਾ ਕਾਨ੍ਹੇ ਕਾ ਘੇਰੜ ਗੋਤ੍ਰ ਖਤਰੀ ਕੇ ਸਾਥ ਜੂਝ ਕਰਿ ਘਾਇਲ ਹੂਏ । ਸੋਲਾਂ ਸੈ ਅਠੱਤ੍ਰਾਂ ਅਸੂਜ ਪ੍ਰਵਿਸ਼ਟੇ ਅਠਾਈ ਕੋ ਭਗਵਾਨਾ ਘੇਰੜ ਮਾਰਾ, ਇਸ ਕਾ ਬੇਟਾ ਰਤਨ ਚੰਦ ਘਾਯਲ ਹੋਯਾ ।

[ਭੱਟ ਵਹੀ, ਮੁਲਤਾਨੀ ਸਿੰਧੀ

ਨਾਨੂ ਬੇਟਾ ਮੂਲੇ ਕਾ, ਪੋਤਾ ਰਾਊ ਕਾ ਪੜਪੋਤਾ ਚਾਹੜ ਕਾ, ਬੰਸ ਬੀਂਝੇ ਕਾ ਬੰਝਰ-ਉਂਤ ਸਾਲ ਸੋਲਾਂ ਸੈ ਅਠੱਤ੍ਰਾ ਕੱਤਕ ਪ੍ਰਵਿਸ਼ਟੇ ਤੀਜ ਕੇ ਦਿਹੁੰ ਗਾਮ ਰੁਹੀਲਾ ਪਰਗਣਾ ਬਟਾਲਾ ਕੇ ਮਲ੍ਹਾਨ, ਗੁਰੂ ਕਾ ਬਚਨ ਪਾਇ ਰਤਨਾ ਬੇਟਾ ਭਗਵਾਨੇ ਕਾ, ਕਰਮਾ ਬੇਟਾ ਚੰਦੂ ਕਾ ਬਾਸੀ ਕਲਾਨੌਰ ਕੋ ਮਾਰ ਕੇ ਮਰਾ । ਗੈਲੋਂ ਮਥਰਾ ਬੇਟਾ ਭਿਖੇ ਕਾ ਪੋਤਾ ਰਈਏ ਕਾ ਪੜਪੋਤਾ ਨਰਸੀ ਕਾ ਬੰਸ ਭਗੀਰਤ ਕਾ ਕੌਸ਼ਿਸ਼ ਗੋਤ੍ਰ ਗੌੜ ਬ੍ਰਾਹਮਣ, ਪਰਾਗਾ ਬੇਟਾ ਗੌਤਮ ਕਾ ਭਾਰਗਵ ਗੋਤ੍ਰ ਛਿੱਬਰ ਬ੍ਰਾਹਮਣ, ਹੋਰ ਰਣ ਜੂਝੰਤੇ ਗੁਰੂ ਕੇ ਜੋਧੇ ਸਾਮ੍ਹੇ ਮਾਥੇ ਰਣ ਮੇਂ ਜੂਝ ਕਰ ਮਰੇ ।

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਬੰਝਰਉਂਤੋਂ ਕਾ

ਜਹਾਂਗੀਰ ਬਾਦਸ਼ਾਹ 1684 ਬਿ. ਵਿਚ ਦੇਹਾਂਤ ਪਾ ਗਿਆ ਤੇ ਉਸ ਤੋਂ ਪਿਛੋਂ ਸ਼ਾਹ ਜਹਾਨ ਗੱਦੀ ਉਤੇ ਬੈਠਾ । ਗੁਰੂ ਘਰ ਦੇ ਵਿਰੋਧੀਆਂ ਨੇ ਫਿਰ ਸਿਰ ਉਠਾਇਆ ਤੇ ਜਿਵੇਂ ਕਿਵੇਂ ਸ਼ਾਹਜਹਾਨ ਨੂੰ ਵਰਗਲਾਇਆ ਕਿ ਇਹ ਧਾਰਮਕ ਗੁਰੂ ਪੀਰ ਕੈਸਾ ਹੈ ਜੋ ਫ਼ੌਜ ਬਣਾਈ ਬੈਠਾ ਹੈ । ਚੁਨਾਂਚਿ ਵਿਸਾਖ 1691 ਬਿ. ਵਿਚ ਜਦੋਂ ਕਿ ਸਤਿਗੁਰਾਂ ਆਪਣੀ ਬੇਟੀ ਵੀਰੋ ਦਾ ਵਿਆਹ ਨੀਯਤ ਕੀਤਾ ਹੋਇਆ ਸੀ ਤਾਂ ਸ਼ਾਹੀ ਹੁਕਮ ਅਨੁਸਾਰ ਫ਼ੌਜਦਾਰ ਮੁਖ਼ਲਸ ਖ਼ਾਂ ਗੋਰਖਪੁਰੀ ਦੀ ਕਮਾਨ ਹੇਠ ਪਹਿਲੀ ਵਾਰ ਮੁਗ਼ਲ ਫ਼ੌਜ ਗੁਰੂ ਕੇ ਚੱਕ ਉਤੇ ਚੜ੍ਹ ਕੇ ਆਈ ਤੇ ਮੁਰਤਜ਼ਾ ਖ਼ਾਂ ਵੀ ਇਸ ਵਿਚ ਸ਼ਾਮਲ ਸੀ । ਭਾਈ ਮਨੀ ਸਿੰਘ ਦੇ ਬਾਬੇ ਬੱਲੂ ਰਾਇ ਨੇ ਇਸਨੂੰ ਥਾਂ ਮਾਰਿਆ ਤੇ ਆਪ ਵੀ ਸ਼ਹੀਦੀ ਪਾਈ ।

ਬੱਲੂ ਬੇਟਾ ਮੂਲੇ ਕਾ, ਪੋਤਾ ਰਾਊ ਕਾ, ਪੜਪੋਤਾ ਚਾਹੜ ਕਾ ਰਦਉਂਤ ਜਲ੍ਹਾਨਾ ਸਾਲ ਸੋਲਾਂ ਸੈ ਇਕਾਨਮੇ ਵਿਸਾਖ ਪ੍ਰਵਿਸ਼ਟੇ ਸਤਾਰਾਂ ਗੁਰੂ ਚੱਕ ਕੇ ਮਲ੍ਹਾਨ ਗੁਰੂ ਕਾ ਬਚਨ ਪਾਇ ਸਾਮ੍ਹੇ ਮਾਥੇ ਰਣ ਮੇਂ ਮੁਰਤਜ਼ਾ ਖਾਂ ਕੋ ਮਾਰ ਕੇ ਮਰਾ । ਗੈਲੋਂ ਕੀਰਤ ਬੇਟਾ ਭਿਖੇ ਕਾ ਪੋਤਾ ਰਈਏ ਕਾ, ਪੜਪੋਤਾ ਨਰਸੀ ਕਾ ਕੌਸ਼ਿਸ਼ ਗੋਤ੍ਰ ਗੌੜ ਬ੍ਰਾਹਮਣ ਮਾਰਾ ਗਿਆ ।

[ਭੱਟ ਵਹੀ ਮੁਲਤਾਨੀ ਸਿੰਧੀ

ਬਖਸ਼ੀ ਫ਼ਰੀਦ ਖ਼ਾਂ (ਮੁਰਤਜ਼ਾ ਖ਼ਾਂ) ਵਰਗੇ ਫ਼ੌਜਦਾਰਾਂ ਦਾ ਮਰ ਜਾਣਾ ਕੋਈ ਸਾਧਾਰਣ ਗੱਲ ਨਹੀਂ ਸੀ । ਇਸ ਤੋਂ ਚਿੜ੍ਹ ਕੇ ਸੂਬਾ ਲਾਹੌਰ ਨੇ 17 ਪੋਹ 1678 ਬਿ. ਨੂੰ ਸਿਖ ਸੈਨਾ ਦਾ ਪਿਛਾ ਕਰਦਿਆਂ ਫਿਰ ਮਰ੍ਹਾੜ ਲਾਗੇ ਸਤਿਗੁਰਾਂ ਨੂੰ ਜਾ ਘੇਰਿਆ । ਮਾਂਡਨ ਦੇ ਬੇਟੇ ਸੁਖੀਏ ਨੇ ਜਿਸ ਨੂੰ ਭਾਈ ਮਨੀ ਸਿੰਘ ਦੀ ਭੂਆ ਮਲੂਕੀ ਵਿਆਹੀ ਹੋਈ ਸੀ, ਇਸ

ਜੰਗ ਵਿਚ ਚੰਗੇ ਜੌਹਰ ਦਿਖਾਏ ਤੇ ਮੋਹਰੀ ਫ਼ੌਜਦਾਰ ਇਬ੍ਰਾਹੀਮ ਖ਼ਾਂ ਨੂੰ ਮਾਰ ਕੇ ਖ਼ੁਦ ਸ਼ਹੀਦੀ ਪਾਈ ।

'ਸੁਖਾ ਬੇਟਾ ਮਾਂਡਨ ਕਾ, ਪੋਤਾ ਊਦੇ ਕਾ, ਪੜਪੋਤਾ ਨਾਥੂ ਕਾ, ਉਦਾਨਾ, ਸਾਲ ਸੋਲਾਂ ਸੈ ਇਕਾਨਵੇਂ ਪੋਖ ਪ੍ਰਵਿਸ਼ਟੇ ਸਤਾਰਾਂ ਮੰਗਲਵਾਰ ਕੇ ਦਿਹੁੰ ਮਰ੍ਹਾੜ ਕੇ ਮਲ੍ਹਾਨ ਗੁਰੂ ਕੇ ਹੁਕਮ ਗੈਲ ਸਾਮ੍ਹੇ ਮਾਥੇ ਜੂਝ ਕਰਿ ਮਰਾ ।'

[ਭੱਟ ਵਹੀ, ਮੁਲਤਾਨੀ ਸਿੰਧੀ, ਖਾਤਾ ਉਦਾਨੋ ਕਾ

ਇਸ ਤੋਂ ਤਿੰਨ ਚਾਰ ਮਹੀਨੇ ਬਾਦ ਚੌਥੀ ਲੜਾਈ ਵਿਸਾਖ ਦੇ ਅੰਤ 1692 ਬਿ. ਕਰਤਾਰਪੁਰ ਹੋਈ ਜਦੋਂ ਕਿ ਸ਼ਰਾਰਤੀ ਲੋਕਾਂ ਸਰਕਾਰੀ ਪ੍ਰੇਰਨਾ ਤੇ ਪੈਂਦੇ ਖ਼ਾਂ ਨੂੰ ਮਿਹਣੇ ਮਾਰ ਬੇਈਮਾਨ ਕਰ ਦਿਤਾ ਤੇ ਉਹ ਬੇਵਫ਼ਾ ਹੋ ਕੇ ਗੁਰੂ ਜੀ ਉਤੇ ਅਸਮਾਨ ਖ਼ਾਂ ਝਾਂਗੜੀ ਬਸੀ ਪਠਾਣਾਂ ਵਾਲੇ ਨੂੰ ਚੜ੍ਹਾ ਲਿਆਇਆ । ਇਹ ਲੜਾਈ ਤਿੰਨ ਦਿਨ ਜਾਰੀ ਰਹੀ। ਪੈਂਦੇ ਖ਼ਾਂ ਮਾਰਿਆ ਗਿਆ ਤੇ ਗੁਰੂ ਜੀ ਵਲੋਂ ਅਮੀਆ ਤੇ ਫੱਤਾ ਬੇਟੇ ਧਰਮੇ ਦੇ, ਕਿਸ਼ਨਾ ਬੇਟਾ ਕਉਲੇ ਦਾ ਅਤੇ ਭਾਈ ਮਾਧੋ ਬੇਟਾ ਬੱਲੂ ਦਾ ਆਦਿ ਸੂਰਬੀਰ ਸਿਖ ਸ਼ਹੀਦ ਹੋਏ ।

'ਫੱਤਾ ਬੇਟਾ ਧਰਮਾ ਕਾ, ਅਮੀਆ ਬੇਟਾ ਧਰਮਾ ਕਾ, ਪੋਤੇ ਭੋਜੇ ਕੇ, ਪੜਪੋਤੇ ਰਣ ਮੱਲ ਕੇ ਰਮਾਣੇ, ਗੁਰੂ ਕਾ ਹੁਕਮ ਪਾਇ ਕਰਤਾਰਪੁਰ ਕੇ ਮਲ੍ਹਾਨ ਪਰਗਣਾ ਜਲੰਧਰ ਸਾਲ 1692 ਬੈਸਾਖ ਪ੍ਰਵਿਸ਼ਟੇ 29 ਐਤਵਾਰ ਕੇ ਦਿਹੁੰ ਰਣ ਜੂਝੰਤੇ ਸੂਰਿਓਂ ਗੈਲ ਸਾਹਵੇਂ ਮਾਥੇ ਜੂਝ ਕਰਿ ਸੁਆਸ ਦੀਏ ।' [ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਰਮਾਣੋਂ ਕਾ

'ਕਿਸ਼ਨਾ ਬੇਟਾ ਕਉਲੇ ਕਾ, ਪੋਤਾ ਅੰਬੀਏ ਕਾ, ਪੜਪੋਤਾ ਉਦੈਕਰਨ ਕਾ, ਬਤਸ ਗੋਤਰ ਚਾਹਮਾਨ ਆਠਮੇ ਸੇ ਕੁਰਾ ਹਜਾਵਤ ਆਂਬਿਆਨਾ ਸਾਲ ਸੋਲਾਂ ਸੈ ਬਾਨਮੇਂ ਬੈਸਾਖ ਪ੍ਰਵਿਸ਼ਟੇ ਤੀਸ ਸੋਮਵਾਰ ਕੇ ਦਿਹੁੰ ਗੁਰੂ ਕਾ ਹੁਕਮ ਪਾਇ ਕਰਤਾਰਪੁਰ ਕੇ ਮਲ੍ਹਾਨ ਪਰਗਣਾ ਜਲੰਧਰ ਸਾਮ੍ਹੇ ਮਾਥੇ ਜੂਝ ਕਰਿ ਮਰਾ, ਆਗੇ ਗੁਰੂ ਭਾਣੇ ਕਾ ਖਾਵਿੰਦ, ਗੁਰੂ ਕੀ ਗਤਿ ਗੁਰੂ ਜਾਣੇ ।'

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਹਜਾਵਤੋਂ ਕਾ

'ਨਠੀਆ ਬੱਲੂ ਕਾ, ਮਾਧੋ ਬੱਲੂ ਕਾ—ਪੋਤੇ ਮੂਲੇ ਕੇ, ਪੜਪੋਤੇ ਰਾਊ ਕੇ ਬੰਝਰਉਂਤ ਸਾਲ ਸੋਲਾਂ ਸੈ ਬਾਨਮੇ ਬੈਸਾਖ ਪ੍ਰਵਿਸ਼ਟੇ ਇਕਤੀਸ ਮੰਗਲਵਾਰ ਕੇ ਦਿਹੁੰ ਕਰਤਾਰਪੁਰ ਕੇ ਮਲ੍ਹਾਨ ਪਰਗਣਾ ਜਲੰਧਰ ਗੁਰੂ ਕਾ ਹੁਕਮ ਪਾਇ ਅਸਮਾਨ ਖ਼ਾਂ ਝਾਂਗੜੀ ਗੈਲ ਭਿੜੇ, ਤੀਨ ਪਹਰ ਘੋਰ ਜੁੱਧ ਹੂਆ । ਗੁਰੂ ਕੇ ਪਾਲਿਤ ਪੈਂਦੇ ਖ਼ਾਂ ਨੇ ਗੁਰੂ ਤੇ ਵਾਰ ਕੀਆ ਜੋ ਖਾਲੀ ਗਿਆ । ਗੁਰੂ ਜੀ ਕੇ ਪਰਤਾਮੇ ਵਾਰ ਸੇ ਪੈਂਦੇ ਖ਼ਾਂ ਮਾਰਾ ਗਿਆ । ਗੁਰੂ ਜੀ ਕੀ ਜੀਤ ਹੁਈ। ਭਾਈ ਮਾਧੋ ਰਣਭੂਮੀ ਮੇਂ ਸਾਮ੍ਹੇ ਮਾਥੇ ਜੂਝ ਕਰਿ ਮਰਾ, ਨਠੀਆ ਗੁਰੂ ਕਾ ਜੋਧਾ ਕਈ ਰਣ ਜੂਝੰਤੇ ਸੂਰਿਓਂ ਗੈਲ ਲੜ ਕੇ ਘਾਇਲ ਹੋਆ ।'

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਬੰਝਰਉਂਤ ਜਲ੍ਹਾਨੋਂ ਕਾ

ਸਤਿਗੁਰੂ ਜੀ ਸ਼ਾਮ ਪਈ ਤੇ ਕਰਤਾਰਪੁਰ ਤੋਂ ਫਗਵਾੜੇ ਵਲ ਆ ਰਹੇ ਸਨ, ਤੁਰਕ ਫ਼ੌਜ ਪਿਛੇ ਪਿਛੇ ਆਈ । ਜੇਠ ਦੀ ਸੰਗ੍ਰਾਂਦ ਸੀ ਜਿਸ ਦਿਨ ਪਲਾਹੀ ਸਾਹਿਬ ਵਾਲੀ ਥਾਂ ਤੇ ਫਿਰ ਝੜੱਪ ਹੋਈ । ਇਸ ਵਿਚ ਭਾਈ ਬੱਲੂ ਦੇ ਪੁੱਤਰ ਦਾਸਾ ਤੇ ਸੁਹੇਲਾ ਅਤੇ ਧਰਮ ਦਾ ਬੇਟਾ ਜੱਗੂ ਸ਼ਹੀਦ ਹੋਇਆ । ਯਾਦ ਰਹੇ ਇਹ ਮਾਧੋ, ਦਾਸਾ ਤੇ ਸੁਹੇਲਾ ਆਦਿ ਸਿਖ ਭਾਈ

ਮਨੀ ਸਿੰਘ ਦੇ ਚਾਚੇ ਲਗਦੇ ਸਨ । ਸਾਡੇ ਇਤਿਹਾਸ 'ਸੁਹੇਲਾ' ਘੋੜੇ ਦਾ ਨਾਂ ਦਸਦੇ ਹਨ ਜੋ ਗ਼ਲਤ ਹੈ ।

'ਦਾਸਾ ਬੇਟਾ ਬੱਲੂ ਕਾ, ਸੁਹੇਲਾ ਬੇਟਾ ਬੱਲੂ ਕਾ, ਪੋਤੇ ਮੂਲੇ ਕੇ, ਪੜਪੋਤੇ ਰਈਆ ਕੇ ਜਲ੍ਹਾਨੇ, ਜੱਗੂ ਬੇਟਾ ਧਰਮੇ ਕਾ ਪੋਤਾ ਭੋਜੇ ਕਾ ਰਮਾਣਾ, ਵਾਸੀ ਲਾਡਵਾ ਪਰਗਣਾ ਥਾਨੇਸਰ, ਸਾਲ ਸੋਲਾਂ ਸੈ ਬਾਨਮੇ ਜੇਠ ਮਾਸ ਕੀ ਸੰਕ੍ਰਾਤ ਦਿਹੁੰ ਬੁਧਵਾਰ ਫਗਵਾੜਾ ਕੇ ਮਲ੍ਹਾਨ ਪਰਗਣਾ ਜਲੰਧਰ, ਪਾਛੇ ਆ ਰਹੀ ਤੁਰਕ ਫੌਜ ਗੈਲ ਸਾਮ੍ਹੇ ਮਾਥੇ ਜੂਝ ਕਰਿ ਮਰੇ ।'

[ਭੱਟ ਵਹੀ ਤਲਉਂਢਾ, ਪਰਗਣਾ ਜੀਂਦ, ਖਾਤਾ ਰਮਾਨੋਂ ਕਾ

ਉਪਰੋਕਤ ਵੇਰਵਿਆਂ ਵਿਚ ਗੁਰੂ ਸਾਹਿਬ ਦੀਆਂ ਚਾਰੇ ਜੰਗਾਂ ਦੇ ਸੰਮਤ ਤੇ ਤਰੀਕਾਂ ਅਤੇ ਲੜਨ ਵਾਲੇ ਸੂਰਬੀਰਾਂ ਦੇ ਨਾਮ ਸਾਡੇ ਆਮ ਇਤਿਹਾਸ ਵਿਚ ਹੈ ਨਹੀਂ, ਇਸ ਕਰਕੇ ਭੱਟ ਵਹੀਆਂ ਦੇ ਬਿਉਰਿਆਂ ਦਾ ਖ਼ਾਸ ਮਹੱਤਵ ਹੈ । ਗੁਰੂ ਸਾਹਿਬ ਫਗਵਾੜੇ ਦੀ ਜੰਗ ਬਾਦ 3 ਜੇਠ 1692 ਬਿ. ਨੂੰ ਕੀਰਤਪੁਰ ਆ ਬਿਰਾਜੇ ਜਿਥੇ ਕਿ ਉਹ ਚੇਤ ਸੁਦੀ ਪੰਚਮੀ 1701 ਬਿ. ਨੂੰ ਜੋਤੀ ਜੋਤਿ ਸਮਾਏ । ਕੀਰਤਪੁਰ ਨਿਵਾਸ ਸਮੇਂ ਕੀ ਕੀ ਹੁੰਦਾ ਰਿਹਾ, ਇਸ ਬਾਰੇ 'ਗੁਰੂ ਕੀਆਂ ਸਾਖੀਆਂ' ਪੁਸਤਕ ਕੁਝ ਵਿਥਿਆ ਦਸਦੀ ਹੈ ਜੋ ਕਿ ਭੱਟ ਵਹੀਆਂ ਤੇ ਆਧਾਰਤ ਹੈ ।

ਅਠਾਰਵੀਂ ਸਦੀ ਵਿਚ ਗੁਰ-ਇਤਿਹਾਸ ਸਬੰਧੀ ਇਹ ਗ੍ਰੰਥ ਲਿਖੇ ਗਏ—ਸ੍ਰੀ ਗੁਰ ਸ਼ੋਭਾ—ਸੈਣਾ ਸਿੰਘ (1741), ਗੁਰਬਿਲਾਸ—ਕੁਇਰ ਸਿੰਘ (1751), ਬੰਸਾਵਲੀਨਾਮਾ—ਕੇਸਰ ਸਿੰਘ (1769), ਮਹਿਮਾ ਪ੍ਰਕਾਸ਼—ਬਾਵਾ ਸਵਰੂਪ ਚੰਦ (1776), ਗੁਰਬਿਲਾਸ—ਸੁਖਾ ਸਿੰਘ (1797) ।

## ਗੁਰੂ ਕੀਆਂ ਸਾਖੀਆਂ

ਇਸ ਸਦੀ ਦੇ ਅੰਤ ਵਿਚ ਲਿਖੀ ਗਈ 'ਗੁਰੂ ਕੀਆਂ ਸਾਖੀਆਂ'—ਪੁਸਤਕ ਭੱਟ ਵਹੀਆਂ ਵਿਚ ਆਈਆਂ ਗੁਰੂ ਸਾਹਿਬਾਨ ਬਾਰੇ ਟੂਕਾਂ ਦੇ ਅਧਾਰ ਤੇ ਹੈ ਜਿਸਨੂੰ ਵਿਦਵਾਨ ਲੇਖਕ ਨੇ 1790 ਵਿਚ ਬੜੀ ਮਿਹਨਤ ਨਾਲ ਖੋਜ ਭਾਲ ਕੇ ਤੇ ਸੰਮਤਵਾਰ ਤਰਤੀਬ ਦੇ ਕੇ ਪੇਸ਼ ਕੀਤਾ ਹੈ । ਉਪਰੋਕਤ ਗ੍ਰੰਥਕਾਰਾਂ ਨੇ ਇਕ ਦੂਜੇ ਤੋਂ ਸਮੱਗਰੀ ਲਈ ਹੈ ਲੇਕਿਨ ਜਾਪਦਾ ਇਉਂ ਹੈ ਕਿ ਸ੍ਵਰੂਪ ਸਿੰਘ ਨੇ ਸ਼ਾਇਦ ਇਹ ਗ੍ਰੰਥ ਦੇਖੇ ਹੀ ਨਹੀਂ, ਉਸ ਨੇ ਤਾਂ ਨਿਰੋਲ ਵਹੀਆਂ ਨੂੰ ਹੀ ਮੁਖ ਅਧਾਰ ਬਣਾਇਆ । ਜੋ ਸੰਮਤ ਮਿਤੀਆਂ ਦਿਤੀਆਂ ਹਨ, ਉਨ੍ਹਾਂ ਵਿਚੋਂ ਕਈ ਬੰਸਾਵਲੀਨਾਮੇ ਨਾਲ ਮੇਲ ਖਾਂਦੀਆਂ ਹਨ ।

ਇਹ 112 ਸਾਖੀਆਂ ਦੀ ਪੋਥੀ ਗੁਰੂ ਹਰਿਗੋਬਿੰਦ ਸਾਹਿਬ ਦੇ 1692 ਬਿ. ਵਿਚ ਕੀਰਤਪੁਰ ਆ ਕੇ ਬਿਰਾਜਣ ਤੋਂ ਸ਼ੁਰੂ ਹੁੰਦੀ ਤੇ ਦਸਮ ਪਾਤਸ਼ਾਹ ਦੇ 1765 ਬਿ. ਵਿਚ ਜੋਤੀ ਜੋਤਿ ਸਮਾ ਜਾਣ ਤੇ ਸਮਾਪਤ ਹੁੰਦੀ ਹੈ । ਇਸ ਵਿਚ ਪੰਜ ਗੁਰੂਆਂ ਬਾਰੇ ਸਾਖੀਆਂ ਦੀ ਗਿਣਤੀ ਇਸ ਪ੍ਰਕਾਰ ਹੈ—

| | | |
|---|---|---|
| ਗੁਰੂ ਹਰਿਗੋਬਿੰਦ—4 | ਗੁਰੂ ਹਰਿਰਾਇ—9 | ਗੁਰੂ ਹਰਿਕ੍ਰਿਸ਼ਨ—5 |
| ਗੁਰੂ ਤੇਗ ਬਹਾਦਰ—17 | ਗੁਰੂ ਗੋਬਿੰਦ ਸਿੰਘ—77 | ਕੁਲ ਜੋੜ—112 |

ਇਸ ਤਰ੍ਹਾਂ ਇਹ 73 ਸਾਲਾਂ ਦਾ ਗੁਰ-ਇਤਿਹਾਸ ਬਿਲਕੁਲ ਆਪਣੀ ਕਿਸਮ ਦਾ ਹੈ। ਸਾਡੇ ਬਹੁਤੇ ਇਤਿਹਾਸਕ ਗ੍ਰੰਥ ਛੰਦਾਬੰਦੀ ਵਿਚ ਹਨ ਤੇ ਉਨ੍ਹਾਂ ਵਿਚ ਅਲੰਕਾਰਕ ਉਕਤੀਆਂ ਦੀ ਭਰਮਾਰ ਹੈ। ਇਹ ਪੁਸਤਕ ਸਰਲ ਵਾਰਤਕ ਵਿਚ ਹੈ ਤੇ ਕਰਤਾ ਨੇ ਹਰ ਘਟਨਾ ਨੂੰ ਸਿਧੇ-ਸਾਦੇ ਤਰੀਕੇ ਨਾਲ ਦੱਸ ਕੇ ਸੰਮਤ ਤੇ ਮਿਤੀ ਦੇਣ ਦਾ ਜਤਨ ਕੀਤਾ ਹੈ ਜੈਸਾ ਕਿ ਉਸ ਨੂੰ ਭੱਟ ਵਹੀਆਂ ਵਿਚੋਂ ਮਿਲਿਆ। ਇਨ੍ਹਾਂ ਸੰਮਤਾਂ ਮਿਤੀਆਂ ਵਿਚ ਕੋਈ ਉਕਾਈ ਵੀ ਹੋ ਸਕਦੀ ਹੈ, ਇਨ੍ਹਾਂ ਨੂੰ ਇਕ ਦਮ ਪ੍ਰਮਾਣੀਕ ਮੰਨ ਲੈਣਾ ਵੀ ਠੀਕ ਨਹੀਂ। ਮਿਸਾਲ ਲਈ ਦਸਮ ਗੁਰੂ ਜੀ ਦੇ ਅਨੰਦਪੁਰ ਤਿਆਗ ਦੀ ਤਰੀਕ 15 ਮਾਘ 1762 ਬਿ. ਪੁਰਾਤਨ ਲਿਖਤਾਂ ਵਿਚ ਲਿਖੀ ਮਿਲਦੀ ਹੈ ਤੇ 17 ਨੂੰ ਚਮਕੌਰ ਦਾ ਜੰਗ ਹੋਇਆ ਜਿਸ ਦਿਨ ਕਿ ਮੱਘਰ ਸੁਦੀ ਤ੍ਰੌਦਸੀ ਸੀ। ਇਹੋ ਮਿਤੀ ਕੇਸਰ ਸਿੰਘ, ਗੁਲਾਬ ਸਿੰਘ (ਗੁਰਪ੍ਰਣਾਲੀ) ਤੇ ਗਿਆਨੀ ਗਿਆਨ ਸਿੰਘ ਜੀ ਨੇ ਦਿਤੀ ਹੈ। ਪਰ ਆਮ ਪ੍ਰਚੱਲਤ ਇਹ ਹੈ ਕਿ ਗੁਰੂ ਜੀ ਨੇ 6 ਪੋਹ ਨੂੰ ਕੂਚ ਕੀਤਾ ਤੇ 8 ਪੋਹ ਨੂੰ ਚਮਕੌਰ ਯੁਧ ਹੋਇਆ। 78 ਨੰਬਰ ਸਾਖੀ ਵਿਚ ਇਹੋ ਪ੍ਰਚੱਲਤ ਤਰੀਕ ਅਪਣਾਈ ਗਈ ਹੈ। ਸੋ ਭਾਵੇਂ ਭੱਟਾਂ ਨੇ ਹਰ ਥਾਂ ਸੰਮਤ ਆਦਿ ਦਿਤੇ ਹਨ ਪਰ ਇਨ੍ਹਾਂ ਦੀ ਘੋਖ-ਪੜਤਾਲ ਜ਼ਰੂਰੀ ਹੈ। ਇਵੇਂ ਜਿਵੇਂ ਭੱਟ ਵਹੀ ਵਿਚ ਭਾਈ ਮਤੀਦਾਸ ਦੇ ਪਿਤਾ ਦਾ ਨਾਮ ਹੀਰਾ ਮੱਲ ਜਾਂ ਹੀਰਾਨੰਦ ਲਿਖਿਆ ਹੈ ਪਰ ਪੰਡਾ ਵਹੀ ਵਿਚ ਕਬੂਲਦਾਸ ਦਸਿਆ ਹੈ ਜੋ ਕਿ ਸਹੀ ਹੈ ਕਿਉਂਕਿ ਉਥੇ ਮਤੀਦਾਸ ਤੇ ਸਤੀਦਾਸ ਦੇ ਦਸਤਖ਼ਤ ਮੌਜੂਦ ਹਨ। ਭੱਟ ਵਹੀਆਂ ਵਿਚ ਕਬੂਲਦਾਸ ਨੂੰ ਪੇਰੇ ਦਾ ਪੁੱਤਰ ਲਿਖਿਆ ਹੈ ਤੇ ਪੰਡਾ ਵਹੀ ਵਿਚ ਇਸਨੂੰ ਪ੍ਰਾਗੇ ਦਾ ਪੁੱਤਰ ਅੰਕਿਤ ਹੈ, ਇਥੇ ਪੰਡਾ ਵਹੀ ਸਹੀ ਨਹੀਂ, ਭੱਟ ਵਹੀ ਦਾ ਲੇਖ ਦਰੁਸਤ ਹੈ। ਸਾਡਾ ਇਹ ਦੱਸਣ ਦਾ ਭਾਵ ਇਹ ਹੈ ਕਿ ਭੱਟ ਵਹੀਆਂ ਦਾ ਸੋਮਾ ਵਧੇਰੇ ਸਰੋਤ-ਗਿਆਨ ਸੀ, ਜੇ ਕਿਤੇ ਕਿਸੇ ਨੇ ਗ਼ਲਤ ਦਸ ਦਿਤਾ ਤਾਂ ਇਹ ਉਵੇਂ ਜਿਵੇਂ ਰਿਕਾਰਡ ਹੋ ਗਿਆ ਤੇ ਇਸੇ ਰਿਕਾਰਡ ਤੋਂ 'ਗੁਰੂ ਕੀਆਂ ਸਾਖੀਆਂ' ਵਿਚ ਆ ਗਿਆ। ਇਹ ਗੱਲ ਹਰ ਥਾਂ ਨਹੀਂ, ਇਹ ਤਾਂ ਅਸੀਂ ਸਾਵਧਾਨੀ ਵਜੋਂ ਕਹਿ ਰਹੇ ਹਾਂ ਕਿ ਕਿਤੇ ਨ ਕਿਤੇ ਉਕਾਈ ਹੋ ਸਕਦੀ ਹੈ ਕਿਉਂਕਿ ਇਹ ਭੱਟ ਕੋਈ ਵਿਦਵਾਨ ਇਤਿਹਾਸਕਾਰ ਨਹੀਂ ਸਨ ਤੇ ਨਾ ਹੀ ਇਨ੍ਹਾਂ ਦਾ ਨਿਸ਼ਾਨਾ ਇਤਿਹਾਸ ਲਿਖਣਾ ਸੀ। ਇਹ ਤਾਂ ਕੇਵਲ ਆਪਣੀ ਜਜਮਾਨੀ ਪਰੋਹਤੀ ਚਲਾਉਣ ਲਈ ਕੁਝ ਯਾਦਦਾਸ਼ਤਾਂ, ਵਹੀਆਂ ਵਿਚ ਲਿਖ ਛਡਦੇ ਸਨ ਤੇ ਕਈ ਵਾਰ ਇਉਂ ਵੀ ਹੁੰਦਾ ਸੀ ਕਿ ਕਿਸੇ ਸਾਥੀ ਭੱਟ ਦੀ ਵਹੀ ਲਈ ਤੇ ਉਸਤੋਂ ਲੋੜੀਂਦੀ ਜਾਣਕਾਰੀ ਅੰਕਿਤ ਕੀਤੀ ਤੇ ਅਪਣਾ ਬੁੱਤਾ ਸਾਰ ਲਿਆ।

ਇਹ ਮੰਨਣਾ ਪਵੇਗਾ ਕਿ 'ਗੁਰੂ ਕੀਆਂ ਸਾਖੀਆਂ' ਦੀ ਸਮੱਗਰੀ ਇਤਿਹਾਸਕ ਪੱਖ ਤੋਂ ਸਾਡੇ ਲਈ ਸਚਮੁਚ ਨਵੀਆਂ ਗੱਲਾਂ ਦਸਦੀ ਹੈ ਜੋ ਪਹਿਲੇ ਸਾਡੀ ਗਿਆਤ ਵਿਚ ਨਹੀਂ ਸਨ। ਅਗਿਆਨ ਕਾਰਨ ਸਾਡੇ ਇਤਿਹਾਸ 'ਚ ਬਹੁਤ ਗ਼ਲਤ ਸੰਮਤ ਤੇ ਗ਼ਲਤ ਘਟਨਾਵਾਂ ਪ੍ਰਚੱਲਤ ਹਨ ਜਿਵੇਂਕਿ ਗੁਰੂ ਹਰਿਗੋਬਿੰਦ ਜੀ ਨੂੰ ਗੁਰੂ ਅਰਜਨ ਜੀ ਦੀ ਸ਼ਹੀਦੀ ਸਮੇਂ 11 ਸਾਲ ਦਾ ਤੇ ਗੁਰੂ ਗੋਬਿੰਦ ਰਾਏ ਨੂੰ 9 ਸਾਲ ਦਾ ਬਾਲ ਦੱਸਿਆ ਗਿਆ ਹੈ ਪਰ ਭੱਟ ਵਹੀਆਂ ਤੇ ਹੋਰ ਪੁਰਾਤਨ ਲਿਖਤਾਂ ਤੋਂ ਸਿਧ ਹੈ ਕਿ ਛੇਵੇਂ ਗੁਰੂ ਉਦੋਂ 16 ਸਾਲ ਦੇ ਸਨ ਤੇ ਦਸਵੇਂ ਗੁਰੂ ਪੰਦਰਾਂ ਸਾਲ ਦੇ। ਇਵੇਂ ਜਿਵੇਂ ਗੁਰੂ ਹਰਿਕ੍ਰਿਸ਼ਨ (ਜਨਮ 1709 ਬਿ.) ਗੁਰਿਆਈ

ਸਮੇਂ ਨੌਂ ਸਾਲ ਦੇ ਸਨ, ਪੰਜ ਦੇ ਨਹੀਂ ਜਿਵੇਂ ਕਿ ਹੋਰ ਸਾਖੀਕਾਰਾਂ ਲਿਖ ਛੱਡਿਆ ਹੈ। ਇਸੇ ਤਰ੍ਹਾਂ ਸਾਡੇ ਇਤਿਹਾਸਕਾਰ ਬਾਬਾ ਰਾਮਰਾਇ ਤੇ ਧੀਰਮੱਲ ਨੂੰ ਵਿਗੋਂਦੇ ਨਹੀਂ ਥੱਕਦੇ। ਸਚਾਈ ਇਹ ਹੈ ਕਿ ਇਨ੍ਹਾਂ ਤੋਂ ਭੁੱਲ ਜ਼ਰੂਰ ਹੋਈ ਜਿਸ ਕਰਕੇ ਇਹ ਇਕ ਪਾਸੇ ਰਹਿ ਗਏ ਤੇ ਬਾਬਾ ਧੀਰਮੱਲ ਤੇ ਉਸਦਾ ਸਪੁੱਤਰ ਰਾਮਚੰਦ ਤਾਂ ਦਿਲੀ ਸਰਕਾਰ ਦੀ ਸਖ਼ਤੀ ਦਾ ਸ਼ਿਕਾਰ ਹੋ ਕੇ ਅੰਤ ਸ਼ਹੀਦ ਹੋਏ। ਪਰ ਸਾਡੇ ਅਗਿਆਨ ਨੇ ਉਨ੍ਹਾਂ ਦਾ ਸਨਮਾਨ ਸਥਾਪਤ ਨਹੀਂ ਹੋਣ ਦਿਤਾ। ਹਾਂ ਇਹ ਜ਼ਰੂਰ ਹੋਇਆ ਕਿ ਪਿਛੋਂ ਇਨ੍ਹਾਂ ਦੇ ਚੇਲਿਆਂ ਨੇ ਵੱਖਰੀ ਗੱਦੀ ਲਾਉਣ ਲਈ ਵਖੇਵੇਂ ਵਧਾ ਲਏ ਤੇ ਸਿਖ ਲਹਿਰ ਨਾਲ ਵਿਰੋਧ ਪਾ ਲਿਆ। ਇਸੇ ਕਰਕੇ ਰਾਮਰਾਈਆਂ ਤੇ ਧੀਰਮੱਲੀਆਂ ਨਾਲ ਨਾ-ਮਿਲਵਰਤਨ ਦਾ ਆਦੇਸ਼ ਹੋਇਆ ਕਿਉਂਕਿ ਇਹ ਸਰਕਾਰੀ ਪੱਖ ਤੇ ਰਹਿਣ ਲਗ ਪਏ ਸਨ। ਇਕ ਹੋਰ ਗੱਲ, ਸਾਡੇ ਇਤਿਹਾਸਕਾਰ ਭੰਗਾਣੀ ਅਨੰਦਪੁਰ ਵਗੈਰਾ ਦੀਆਂ ਸਾਰੀਆਂ ਲੜਾਈਆਂ ਵਿਚ ਰਾਜਾ ਭੀਮਚੰਦ ਬਿਲਾਸਪੁਰ ਨੂੰ ਸਤਿਗੁਰਾਂ ਦਾ ਮੋਹਰੀ ਦੁਸ਼ਮਣ ਦਸਦੇ ਹਨ ਜਦੋਂ ਕਿ ਹਕੀਕਤ ਇਸਦੇ ਉਲਟ ਹੈ। ਉਹ ਆਪਣੇ ਪਿਤਾ ਪਿਤਾਮਾ ਤੋਂ ਗੁਰੂ ਜੀ ਦਾ ਪ੍ਰੀਤਿਵਾਨ ਸੀ ਤੇ ਉਸਦੇ ਸੰਬੰਧ ਦਸਮੇਸ਼ ਜੀ ਨਾਲ ਸਦਾ ਅੱਛੇ ਰਹੇ ਅਤੇ ਉਹ 1749 ਬਿ. ਵਿਚ ਦੇਹਾਂਤ ਵੀ ਪਾ ਗਿਆ। ਇਸ ਪਿਛੋਂ ਇਸ ਦਾ ਪੁੱਤਰ ਅਜਮੇਰਚੰਦ ਗੱਦੀ ਉਤੇ ਬੈਠਾ ਜਿਸ ਸਾਰਾ ਝਗੜਾ ਵਧਾਇਆ। ਹਾਂ, ਪਹਾੜੀ ਰਾਜਿਆਂ ਵਿਚ ਇਕ ਹੋਰ ਭੀਮਾ ਕਟੋਚੀਆ ਸੀ, ਉਹ ਜ਼ਰੂਰ ਵਿਰੋਧ ਕਰਦਾ ਰਿਹਾ ਪਰ ਭੀਮਚੰਦ ਬਿਲਾਸਪੁਰੀਏ ਨੂੰ ਅਨੰਦਪੁਰ ਦੀਆਂ ਜੰਗਾਂ ਲਈ ਜ਼ਿੰਮੇਵਾਰ ਠਹਿਰਾਉਣਾ ਬਿਲਕੁਲ ਅਣਇਤਿਹਾਸਿਕ ਗੱਲ ਹੈ। ਕਿਉਂਕਿ ਇਹ ਜੰਗ 1757-62 ਬਿ. ਵਿਚ ਹੋਏ।

ਇਹ ਸਾਖੀਆਂ ਭਾਵੇਂ ਪੰਜਾਬੀ ਵਿਚ ਹਨ ਪਰ ਹਿੰਦੁਸਤਾਨੀ ਜ਼ਬਾਨ ਦਾ ਡੂੰਘਾ ਪ੍ਰਭਾਵ ਹੈ। ਲੇਖਕ ਪੜ੍ਹਿਆਂ-ਲਿਖਿਆਂ ਵਿਚ ਵਰਤੀਂਦੀ ਭਾਸ਼ਾ ਨੂੰ ਪ੍ਰਯੋਗ ਵਿਚ ਲਿਆਉਂਦਾ ਹੈ। ਉਹ ਸਹਿਜ ਸੁਭਾ ਗੁਰੂਆਂ ਦਾ ਆਉਣ-ਜਾਣ ਇਵੇਂ ਹੀ ਬਿਆਨ ਕਰਦਾ ਹੈ ਜਿਵੇਂ ਬੀਤਿਆ, ਇਹੋ ਗੱਲ ਇਸ ਦੀ ਇਤਿਹਾਸਕ ਅਹਿਮੀਅਤ ਨੂੰ ਵਧਾਉਂਦੀ ਤੇ ਬਾਕੀ ਸਾਖੀ ਗ੍ਰੰਥਾਂ ਨਾਲੋਂ ਵੱਖਰਿਆਉਂਦੀ ਹੈ। ਸਮਕਾਲੀ ਲਿਖਤਾਂ ਤੇ ਅਧਾਰਤ ਹੋਣ ਕਾਰਣ ਇਸਦੀ ਪ੍ਰਮਾਣਿਕਤਾ ਨਿਰਸੰਦੇਹ ਹੋਰਾਂ ਨਾਲੋਂ ਵਧੇਰੇ ਹੈ ਅਤੇ ਇਸ ਦਾ ਅਧਿਐਨ ਆਵੱਸ਼ਕ ਹੈ।

ਗੁਰੂ ਪੰਥ ਦਾ ਦਾਸ—

**ਪਿਆਰਾ ਸਿੰਘ ਪਦਮ**

ੴ ਸਤਿਗੁਰਪ੍ਰਸਾਦਿ ॥

# ਗੁਰੂ ਕੀਆਂ ਸਾਖੀਆਂ

## (ਕ੍ਰਿਤ ਭਾਈ ਸ੍ਵਰੂਪ ਸਿੰਘ ਕੌਸ਼ਿਸ਼)

### 1. ਸਾਖੀ ਪਰਬਤੀ ਰਾਜਯੋਂ ਕੀ ਚਾਲੀ

ਏਕ ਸਮੇਂ ਕੀਰਤਪੁਰ ਮੇਂ ਨਿਮਾਣੀ ਇਕਾਦਸ਼ੀ ਕਾ ਪੁਰਬ ਹੋਆ ਜਿਸ ਕਾ ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ। ਗੁਰੂ ਹਰਿਗੋਬਿੰਦ ਜੀ ਕਾ ਕਰਤਾਰਪੁਰ ਸੇ ਆਨਾਂ ਸੁਨ ਸਿੱਖ ਸੰਗਤਾਂ ਨੇੜੇ ਦੂਰ ਸੇ ਦਰਸ਼ਨ ਪਾਨੇਂ ਹੁਮ ਹੁਮਾਇ ਕੇ ਆਈਆਂ। ਰਾਮਦਾਸ ਗਾਉਂ ਸੇ ਬਾਬੇ ਬੁੱਢੇ ਕਾ ਭਾਨਾ ਆਇਆ, ਸੰਗਤ ਕੋ ਸਾਥ ਲੈ ਕੇ, ਅਲੀਪੁਰ ਸ਼ਮਾਲੀ ਸੇ ਭਾਈ ਬੱਲੂ ਕਾ ਮਾਈਦਾਸ ਆਇਆ ਮੁਲਤਾਨੀ ਸੰਗਤ ਕੋ ਸਾਥ ਲੈ ਕੇ, ਦਬੁਰਜੀ ਸੇ ਅੰਬੀਏ ਕਾ ਕਉਲਾ ਆਇਆ ਸਿਆਲਕੋਟੀ ਸੰਗਤ ਕੋ ਸਾਥ ਲੈ ਕੇ, ਭਾਈ ਕੇ ਫਫੜਿਆਂ ਸੇ ਬਹਿਲੋ ਆਇਆ ਸੰਗਤ ਕੋ ਸਾਥ ਲੈ ਕੇ, ਰਾਜਾ ਕਲਿਆਨ ਚੰਦ ਕਹਿਲੂਰ ਸੇ ਆਇਆ, ਬੇਟੇ ਤਾਰਾ ਚੰਦ ਕੋ ਸਾਥ ਲੈ ਕੇ, ਹੰਡੂਰ ਸੇ ਹਿੰਮਤ ਚੰਦ ਆਇਆ, ਦੀਵਾਨ ਧਰਮਚੰਦ ਕੋ ਸਾਥ ਲੈ ਕੇ। ਚਹੁੰਆਂ ਦਿਸ਼ਾ ਸੇ ਸਿੱਖ ਸੰਗਤਾਂ ਆਈਆਂ, ਸਭਨਾਂ ਆਪੋ-ਆਪਣੀ ਭੇਟਾ ਚਾੜ੍ਹੀ, ਗੁਰੂ ਜੀ ਕਾ ਦਰਸ਼ਨ ਪਾਇਆ।

ਭਾਈ ਨਾਨੂੰ ਸਿੱਖ ਨੇ ਖਲੋ ਹੋਇ ਅਰਦਾਸ ਕੀ, ਜੀ ਸੱਚੇ ਪਾਤਸ਼ਾਹ ! ਇਨ ਰਾਜਯੋਂ ਨੇ ਐਸਾ ਕਉਨ ਸਾ ਖੋਟਾ ਕਰਮ ਕੀਆ ਥਾ ਜਿਸੇ ਇਨੈ ਕਈ ਬਰਖ ਗੜ੍ਹ ਗਵਾਲੀਅਰ ਮੇਂ ਬੜਾ ਤਸੀਹਾ ਪਾਨਾ ਪੜਾ। ਐਸਾ ਇਨ ਕਉਨ ਸਾ ਅੱਛਾ ਕਰਮ ਕੀਆ ਜਿਸੇ ਇਨ ਕਾ ਅਬ ਸਾਰੇ ਪਰਬਤ ਮੇਂ ਜਸ ਫੈਲਾ ਹੂਆ ਹੈ। ਗਰੀਬਨਿਵਾਜ਼ ! ਇਹ ਮੇਰੇ ਮਨ ਕਾ ਭਰਮ ਨਵਿਰਤ ਕਰੀਏ। ਬਚਨ ਹੋਆ, ਭਾਈ ਸਿਖਾ ! ਤੈਂ ਨੇ ਯਥਾਰਥ ਪੂਛਾ ਹੈ, ਦੇਖੀਏ ਤਪੋਂ ਰਾਜ—ਰਾਜ ਸੇ ਨਰਕਗਾਮੀ ਹੋਨਾ ਪੜਤਾ ਹੈ। ਇਨ ਰਾਜਯੋਂ ਕਾ ਬਡਾ ਲਾਹੌਂਡੀਆ ਨਾਮ ਕਾ ਰਾਜਾ ਥਾ ਜੋ ਯਹਾਂ ਪੂਰਬ ਦਿਸ਼ਾ ਸੇ ਆਇਆ ਥਾ ਜਿਸ ਪੂਰਬਲੇ ਜਾਮੇਂ ਮੇਂ ਬੜੀ ਕਠਿਨ ਤਪੱਸਿਆ ਸਾਧੀ ਥੀ। ਉਹ ਆਪਨੇ ਸਮੇਂ ਕਾ ਬਡਾ ਦਾਨੀ ਧਰਮਾਤਮਾ ਪੁਰਸ਼ ਥਾ, ਗੁੱਜਰਾਂ ਇਸ ਕੇ ਆਏ ਕਾ ਬੜਾ ਆਉ ਭਗਤ ਕੀਆ, ਰਹਿਨੈ ਕੇ ਲੀਏ ਉਸੇ ਟਿਕਾਨਾ ਦੀਆ।

ਇਨ ਗੁੱਜਰਾਂ ਕੀ ਜਾਤੀ ਮੇਂ ਸੇ ਏਕ ਜਸਧੀਰ ਨਾਮੀ ਪ੍ਰਾਚੀਨ ਕਾਲ ਮੇਂ ਨੇਕ ਪੁਰਸ਼ ਹੁਆ ਹੈ ਜਿਸ ਲਾਹੌਂਡੀਏ ਕੋ ਆਪਨੇ ਪਾਸ ਰਾਖਾ । ਲਾਹੌਂਡੀਏ ਕੋ ਸ਼ਿਕਾਰ ਖੇਲਨੇ ਕਾ ਬੜਾ ਸ਼ਉਕ ਥਾ, ਏਕ ਦਿਵਸ ਸ਼ਿਕਾਰ ਜਾਨੇ ਕੇ ਲੀਏ ਤਿਆਰ ਹੁਆ । ਇਸ ਕੇ ਹਮਰਾਹ ਗ੍ਰਾਮ ਕਾ ਚੌਧਰੀ ਜਸਬੀਰ ਵੀ ਆਇਆ ਦੋਮੋਂ ਗਾਉਂ ਸੇ ਬਾਹਰ ਕਹਿਲੂਰ ਕੀ ਠੋਰੀ ਤੇ ਜਾਇ ਖਲੇ ਹੂਏ। ਲਾਹੌਂਡੀਏ ਕੇ ਪੂਛਨੇ ਸੇ ਜਸਬੀਰ ਨੇ ਇਸੇ ਬਤਾਇਆ ਕਿ ਯੇ ਠੋਰੀ ਬੜੀ ਅਜ਼ਮਤ ਵਾਲੀ ਹੈ, ਯਹਾਂ ਭਾਰਦਵਾਜ ਰਿਸ਼ੀ ਨੇ ਤਪੱਸਿਆ ਸਾਧੀ ਥੀ। ਹਮ ਨੇ ਬਡੋਂ ਸੇ ਸੁਨਾ ਹੈ ਕਿ ਏਕ ਦਿਵਸ ਭਾਰਦਵਾਜ ਰਿਸ਼ੀ ਸਮਾਧੀ ਮੇਂ ਇਸਥਿਤ ਥੇ, ਰਿਸ਼ੀ ਕੀ ਗਾਂਇ ਕੁਟੀਆ ਕੇ ਲਵੇ ਘਾਸ ਚੁਗ ਰਹੀ ਥੀ। ਇਸੇ ਦੇਖ ਗਾਂਇ ਪਰ ਸ਼ੇਰ ਆਇ ਲਪਕਾ, ਗਾਂਇ ਨੇ ਸ਼ੇਰ ਕੋ ਮਾਰ ਭਗਾਇ ਦੀਆ। ਇਸ ਵਾਕਿਆ ਸੇ ਕੁਛ ਕਾਲ ਬਾਦ ਯਹਾਂ ਇਸੀ ਠੋਰੀ ਪੇ ਬਕਰੀ ਔਰ ਚੀਤਾ ਮੇਂ ਲੜਾਈ ਹੂਈ, ਚੀਤਾ ਬੱਕਰੀ ਸੇ ਮਾਰ ਖਾਇ ਕੈ ਭਾਗ ਗਿਆ।

ਇਸੀ ਠੋਰੀ ਤੇ ਭਾਰਦਵਾਜ ਰਿਸ਼ੀ ਕੇ ਉਪਰੰਤ ਕਹਿਲੂਰ ਨਾਮੀ ਰਾਜੇ ਨੇ ਘੋਰ ਤਪੱਸਿਆ ਕੀ ਜੋ ਹਮਾਰਾ ਬਡਾ ਹੂਆ ਹੈ ਯੇ ਸਮਾਧ ਉਸੀ ਕੀ ਹੈ। ਹਮਾਰੇ ਲੋਗ ਹਰ ਵੀਰਵਾਰ ਕੋ ਯਹਾਂ ਦੀਆ ਬਾਤੀ ਕਰਤੇ ਹੈਂ। ਇਸੀ ਰਾਜਾ ਸੇ ਇਸ ਕਾ ਨਾਮ ਕਹਿਲੂਰ ਕੀ ਠੋਰੀ ਪੜਾ। ਗੁਰੂ ਜੀ ਕਹਾ, 'ਭਾਈ ਨਾਨੂੰ ! ਇਸੀ ਠੋਰੀ ਤੇ ਕੁਝ ਸਮਾਂ ਪਾਇ ਲਾਹੌਂਡੀਏ ਨੇ ਏਕ ਕਿਲ੍ਹਾ ਤਿਆਰ ਕੀਆ, ਜਿਸੇ ਹਜ਼ਾਰਾ ਵਰਖ ਬੀਤ ਚੁਕੇ ਹੈਂ। ਇਸੀ ਰਾਜਾ ਨੇ ਨੈਨਾਂ ਦੇਵੀ ਕਾ ਠਿਕਾਨਾ ਤਿਆਰ ਕਰਵਾਇਆ ਅਤੇ ਹੰਡੂਰ ਕਾ ਕਿਲ੍ਹਾ ਇਸ ਕੇ ਪਾਛੇ ਤਿਆਰ ਹੂਆ ਥਾ। ਰਾਜਾ ਕਲਿਆਣ ਚੰਦ ਕਹਿਲੂਰੀ ਤੇ ਰਾਜਾ ਹਿੰਮਤ ਚੰਦ ਹੰਡੂਰੀ ਦੋਮੋਂ ਲਾਹੌਂਡੀਏ ਕੀ ਬੰਸ ਸੇ ਚੰਦਰਬੰਸੀ ਰਾਜਾ ਹੈਂ। ਰਾਜਾ ਕਲਿਆਨ ਚੰਦ ਨੇ ਹੰਡੂਰ ਕੀ ਹੱਦ ਤੇ ਆਪਨੇ ਨਾਮ ਸੇ ਕਿਲ੍ਹਾ ਤਿਆਰ ਕੀਆ, ਜਿਸੇ 'ਕੋਟ ਕਲਿਆਨ' ਕਹਿਤੇ ਹੈਂ। ਏਕ ਇਸ ਨੇ ਗ੍ਰਾਮ ਬਸਾਇਆ ਜਿਸ ਕਾ ਨਾਮ ਵੀ 'ਕੋਟ ਕਲਿਆਨ' ਹੀ ਰਾਖਾ, ਯਹ ਕਿਲ੍ਹਾ ਝਗੜੇ ਕਾ ਕਾਰਣ ਬਨਾ। 1।

## 2. ਸਾਖੀ ਰਾਜਾ ਕਲਿਆਨ ਚੰਦ ਕਹਿਲੂਰੀ ਤੇ ਰਾਜਾ ਹਿੰਮਤ ਚੰਦ ਹੰਡੂਰੀ ਕੀ ਚਾਲੀ

ਗੁਰੂ ਜੀ ਨੇ ਕਹਾ, ਭਾਈ ਨਾਨੂ ! ਹੰਡੂਰ ਕਾ ਰਾਜਾ ਨਰੈਣ ਚੰਦ ਥਾ ਜੋ ਏਕ ਲੜਾਈ ਮੇਂ ਰਾਜਾ ਕਲਿਆਨ ਚੰਦ ਕੇ ਹਾਥ ਸੇ ਮਾਰਾ ਗਿਆ। ਇਸ ਕੀ ਮਿਰਤੂ ਕੇ ਬਾਦ ਹੰਡੂਰ ਕੀ ਗਾਦੀ ਤੇ ਹਿੰਮਤ ਚੰਦ ਬੈਠਾ। ਭਾਵੀ ਪ੍ਰਬਲ, ਜਹਾਂਗੀਰ ਬਾਦਸ਼ਾਹ ਨੇ ਕਹਿਲੂਰੀ ਤੇ ਹੰਡੂਰੀ ਦੋਨੋਂ ਰਾਜਯੋਂ ਕੋ ਲਵਪੁਰ ਬੁਲਾ ਭੇਜਾ। ਇਨ ਕੇ ਜਾਨੇਂ ਪਰ ਬਾਦਸ਼ਾਹ ਨੇ ਇਨੈ ਬਤਾਇਆ ਕਿ ਤੁਸਾਂ ਨੇ ਸ਼ਾਹਜ਼ਾਦਾ ਖੁਸਰੋ ਕਾ ਸਾਥ ਦੀਆ ਥਾ। ਜਹਾਂਗੀਰ ਨੇ ਇਨ ਦੋਨੋਂ ਕੋ ਬੰਦੀਵਾਨ ਬਨਾਇ ਗੜ੍ਹ ਗਵਾਲੀਅਰ ਮੇਂ ਭੇਜ ਦੀਆ। ਗੁਰੂ ਜੀ ਨੇ ਕਹਾ, ਭਾਈ ਸਿੱਖਾ ! ਗੜ ਗਵਾਲੀਅਰ ਸੇ ਭਾਗਾਂ ਵਾਲਾ ਹੀ ਬੰਦਾ ਰਿਹਾ ਹੋਇਕੈ ਬਾਹਰ ਆਤਾ ਸੀ। ਕਿਲੇ ਮੇਂ 103 ਬੰਦੀਵਾਨ ਥੇ, ਜਿਨ ਮੇਂ ਸੇ ਬਾਵਨ ਰਾਜੇ ਲੰਬੀਆਂ ਕੈਦਾਂ ਵਾਲੇ ਥੇ। ਗੜ੍ਹ ਗਵਾਲੀਅਰ ਕਾ ਦਰੋਗਾ ਹਰਿਦਾਸ ਬਨਜਾਰਾ ਗੁਰੂ ਕਾ ਸਿੱਖ ਥਾ।

ਇਸ ਕੇ ਪਾਸ ਮਦਰ ਦੇਸ ਸੇ ਬਾਬਾ ਬੁੱਢਾ, ਭਾਈ ਗੁਰਦਾਸ, ਭਾਈ ਬੱਲੂ, ਭਾਈ ਪਰਾਣਾਂ, ਭਾਈ ਕੀਰਤੀਆ ਆਦਿ ਸਿੱਖ ਪੰਜਾਬ ਸੇ ਆਤੇ ਜਾਤੇ ਰਹਿਤੇ ਸੀ।

ਏਕ ਦਿਵਸ ਹਰਿਦਾਸ ਦਰੋਗਾ ਹਮਾਰੇ ਪਾਸ ਆਇਆ ਬੋਲਾ, ਜੀ ਸੱਚੇ ਪਾਤਸ਼ਾਹ ! ਜਹਾਂਗੀਰ ਬਾਦਸ਼ਾਹ ਜਬ ਰਾਤ ਕੇ ਸਮੇਂ ਮਹਿਲੋਂ ਮੇਂ ਸੋਤਾ ਹੈ, ਉਸੇ ਡਰਾਵਨੀਆਂ ਸੂਰਤਾਂ ਆਇ ਦਿਖਾਇ ਦੇਤੀ ਹੈਂ ! ਇਸੇ ਸੁੱਤੇ ਪਏ ਕੋ ਅਗੰਮੀ ਆਵਾਜ਼ ਆਤੀ ਹੈ ਕਿ ਜਿਸ ਹਿੰਦ ਕੇ ਪੀਰ ਕੋ ਗੜ੍ਹ ਗਵਾਲੀਅਰ ਮੇਂ ਬੰਦੀਵਾਨ ਬਨਾ ਰਾਖਾ ਹੈ, ਉਸੇ ਛੋੜ ਦੇ। ਬਾਦਸ਼ਾਹ ਨੇ ਨਜੂਮੀ ਬੁਲਾਇ ਪੂਛਾ, ਉਨ੍ਹੋਂ ਕਹਾ, ਹਜ਼ਰਤ ! ਤੇਰੀ ਕੈਦ ਮੇਂ ਕਾਈ ਰੱਖੀ ਬੰਦਾ ਹੈ ਉਸੇ ਛੋਰ ਦੇਨਾ ਚਾਹੀਏ। ਭਾਈ ਨਾਨੂੰ ! ਏਕ ਦਿਹੁੰ ਦਰੋਗਾ ਫੇਰ ਆਇਆ, ਬੋਲਾ ਜੀ ਸੱਚੇ ਪਾਤਸ਼ਾਹ ! ਦਿਲੀ ਸੇ ਆਪ ਕੀ ਬੰਦ-ਖਲਾਸੀ ਕਾ ਹੁਕਮ ਲੈ ਕੇ ਵਜ਼ੀਰ ਖਾਨ ਆਇਆ ਹੈ। ਮੇਰੇ ਲੀਏ ਆਪ ਕਾ ਕਿਆ ਹੁਕਮ ਹੈ। ਉਧਰ ਹਮਾਰਾ ਬੰਧਨ ਮੁਕਤ ਹੋਇ ਕੇ ਚਲਾ ਜਾਨਾ ਸੁਨ ਰਾਜੇ ਬੜੇ ਭੈਭੀਤ ਹੂਏ। ਸਾਰਿਆਂ ਘਿਗਆਇ ਕੇ ਹਮਾਰੇ ਪਾਉਂ ਪਕੜ ਲੀਏ, ਕਹਾ ਗਰੀਬ ਨਿਵਾਜ਼ ! ਆਪ ਚਲੇ ਗਏ ਤਾਂ ਹਮਾਰੀ ਬੰਦ ਖਲਾਸ ਕਿਸੇ ਨਹੀਂ ਕਰਨੀ। ਪਹਿਲੇ ਹਮ ਕੋ ਬੰਧਨ ਮੁਕਤ ਕਰਾ ਲੀਆ ਜਾਏ, ਪਾਛੇ ਆਪ ਨੇ ਜਾਨਾਂ।

ਭਾਈ ਸਿੱਖਾ ! ਅਸਾਂ ਸਭਨਾਂ ਕੋ ਧੀਰਜ ਦਈ, ਵਜ਼ੀਰ ਖਾਨ ਕੋ ਬੁਲਾਇ ਹਮ ਨੇ ਕਹਾ, ਜਬ ਤਕ ਇਨ ਬੰਦੀਵਾਨੋਂ ਕੀ ਬੰਦ ਖਲਾਸ ਨਹੀਂ ਹੋਇ ਜਾਤੀ, ਹਮ ਏਸ ਗੜ੍ਹ ਸੇ ਬਾਹਰ ਨਹੀਂ ਜਾਇੰਗੇ। ਵਜ਼ੀਰ ਖਾਨ ਇਹ ਸੁਨਕੇ ਗੜ੍ਹ ਗਵਾਲੀਅਰ ਸੇ ਵਾਪਸ ਦਿਹਲੀ ਪਰਤ ਆਇਆ। ਬਾਦਸ਼ਾਹ ਸੇ ਬੋਲਾ, ਪੀਰ ਜੀ ਨੇ ਹਮੇਂ ਕਹਿ ਦੀਆ ਹੈ ਕਿ ਜਬ ਤੀਕ ਯੇ ਕੈਦੀ ਛੋਰੇ ਨਹੀਂ ਜਾਤੇ ਹਮ ਗੜ੍ਹ ਸੇ ਬਾਹਰ ਨਹੀਂ ਜਾਏਂਗੇ। ਬਾਦਸ਼ਾਹ ਨੇ ਸਾਰੀ ਦਾਸਤਾਨ ਸੁਨ ਇਸੇ ਪਰਵਾਨਾ ਲਿਖਾਇ ਕੇ ਦੀਆ ਕਿ ਥੋੜੀ ਮਿਆਦ ਵਾਲੇ ਕੈਦੀ ਸਭ ਛੋਰ ਦੀਏ ਜਾਏਂ। ਬੜੀ ਕੈਦਾਂ ਵਾਲੇ ਜੋ ਪੀਰ ਕਾ ਜਾਮਾ ਪਕੜ ਕੇ ਬਾਹਰ ਗੜ੍ਹ ਸੇ ਆਇ ਜਾਇਂ ਉਨ ਕੀ ਬੰਦ ਖਲਾਸ ਕੀ ਜਾਏ। ਭਾਈ ਸਿੱਖਾ ! ਵਜ਼ੀਰ ਖਾਨ ਸ਼ਾਹੀ ਪਰਵਾਨਾ ਲੈ ਕੇ ਰਸਤੇ ਦਾ ਪੰਧ ਮੁਕਾਇ ਗੜ੍ਹ ਗਵਾਲੀਅਰ ਮੇਂ ਫਿਰ ਆਇ ਗਿਆ।

ਵਜ਼ੀਰ ਖਾਨ ਨੇ ਸ਼ਾਹੀ ਪਰਵਾਨਾ ਦਰੋਗਾ ਸੇ ਜਾਇ ਦੀਆ। ਇਸੇ ਬਾਦਸ਼ਾਹੀ ਪਰਵਾਨਾ ਵਾਚ, ਛੋਟੀਆਂ ਕੈਦਾ ਵਾਲੇ ਸਾਰੇ ਕੈਦੀ ਰਿਹਾ ਕਰ ਦੀਏ। ਸਾਰੇ 'ਧੰਨ ਗੁਰੂ ਨਾਨਕ', ਅਲਾਪਦੇ ਕਿਲੇ ਸੇ ਬਾਹਰ ਆਇ ਗਏ। ਲੰਬੀਆਂ ਕੈਦਾਂ ਵਾਲੇ ਇਕ ਸੌ ਇਕ ਕੈਦੀ ਜੋ ਪੀਛੇ ਰਹਿ ਗਏ ਥੇ, ਅਸਾਂ ਸਭ ਕੋ ਧੀਰਜ ਦਈ। ਦਰੋਗਾ ਸੇ ਹਮ ਨੇ ਪੂਛਾ ਕਿ ਬਾਦਸ਼ਾਹ ਨੇ ਇਨ ਕੇ ਮੁਤੱਲਕ ਕਿਆ ਲਿਖਾ ਹੈ ! ਦਰੋਗਾ ਹਾਥ ਬਾਂਧ ਬੋਲਾ, ਜੀ ਸੱਚੇ ਪਾਤਸ਼ਾਹ ! ਤੇਰੀਆਂ ਤੂੰ ਹੀ ਜਾਣੇਂ। ਸ਼ਾਹੀ ਪਰਵਾਨਾ ਮੇਂ ਲਿਖਾ ਹੈ ਕਿ ਜੋ ਬਡੀਆਂ ਕੈਦਾਂ ਵਾਲੇ ਕੈਦੀ ਹੈਂ - ਉਹ ਆਪ ਕਾ ਜਾਮਾਂ ਪਕੜ ਜਿਤਨੇਂ ਬਾਹਰ ਆਇ ਜਾਏਂ ਉਨੇ ਛੋਰ ਦੀਆ ਜਾਏ ! ਭਾਈ ਨਾਨੂੰ ! ਅਸਾਂ ਹਰਿਦਾਸ ਸੇ ਕਹਾ, ਹਮ ਬਾਦਸ਼ਾਹੀ ਲਿਖਾ ਸੁਨ ਲੀਆ ਹੈ—ਅਸੀਂ ਗੜ੍ਹ ਕਾ ਤਿਆਗਨ ਫਜ਼ਰੇ[1] ਕਰਾਂਗੇ। ਦਰੋਗਾ ਗੁਰੂ ਕਾ

---

1. ਕੱਲ ਸਵੇਰੇ

ਸਿੱਖ ਥਾ, ਅਸਾਂ ਉਸੇ ਕਹਿ ਕੇ ਏਕ ਸੌ ਏਕ ਕਲੀਆਂ ਵਾਲਾ ਚੋਗਾ[1] ਬਨਵਾਇ ਲੀਆ, ਭੌਰ ਹੋਤੇ ਸਬ ਰਾਜਯੋਂ ਕੋ ਏਕ ਏਕ ਚੋਗੇ ਕੀ ਕਲੀ ਫੜਾਇ ਸਭ ਕੀ ਬੰਦ ਖਲਾਸ ਕਰਾਇ ਦਈ । 2 ।

### 3. ਸਾਖੀ ਨਵਾਬ ਨਾਸਰ ਅਲੀ ਖ਼ਾਨ ਰੋਪਰ ਵਾਲੇ ਕੀ ਚਾਲੀ

ਕੀਰਤਪੁਰ ਨਗਰੀ ਮੇਂ ਦੀਵਾਲੀ ਕਾ ਪੁਰਬ ਹੋਆ, ਸਿੱਖ ਸੰਗਤਾਂ ਨੇੜੇ ਦੂਰ ਸੇ ਗੁਰੂ ਜੀ ਕਾ ਦਰਸ਼ਨ ਪਾਨੇਂ ਆਈਆਂ ! ਰਾਜਾ ਹਿੰਮਤ ਚੰਦ 'ਹੰਡੂਰੀ' ਦੀਵਾਨ ਧਰਮਚੰਦ ਕੋ ਸਾਥ ਲੈ ਕੇ ਗੁਰੂ ਜੀ ਕੇ ਦਰਬਾਰ ਮੇਂ ਆਇ ਹਾਜ਼ਰ ਹੂਆ ! ਇਨ੍ਹੋ ਹਾਥ ਬਾਂਧ ਅਰਜ਼ ਕੀ, ਜੀ ਗਰੀਬਨਿਵਾਜ਼, ਰੋਪੜੀਆ ਨਵਾਬ ਨਾਸਰ ਅਲੀ ਖਾਨ ਕਈ ਬਾਰ ਹਮ ਤੇ ਚੜ੍ਹਾਈ ਕਰ ਕੇ ਆਇਆ ਹੈ ਸਹਾਇਤਾ ਕਰੀਏ ! ਬਚਨ ਹੋਆ ਰਾਜਨ ! ਜਬ ਨਵਾਬ ਤੁਸਾਂ ਤੇ ਚੜ੍ਹ ਕੇ ਆਏ ਹਮੇਂ ਬਤਾਇ ਦੇਨਾ ! ਰਾਜਾ ਵਾਪਸ ਹੰਡੂਰ ਚਲਾ ਆਇਆ ! ਕੁਝ ਕਾਲ ਬਤੀਤ ਹੋਆ ਨਵਾਬ ਨੇ ਸਰਸਾ ਪਾਰ ਕਾ ਇਲਾਕਾ ਇਸ ਕਾ ਖੋਸ ਲੀਆ ! ਰਾਜਾ ਹਿੰਮਤ ਚੰਦ ਨੇ ਦੀਵਾਨ ਧਰਮ ਚੰਦ ਕੋ ਕੀਰਤਪੁਰ ਭੇਜ ਇਮਦਾਦ ਮਾਂਗੀ । ਗੁਰੂ ਜੀ ਨੇ ਬੇਟਾ ਗੁਰਦਿੱਤਾ ਕੋ ਚੋਣਮਾਂ ਸੌ ਅਸਵਾਰ ਦੇ ਕੇ ਇਸੇ ਰਾਜੇ ਕੀ ਸਹਾਇਤਾ ਕੇ ਲੀਏ ਭੇਜਾ । ਬਾਬਾ ਗੁਰਦਿੱਤਾ ਜੀ ਸੰਮਤ ਸੋਲਾਂ ਸੈ ਬਾਨਮੇਂ ਸਾਵਨ ਪ੍ਰਵਿਸ਼ਟੇ ਪਹਿਲੀ ਕੇ ਦਿਹੁੰ ਰਾਜਾ ਹਿੰਮਤ ਚੰਦ ਕੇ ਸਾਥ ਸਰਸਾ ਨਦੀ ਕੇ ਤਟ ਪਰ ਆਇ ਗਏ ।[2]

---

1. ਜਹਾਂਗੀਰ ਮਰਜ਼ੀ ਗੁਰ ਜਾਨੀ । ਲਿਖ ਜਬਾਬ ਸ਼ਰਤ ਯਹ ਠਾਨੀ । 45 ।
ਜੋ ਦਾਮਨ ਪਕੜ ਗੁਰ, ਬਾਹਰ ਆਵੇ । ਸੋ ਭਏ ਖਲਾਸ ਆਪਨੇ ਘਰਿ ਜਾਵੇ ।

ਦੋਹਰਾ

ਜਾਮਾਂ ਕਰੋ ਤਯਾਰ ਅਬ ਏਕ ਸੌ ਇੱਕ ਹੋਇ ਪਾਟ ।
ਇਕਸੇ ਸਭ ਦਾਮਨ ਪਕੜ, ਕੀਆ ਬੰਦ-ਛੁਟਾਵਨ ਘਾਟ । 47 । [ਮਹਿਮਾ ਪ੍ਰਕਾਸ਼

2. ਬਾਬਾ ਗੁਰਦਿੱਤਾ ਬੇਟਾ ਗੁਰੂ ਹਰਿਗੋਬਿੰਦ ਜੀ ਮਹਲ ਛਟੇ ਕਾ, ਪੋਤਾ ਗੁਰੂ ਅਰਜਨ ਜੀ ਕਾ, ਪੜਪੋਤਾ ਗੁਰੂ ਰਾਮਦਾਸ ਜੀ ਕਾ, ਬੰਸ ਬਾਬਾ ਹਰਿਦਾਸ ਜੀ ਕੀ । ਸੂਰਜ ਬੰਸੀ ਗੋਸਲ ਗੋਤਰਾ ਸੋਢੀ ਖੱਤਰੀ ਬਾਸੀ ਕੀਰਤਪੁਰ ਪਰਗਨਾਂ ਕਹਿਲੂਰ ਗੁਰੂ ਜੀ ਕਾ ਬਚਨ ਪਾਇ ਕੀਰਤਪੁਰ ਸੇ ਏਕ ਸਦ ਸਿੱਖਾਂ ਕੋ ਗੈਲ ਲੈ ਰਾਜਾ ਹਿੰਮਤ ਚੰਦ 'ਹੰਡੂਰੀ' ਕੀ ਇਮਦਾਦ ਕਰਨੇ ਸਰਸਾ ਨਦੀ ਕੇ ਤਟ ਪਰ ਆਇਆ ।

ਸੰਮਤ ਸੋਲਾਂ ਸੈ ਬਾਨਮੇਂ ਸਾਵਨ ਮਾਸ ਕੀ ਸੰਕਰਾਂਤ ਕੇ ਦਿਹੁੰ ਨੰਗਲ ਗੁੱਜਰਾਂ ਕੇ ਮਲ੍ਹਾਨ ਤੀਜੇ ਪਹਿਰ ਨਵਾਬ ਨਾਸਰ ਅਲੀ ਖਾਨ ਰੋਪਰੀ ਕੇ ਭਤੀਜੇ ਮੁਹੰਮਦ ਬੇਗ ਕੇ ਸਾਥ ਘੋਰ ਜੁਧ ਹੂਆ, ਕਾਈ ਦਕੀਕਾ ਬਾਕੀ ਨਾ ਰਹਾ । ਮੁਹੰਮਦ ਬੇਗ ਬੰਦੇ ਮਰਵਾਇ ਘਾਇਲ ਹੋਇ ਭਾਗ ਕੇ ਰੋਪਰ ਮੇਂ ਆਇ ਗਿਆ । ਬਾਬਾ ਗੁਰਦਿੱਤਾ ਜੀ ਜੀਤ ਕਾ ਡੰਕਾ ਬਜਾਤੇ ਕੀਰਤਪੁਰ ਮੇਂ ਜਾਇ ਪਹੁੰਚੇ ।

[ਭੱਟ ਵਹੀ ਤਲਾਉਂਢਾ, ਪਰਗਣਾ ਜੀਂਦ

ਤੀਜੇ ਪਹਿਰੇ ਨੰਗਲ ਗੁੱਜਰਾਂ ਕੇ ਮੈਦਾਨ ਮੇਂ ਦੂੰਹ ਤਰਫਾਂ ਥੀਂ ਜੰਗ ਸ਼ੁਰੂ ਹੋਈ। ਏਕ ਪਹਿਰ ਲੋਹੇ ਕੇ ਸਾਥ ਲੋਹਾ ਖੜਕਿਆ। 'ਫੜੋ' 'ਮਾਰ ਲੌ' ਕੇ ਨਾਹਰੇ ਦੋਹਾਂ ਤਰਫਾਂ ਸੇ ਲਾਏ ਗਏ। ਕਾਈ ਦਕੀਕਾ[1] ਬਾਕੀ ਨ ਛੋਰਾ। ਨਵਾਬ ਕਾ ਭਤਰੀਆ ਮੁਹੰਮਦ ਬੇਗ ਬੰਦੇ ਮਰਵਾਇ ਹਾਰ ਖਾਇ ਮੈਦਾਨ ਛੋਰ ਕੇ ਭਾਗ ਗਿਆ। ਰਾਜਾ ਹਿੰਮਤ ਚੰਦ ਨੇ ਬਾਬਾ ਗੁਰਦਿੱਤਾ ਜੀ ਕੀ ਸਹਾਇਤਾ ਸੇ ਇਨ ਕਾ ਪੀਛਾ ਮਲਕਪੁਰ ਰੰਘੜਾਂ ਤਕ ਕੀਆ। ਮੁਹੰਮਦ ਬੇਗ ਬੜਾ ਨੁਕਸਾਨ ਉਠਾਇ ਰੋਪਰ ਆਪਨੇ ਟਿਕਾਣੇ ਜਾਇ ਪੁਜਾ। ਬਾਦ ਮੇਂ ਨਵਾਬ ਰੋਪਰ ਸੇ ਪਤਾ ਚਲਾ ਕਿ ਗੁਰੂ ਕੀਰਤ ਪੁਰ ਵਾਲਾ ਰਾਜਾ ਹਿੰਮਤ ਚੰਦ ਕਾ ਇਮਦਾਦੀ ਥਾ, ਜਿਸ ਕੀ ਵਜ੍ਹਾ ਸੇ ਹਮੇਂ ਹਾਰ ਉਠਾਨੀ ਪੜੀ। ਪਾਸ ਬੈਠੇ ਮੁਨਸ਼ੀਆਂ ਮੁਸੱਦੀਆਂ ਅਰਜ਼ ਕੀ, ਜੀ ਖਾਨ ਸਾਹਿਬ ! ਰਾਜਾ ਕੇ ਸਾਥ ਹਮੇਂ ਲੜਾਈ ਰਾਖਨੀ ਅਬ ਠੀਕ ਨਹੀਂ, ਗੁਰੂ ਉਸ ਕੀ ਮੱਦਦ ਮੇਂ ਹੈ। ਹਮੇਂ ਆਪਸ ਮੇਂ ਸਮਝੌਤਾ ਕਰ ਲੇਨਾ ਠੀਕ ਰਹੇਗਾ। ਖਾਨ ਜੀ ਇਹ ਗੁਰੂ ਉਹ ਹੈ ਜਿਸੇ ਕਈ ਮਰਤਬਾ ਮੈਦਾਨੇ ਜੰਗ ਮੇਂ ਸ਼ਾਹੀ ਫ਼ੌਜਾਂ ਕੋ ਸ਼ਿਕਸਤ ਦੀ ਹੈ।

ਇਸ ਗੁਰੂ ਨੇ 'ਹੰਡੂਰ' ਨਗਰੀ ਕੇ ਲਵੇ ਆਇ ਡੇਰਾ ਪਾਇ ਲੀਆ ਹੈ, 'ਕਹਿਲੂਰੀ' ਆਦਿ ਪਰਬਤੀ ਰਾਜੇ ਸਭ ਇਸੀ ਕੇ ਦਰ ਕੇ ਮੁਰੀਦ ਹੈਂ। ਇਹ ਗਾਦੀ ਬਾਬਾ ਨਾਨਕ ਸਾਹ ਕੀ ਹੈ ਜਿਸੇ ਹਿੰਦੂ ਮੁਸਲਮਾਨ ਦੋਮੇਂ ਸਿਜਦਾ ਕਰਤੇ ਹੈਂ। ਗੁਰੂ ਹਮਾਰਾ ਪੜੋਸੀ ਹੈ, ਹਮੇਂ ਇਸ ਕੇ ਹਮਰਾਹ ਬਨਾਇ ਰਖਨੀਂ ਵਾਜਬ ਰਹੇਗੀ। ਆਗੇ ਜਨਾਬ ਵਾਲਾ ਕੀ ਮਰਜ਼ੀ, ਹਮ ਨੇ ਤੋ ਆਪ ਕੋ ਸਹੀ ਰਸਤਾ ਬਤਾਇ ਦੀਆ ਹੈ। ਨਵਾਬ ਨੇ ਇਨ ਕੀ ਰਾਇ ਕੋ ਠੀਕ ਮਾਨਾ। ਕੋਟ ਪਠਾਣਾਂ ਕੇ ਸਰਦਾਰ-ਸ਼ੱਮਸ ਖਾਨ ਕੋ ਬੁਲਾਇ ਕੇ ਗੁਰੂ ਜੀ ਕੇ ਪਾਸ ਕੀਰਤਪੁਰ ਭੇਜਾ। ਇਸ ਨੇ ਨਵਾਬ ਰੋਪਰੀ ਕਾ ਦੀਆ ਬਿਨੈ ਪੱਤਰ ਗੁਰੂ ਜੀ ਕੇ ਆਗੇ ਜਾਇ ਰਾਖਾ। ਆਗੇ ਸੇ ਗੁਰੂ ਜੀ ਨੇ ਕਹਾ, ਸ਼ੱਮਸ ਖਾਨ ! ਹਮ ਇਨ ਦੋਨੋਂ ਕਾ ਝਗੜਾ ਨਹੀਂ ਚਾਹਤੇ। ਇਹ ਦੋਮੇਂ ਆਪੋ-ਆਪਨੀਆਂ ਹੱਦਾਂ ਤੇ ਟਿਕੇ ਰਹਿਨ, ਇਸ ਮੇਂ ਇਨ ਕਾ ਭਲਾ ਹੈ। ਸਤਿਗੁਰਾਂ ਇਨ ਦੋਨੋਂ ਕਾ ਸਮਝੌਤਾ ਕਰਾਇ ਦੀਆ। ਬਾਦ ਮੇਂ ਨਵਾਬ ਨਾਸਰ ਅਲੀ ਖਾਨ ਨੇ ਗੁਰੂ ਜੀ ਕੋ ਆਪਨੇ ਗ੍ਰਿਹਿ ਬਿਖੇ ਰੋਪਰ ਬੁਲਾਇ ਭੇਜਾ। ਸਤਿਗੁਰੂ ਜੀ ਇਸ ਕੀ ਅਧੀਨਗੀ ਦੇਖ ਇਸ ਕੇ ਗ੍ਰਿਹਿ ਮੇਂ ਰੋਪਰ ਆਇ ਪ੍ਰਵੇਸ਼ ਕੀਆ।

ਨਵਾਬ ਨਾਸਰ ਅਲੀ ਖਾਨ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ-ਭਗਤ ਕੀਆ— ਸਹਿਤ ਪਰਵਾਰ ਸਤਿਗੁਰਾਂ ਕੇ ਪਾਂਉਂ ਚੂਮੇਂ। ਬਚਨ ਹੋਆ – ਖਾਨ ਜੀ ! ਝਗੜਾ ਵਧਾਨੇਂ ਸੇ ਜ਼ਿਆਦਾ ਕਲੇਸ਼ ਬਢਤਾ ਹੈ ਅਤੇ ਸੁਖ ਪ੍ਰਾਪਤ ਕਦਾਚਿਤ ਨਹੀਂ ਹੋਤਾ। ਇਸ ਲੀਏ ਆਪਸ ਮੇਂ ਮਿਤਰਤਾ ਰਾਖਨੀ ਅੱਛੀ ਹੈ। ਸਤਿਗੁਰੂ ਜੀ ਏਕ ਦਿਵਸ ਰੋਪਰ ਨਵਾਬ ਨਾਸਰ ਅਲੀ ਖਾਨ ਕੇ ਗ੍ਰਿਹਿ ਮੇਂ ਨਿਵਾਸ ਕਰ ਕੇ ਚੌਧਰੀ ਸ਼ੱਮਸ ਖਾਂ ਕੇ ਗੈਲ ਕੋਟ ਪਠਾਨਾਂ ਮੇਂ ਆਇ ਗਏ। ਗੁਰੂ ਜੀ ਕਾ ਕੋਟ ਪਠਾਨਾਂ ਨਗਰੀ ਮੇਂ ਆਨਾ ਸੁਨ ਚਾਰੋ ਦਿਸ਼ਾ ਕੀਆਂ ਸਿੱਖ ਸੰਗਤਾਂ ਸਤਿਗੁਰਾਂ ਕੇ ਦਰਸ਼ਨ ਪਾਨੇ ਹੁਮ ਹੁਮਾਇ ਕੇ ਆਈਆਂ। ਕੋਈ ਕਿਸੀ

---

1. ਉਪਰਾਲਾ

ਭਾਵਨਾ ਵਾਲਾ ਕਾਈ ਕਿਸੀ ਵਾਸਨਾ ਕੋ ਲੈ ਕੇ ਆਇਆ, ਕਾਈ ਵਾਰਾ ਪਾਰ ਨਾ ਰਹਾ। ਗੁਰੂ ਜੀ ਨੇ ਇਨ ਸਭਨਾਂ ਕੀਆਂ ਮਨ-ਬਾਂਛਤ ਭਾਵਨਾਂ ਪੂਰਨ ਕੀਆਂ। ਗੁਰੂ ਜੀ ਦੋ ਦਿਵਸ ਚੌਧਰੀ ਸ਼ੱਮਸ ਖਾਂ ਕੇ ਗ੍ਰਿਹਿ ਮੇਂ ਨਿਵਾਸ ਰਾਖਾ।3।

## 4. ਸਾਖੀ ਲਖਮੀ ਪੁਰ ਨਗਰ ਜਾਨੇ ਕੀ ਤੇ ਸ੍ਰੀ ਹਰਿ ਰਾਇ ਜੀ ਕੇ ਬਿਵਾਹ ਕੀ ਚਾਲੀ

ਲਖਮੀਪੁਰ[1] ਨਗਰੀ ਕੀ ਏਕ ਬਿਰਧ ਬ੍ਰਾਹਮਨੀ ਜਿਸ ਕਾ ਨਾਮ ਲਛਮੀ ਥਾ ਇਹ ਹਰ ਸਾਲ ਹਾਥ ਸੇ ਖੱਦਰ ਤਿਆਰ ਕਰਾਇ ਗੁਰੂ ਜੀ ਕੀ ਹਜ਼ੂਰੀ ਮੇਂ ਲੈ ਜਾਇਆ ਕਰਤੀ ਸੀ। ਉਮਰ ਬਡੇਰੀ ਹੋਇ ਜਾਨੇ ਸੇ ਇਸ ਕਾ ਕੀਰਤ ਪੁਰ ਗੁਰੂ ਜੀ ਕੇ ਦਰਬਾਰ ਮੇਂ ਆਨਾ ਜਾਨਾਂ ਰਹਿ ਗਿਆ ਥਾ। ਇਸੇ ਪਤਾ ਚਲਾ ਕਿ ਗੁਰੂ ਜੀ ਕੋਟ ਪਠਾਨਾਂ ਗਾਂਉ ਮੇਂ ਆਏ ਹੂਏ ਹੈਂ, ਇਹ ਦਰਸ਼ਨ ਪਾਨੇ ਕੇ ਲੀਏ ਬੜੀ ਉਤਾਵਲੀ ਹੂਈ। ਅੰਤਰਯਾਮੀ ਸਤਿਗੁਰੂ ਜੀ ਇਸ ਕੀ ਭਾਵਨਾ ਕੋ ਦੇਖ ਭਾਈ ਕੀਰਤੀਏ ਸਿੱਖ ਕੋ ਸਾਥ ਲੈ ਇਨ ਕੇ ਗਾਂਉ ਮੇ ਆਇ ਗਏ। ਏਸ ਕੇ ਗ੍ਰਿਹਿ ਮੇਂ ਜਾਇ ਕੀਰਤੀਏ ਆਵਾਜ਼ ਦਈ, ਮਾਤਾ ਜੀ! ਜਿਸੇ ਯਾਦ ਕਰ ਰਹੀ ਹੈ, ਉਹ ਗੁਰੂ ਜੀ ਆਇ ਗਏ ਹੈਂ। ਮਾਤਾ ਗੁਰੂ ਜੀ ਕੋ ਦੇਖ ਬੜੀ ਬਿਗਸੀ, ਜਾਮੇਂ ਮੇਂ ਨਹੀਂ ਸੀ ਸਮਾ ਰਹੀ, ਦੋਮੇਂ ਹਾਥ ਬਾਂਧ ਪਾਉਂ ਪਰ ਆਇ ਸੀਸ ਨਿਵਾਇਆ। ਗਾਉਂ ਕੇ ਨਰ ਨਾਰੀ ਗੁਰੂ ਜੀ ਕਾ ਮਾਤਾ ਲੱਛਮੀ ਕੇ ਗ੍ਰਿਹਿ ਮੇਂ ਆਨਾਂ ਸੁਨ ਸਭ ਦਰਸ਼ਨ ਪਾਨੇ ਆਏ। ਮਾਤਾ ਜੀ ਨੇ ਸਹਿਤ ਪ੍ਰੇਮ, ਖਿਚੜੀ ਤਿਆਰ ਕਰ ਕੇ ਗੁਰੂ ਜੀ ਕੋ ਛਕਾਈ। ਪਿਛਲੇ ਪਹਿਰ ਸਤਿਗੁਰਾਂ ਇਸ ਸੇ ਵਿਦਾਇਗੀ ਮਾਂਗੀ। ਮਾਤਾ ਜੀ ਨੇ ਖੱਦਰ ਕੇ ਰੇਜ਼ੇ ਪਰ ਪਾਂਚ ਰੁਪਏ ਟਿਕਾਇ ਮਾਥਾ ਟੇਕਾ। ਗੁਰੂ ਜੀ ਲਖਮੀਂ ਪੁਰੇ ਸੇ ਚਲ ਕੀਰਤ ਪੁਰ ਨਗਰੀ ਕੋ ਆਏ।

ਏਕ ਦਿਹੁੰ ਦੈਆ ਰਾਮ ਸਿੱਲ੍ਹੀ ਖੱਤਰੀ ਅਰੂਪ ਨਗਰੀ[2] ਸੇ ਕੀਰਤਪੁਰ ਆਇਆ। ਇਸੇ ਅਪਨੀ ਬੇਟੀ ਸੁਲੱਖਨੀ ਕੀ ਮੰਗਨੀਂ (ਗੁਰੂ) ਹਰਿ ਰਾਇ ਜੀ ਕੇ ਸਾਥ ਕੀ। ਤੀਜੇ ਬਰਖ ਇਸ ਸਾਹੇ ਕੀ ਚਿਠੀ ਲਿਖਾਇ ਕੀਰਤਪੁਰ ਭੇਜੀ। ਪਰੋਹਤ ਸਿਲੀਆਂ ਕਾ ਅਰੂਪ ਨਗਰੀ ਸੇ ਚਲ ਕੇ ਕੀਰਤਪੁਰ ਆਇ ਗਿਆ। ਮਾਤਾ ਬੱਸੀ ਜਹਾਂ ਦੂਹਾਂ ਸਾਹਿਬਜ਼ਾਦਿਆਂ (ਸ੍ਰੀ ਧੀਰ ਮਲ ਤੇ ਹਰਿ ਰਾਇ ਜੀ) ਕੋ ਬਿਠਾਇ ਸ੍ਰੀ ਗ੍ਰੰਥ ਸਾਹਿਬ ਕਾ ਬੀਚਾਰ ਕਰਾਇ ਰਹੀ ਥੀ। ਦੀਵਾਨ ਦਰਘਾ ਮਲ ਪਰੋਹਤ ਕੋ ਲੈ ਕੇ ਵਹਾਂ ਆਇ ਗਿਆ। ਆਗੇ ਸੇ ਮਾਤਾ ਜੀ ਨੇ ਪਰੋਹਤ ਕੋ ਬੈਠਨੇ ਕੇ ਲੀਏ ਮੂੜ੍ਹਾ ਦੀਆ। ਦੀਵਾਨ ਜੀ ਨੇ ਸਾਹੇ ਕੀ ਚਿਠੀ ਬਾਚ ਕੇ ਸੁਨਾਈ। ਕਹਾ ਮਾਤਾ ਜੀ—ਸ੍ਰੀ ਹਰਿ ਰਾਇ ਜੀ ਕੇ ਸੁਭ-ਬਿਵਾਹ ਕਾ ਦਿਵਸ ਸੰਮਤ ਸੋਲਾਂ ਸੈ ਸਤਾਨਮੇਂ ਸਤਰਾਂ ਹਾੜ ਕਾ ਹੈ, ਤਿਆਰੀ ਕਰਨੀ ਚਾਹੀਏ। ਕੀਰਤਪੁਰ ਨਗਰੀ ਸੇ ਅਰੂਪ ਗਾਉਂ ਜਾਨੇ ਕੇ ਲੀਏ ਜਨੇਤ ਤਿਆਰ ਹੋਨੇ ਲਗੀ। ਗੁਰੂ ਹਰਿਗੋਬਿੰਦ

---

1. ਕੋਟਲਾ ਨਿਹੰਗ ਖਾਂ ਲਾਗੇ ਦਾ ਇਕ ਪਿੰਡ
2. ਇਹ ਪਿੰਡ ਜ਼ਿਲ੍ਹਾ ਗੁਜਰਾਂਵਾਲਾ ਵਿਚ ਹੈ, ਜੋ ਹੁਣ ਪਾਕਿਸਤਾਨ ਵਿਚ ਹੈ।

ਜੀ ਨੇ ਬੇਟੇ ਅਣੀ ਰਾਇ ਕੋ ਸਾਰੀ ਬਾਰਤਾ ਸਮਝਾਇ ਕੇ ਤਿਆਰ ਕੀਆ। ਜਨੇਤ ਕੇ ਸਾਥ ਸ੍ਰੀ ਸੂਰਜ ਮਲ ਸ੍ਰੀ ਤੇਗ ਬਹਾਦਰ ਤੇ ਸ੍ਰੀ ਧੀਰ ਮੱਲ ਜੀ ਆਦਿ ਸਾਰੇ ਆਏ।

ਜਨੇਤ ਕੀਰਤਪੁਰ ਸੇ ਚਲ ਦਰਿਆਇ ਸਤਲੁਦਰ, ਬਿਆਸ, ਰਾਵੀ ਪਾਰ ਹੋਇ ਕੇ ਅਰੂਪ ਨਗਰੀ ਮੇਂ ਜਾਇ ਪਹੁੰਚੀ। ਦੈਆ ਰਾਮ ਸਿੱਲੀ ਨੇ ਇਨ ਕੇ ਆਨੇ ਕਾ ਬੜਾ ਆਉ ਭਗਤ ਕੀਆ। ਅਗਲੇ ਦਿਹੁ ਇਸ ਕੀ ਬੇਟੀ ਸੁਲੱਖਨੀ ਕਾ ਬਿਵਾਹ ਹਰਿਰਾਇ ਜੀ ਸੇ ਹੂਆ, ਤੀਜੇ ਦਿਹੁ ਡੋਲੀ ਅਰੂਪ ਗਾਂਉ ਸੈ ਵਿਦਿਆ ਹੋਈ। ਜਨੇਤ ਵਾਪਸੀ ਸਨੇਂ ਸਨੇਂ ਕੀਰਤਪੁਰ ਨਗਰੀ ਮੇਂ ਆਇ ਗਈ। ਮਾਤਾ ਬੱਸੀ ਨੇ ਬੇਟੇ ਕੇ ਵਿਆਹ ਕੀ ਖੁਸ਼ੀ ਮੇਂ ਸਾਰੇ ਸ਼ਗਨ ਮਨਾਏ, ਅਤਿਥ ਅਰਥੀ ਕੋ ਮਨ ਬਾਂਛਤ ਦਾਨ ਦੀਆ। ਪਾਂਚ ਦਿਹੁ ਡੋਲੀ ਕੀਰਤਪੁਰ ਮੇਂ ਰਹਿ ਕੇ ਵਾਪਸ ਅਰੂਪ ਨਗਰੀ ਕੋ ਆਈ। ਦਯਾ ਰਾਮ ਕੁਝ ਕਾਲ ਅਰੂਪ ਗਾਉਂ ਮੇਂ ਰਹਿ ਕੇ -- ਕੋਟ ਕਲਿਆਨ ਪੁਰ ਮੇਂ ਚਲਾ ਆਇਆ। ਦੂਜੇ ਬਰਖ ਸਾਲ ਸਤਰਾਂ ਸੈ ਨੜਿੰਨਮੇਂ ਅਸਾਢ ਸੁਦੀ ਤੀਜ ਕੇ ਦਿਹੁ ਬੇਟੀ ਸੁਲਖਨੀ ਦਾ ਮੁਕਲਾਵਾ ਤੋਰਾ। ਕੀਰਤਪੁਰ ਮੇਂ ਮਾਤਾ ਬੱਸੀ ਨੇ ਸਿਰ ਵਾਰਨਾਂ ਕੀਆ ਅਤੇ ਖੁਸ਼ੀਆਂ ਮਨਾਈਆਂ। ਅਤਿਥ ਅਰਥੀ ਸਭਨਾਂ ਨੇ ਮਨ ਬਾਂਛਤ ਦਾਨ ਪਾਇਆ।4।

## 5. ਸਾਖੀ ਸ੍ਰੀ ਰਾਮ ਰਾਇ, ਬੀਬੀ ਰੂਪ ਕੁਇਰ ਤੇ ਸ੍ਰੀ ਹਰਿ ਕ੍ਰਿਸ਼ਨ ਜੀ ਕੇ ਅਵਤਾਰ ਧਾਰਨੇਂ ਕੀ ਚਾਲੀ

ਸੰਮਤ ਸਤਰਾਂ ਸੈ ਤੀਨ ਚੇਤ ਬਦੀ ਪੰਚਮੀਂ ਸੋਮਵਾਰ ਕੇ ਦਿਹੁ ਮਾਤਾ ਸੁਲਖਨੀ ਜੀ ਕੀ ਕੁੱਖ ਕੋ ਭਾਗ ਲਗਾ। ਪਹਿਰ ਰਾਤ ਰਹੀ ਏਕ ਚਮਤਕਾਰੀ ਬਾਲ ਪੈਦਾ ਹੂਆ। ਦਾਦੀ ਬੱਸੀ ਨੇ ਪੰਡਤ ਕੋ ਬੁਲਾਇ ਭੇਜਾ। ਇਥੇ ਆਇ ਸੁਭ ਘਰੀ ਸੁਭ ਨਛੱਤਰ ਗ੍ਰਹਿ ਸੋਧ ਕੇ ਬਾਲਕ ਦਾ ਨਾਉਂ ਰਾਮਰਾਇ ਰਾਖਾ। ਜਬ ਗੁਰੂ ਹਰਿ ਰਾਇ ਜੀ ਨੇ ਬਾਲਕ ਕਾ ਮੁਖ ਦੇਖਾ ਤਾਂ ਸੁਤੇ ਸੁਭਾ ਬਚਨ ਹੋਆ ਕਿ ਏਸ ਕੇ ਕਹੇ ਬਚਨ ਸਤਿ ਹੋਇੰਗੇ। ਇਹ ਆਪਨਾ ਨਾਉਂ ਜਗਤ ਮੇਂ ਰੌਸ਼ਨ ਕਰੇਗਾ। ਇਹ ਕਰਤਾ ਪੁਰਖ ਕਾ ਭੇਜਾ ਉਸ ਕੀ ਜੋਤਿ ਹੈ, ਹਮ ਇਸ ਕਾ ਨਾਉਂ ਕਰਤਾ ਪੁਰਖ ਰਖਤੇ ਹੈਂ। ਬਾਲਕ ਰਾਮ ਰਾਇ ਜਬ ਤੀਨ ਬਰਖਾਂ ਕਾ ਹੂਆ ਤੇ ਇਸ ਕੀਆਂ ਮਿਠੀਆਂ ਮਿਠੀਆਂ ਬਾਤਾਂ ਸੁਨ ਕੇ ਦਾਦੀ ਤੇ ਮਾਤਾ ਦੋਮੇਂ ਜਾਮੇ ਮੇਂ ਨਹੀਂ ਸੀ ਸਮਾਂਦੀਆਂ। ਰਾਮ ਰਾਇ ਸਭਨਾਂ ਕੋ ਪਿਆਰਾ ਲਗਤਾ। ਇਸ ਕਾ ਚੰਨ ਜਿਹਾ ਮੁਖੜਾ ਦੇਖ ਸਾਰਾ ਪਰਵਾਰ ਫੂਲਾ ਨਹੀਂ ਸੀ ਸਮਾਂਦਾ।

ਸ੍ਰੀ ਰਾਮ ਰਾਇ ਜੀ ਕੇ ਬਾਦ ਸੰਮਤ ਸਤਰਾਂ ਸੈ ਛਠ ਵੈਸਾਖ ਸੁਦੀ ਸਾਤ ਕੇ ਦਿਹੁ ਮਾਤਾ ਸੁਲਖਨੀ ਕੇ ਉਦਰ ਥੀਂ ਏਕ ਬਾਲਕੀ ਪੈਦਾ ਹੋਈ। ਯਿਹ ਰਾਮ ਰਾਇ ਕੀ ਤਰ੍ਹਾਂ ਬੜੀ ਸੁੰਦਰ ਥੀ। ਇਸ ਕਾ ਨਾਉਂ ਦਾਦੀ ਬੱਸੀ ਨੇ ਰੂਪ ਕੁਇਰ ਰਾਖਾ। ਜਬ ਰਾਮ ਰਾਇ ਪਾਂਚ ਬਰਖਾਂ ਕਾ ਹੂਆ ਦਾਦੀ ਬੱਸੀ ਨੇ ਇਨੈ ਪੜ੍ਹਨੇ ਪਾਇਆ। ਦੀਵਾਨ ਦਰਘਾ ਮੱਲ ਇਸੇ ਪੜ੍ਹਾਨੈ ਲਾਗਾ। ਜਬ ਸ੍ਰੀ ਰਾਮ ਰਾਇ ਜੀ ਛੇ ਬਰਖਾਂ ਕੇ ਹੂਏ ਮਾਤਾ ਸੁਲਖਨੀ ਕੀ ਕੁੱਖ ਕੋ ਫੇਰ ਭਾਗ ਲਾਗਾ। ਸੰਮਤ ਸਤਰਾਂ ਸੈ ਨਾਵਾਂ ਸਾਵਨ ਵਦੀ ਦਸਮੀ ਕੇ ਦਿਹੁ ਸਵਾ ਪਹਿਰ ਰੈਨ ਰਹੀ ਏਕ ਚਮਤਕਾਰੀ ਬਾਲ ਪੈਦਾ ਹੂਆ। ਮਾਤਾ ਬੱਸੀ ਨੇ ਕੁਲ ਪਰੋਹਤ ਕੋ

ਬੁਲਾਇ ਭੇਜਾ। ਪੰਡਤ ਘਰੀ ਸੁਭ ਨਛੱਤਰ ਸੋਧ ਕੇ ਬਾਲਕ ਕਾ ਨਾਉਂ ਹਰਿ ਕ੍ਰਿਸ਼ਨ ਰਾਖਾ। ਜਬ ਪੰਡਤ ਨੇ ਬਾਲਕ ਕਾ ਮਸਤਕ ਦੇਖਾ ਕੁਝ ਸਮਾਂ ਚੁਪ ਹੋਇ ਗਿਆ। ਮਾਤਾ ਬੱਸੀ ਕੇ ਪੂਛਨੇ ਸੇ ਬਤਲਾਇਆ ਕਿ ਇਸ ਕੇ ਚਿੰਨ੍ਹ ਅਉਤਾਰਾਂ ਵਾਲੇ ਦਿਖਾਈ ਦੇ ਰਹੇ ਹੈਂ, ਇਸ ਕੀ ਜਗਤ ਮੇਂ ਪੂਜਾ ਹੋਇਗੀ। ਭਗਵਾਨ ਕ੍ਰਿਸ਼ਨ ਜੀ ਨੇ ਮੁੜ ਅਉਤਾਰ ਲੀਆ ਹੈ।

ਪੰਡਤ ਕੀਆਂ ਬਾਤਾਂ ਸੁਨ ਮਾਤਾ ਬੱਸੀ ਬੜੀ ਪਰਸੰਨ ਹੂਈ। ਇਸੈ ਮਨ-ਬਾਂਛਤ ਦਾਨ ਦੀਆ। ਅਬ ਮਾਤਾ ਸੁਲਖਨੀ ਕੇ ਤੀਨ ਬੱਚੇ ਥੇ ਜਿਨ ਕੇ ਸਾਥ ਦਾਦੀ ਬੱਸੀ ਮਨ-ਪਰਚਾਵਾ ਕਰਤੀ ਥੀ। ਮਾਤਾ ਬੱਸੀ ਕਿਸੇ ਸਮੇਂ ਸੁਲਖਨੀ ਕੋ ਤਿਰਬੈਨੀ, ਕਭੀ ਕੋਟ ਕਲਿਆਨੀ ਕਹਿ ਕੇ ਬੁਲਾਤੀ ਥੀ। ਜਬ ਸ੍ਰੀ ਰਾਮ ਰਾਇ ਜੀ ਤੇਰਾਂ ਬਰਖਾਂ ਕੇ ਹੁਏ, ਇਸ ਸਮੇਂ ਦਿਹਲੀ ਤਖ਼ਤ ਤੇ ਔਰੰਗਜ਼ੇਬ ਬਾਦਸ਼ਾਹ ਸੀ, ਸੰਮਤ ਸਤਰਾਂ ਸੈ ਸੋਲਾਂ ਮੇਂ ਦਾਰਾ ਸ਼ਿਕੋਹ ਭਾਗ ਕੇ ਲਵਪੁਰ ਕੀ ਤਰਫ ਆਇਆ, ਬਾਦਸ਼ਾਹੀ ਫੌਜਾਂ ਇਸਕੇ ਪੀਛੇ ਆ ਰਹੀਆਂ ਥੀਂ। ਦਾਰਾ ਸ਼ਕੋਹ ਗੁਰੂ ਜੀ ਕੀ ਇਮਦਾਦ ਸੇ ਬਚ ਨਿਕਲਾ, ਯਿਹ ਲਵਪੁਰ ਸੇ ਭਾਗ ਕੇ ਮੁਲਤਾਨ ਕੀ ਤਰਫ਼ ਚਲਾ ਗਿਆ। ਗੁਰੂ ਜੀ ਲਵਪੁਰ ਸੇ ਸੂਰੀ ਖਤਰੀ ਭਾਈ ਸਬਲਾ ਕੇ ਗੈਲ ਦਰਿਆਇ ਚਨਾਬ ਪਾਰ ਕਰ ਕੇ ਜਲਾਲ ਪੁਰ ਜੱਟਾਂ ਮੇਂ ਆਇ ਗਏ।5।

## 6. ਸਾਖੀ ਗੁਰੂ ਜੀ ਕਾ ਜਲਾਲ ਪੁਰ ਜੱਟਾਂ ਸੇ ਵਿਦਾ ਹੋਇ ਕਸ਼ਮੀਰ ਦੇਸ ਜਾਨੇ ਕੀ

ਗੁਰੂ ਜੀ ਕਾ ਜਲਾਲ ਪੁਰ ਜੱਟਾਂ ਆਨਾਂ ਸੁਨ ਚਾਰੋ ਦਿਸ਼ਾ ਕੀਆਂ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਕਾਈ ਕਿਸੀ ਭਾਵਨਾ ਵਾਲਾ, ਕੋਈ ਕਿਸੀ ਵਾਸਨਾ ਕੋ ਲੈ ਕੇ ਆਇਆ, ਕਾਈ ਪਾਰਾ ਵਾਰ ਨਾ ਰਹਾ। ਭਾਈ ਸਬਲਾ—ਇਸ ਕੀ ਇਸਤਰੀ ਸੋਮਾਂ ਅਤੇ ਬੇਟੇ ਬਖਤ ਮੱਲ ਆਦਿ ਸਾਰੇ ਪਰਿਵਾਰ ਨੇ ਗੁਰੂ ਜੀ ਕੀ ਤਨ ਮਨ ਸੇ ਸੇਵਾ ਕੀ। ਚੁਮਾਸਾ ਸਤਿਗੁਰਾਂ, ਭਾਈ ਸਬਲਾ ਕੇ ਗ੍ਰਿਹਿ ਮੇਂ ਰਹਿ ਕੇ ਪੂਰਾ ਕੀਆ। ਯਹਾਂ ਸੇ ਗੁਰੂ ਜੀ ਕੋ ਭਾਈ ਪਦਮਾ ਸਿੱਖ ਆਪਨੇ ਨਗਰ ਦਬੁਰਜੀ ਲੈ ਕੇ ਆਇ ਗਿਆ। ਸਤਿਗੁਰੂ ਜੀ ਕੁਝ ਸਮਾਂ ਇਸ ਕੇ ਹਾਂ ਨਿਵਾਸ ਕਰ ਕੇ ਸਿਆਲ ਕਾ ਮੌਸਮ ਭਾਈ ਕੀਰਤੀਏ ਕੀ ਨਗਰੀ ਗਲੋਟੀਆਂ ਖੁਰਦ ਮੇਂ ਜਾਇ ਬਿਤੀਤ ਕੀਆ। ਚੜ੍ਹਦੇ ਸਾਲ ਸਤਰਾਂ ਸੈ ਸਤਾਰਾਂ ਕੋ ਬੈਸਾਖੀ ਕਾ ਤਿਉਹਾਰ ਰਾਜੇ ਸ਼ੱਲ ਕੀ ਨਗਰੀ—ਸ਼ੱਲਕੋਟ ਮੇਂ-ਜਾਇ ਮਨਾਇਆ। ਭਾਈ ਨੰਦ ਲਾਲ ਆਪਣੇ ਦੂਹਾਂ ਬੱਚਿਆਂ ਭਾਗ ਮੱਲ, ਬਾਗ ਮੱਲ ਕੋ ਗੈਲ ਲੈ ਗੁਰੂ ਜੀ ਕੇ ਆਇ ਚਰਨ ਪਰਸੇ। ਸਤਿਗੁਰੂ ਜੀ ਕੁਝ ਦਿਵਸ ਸ਼ੱਲ ਕੋਟ ਮੇਂ ਨਿਵਾਸ ਕਰ ਕੇ ਆਗੇ ਜਾਨੇ ਕੀ ਤਿਆਰੀ ਕੀ।

ਭਾਈ ਮੱਖਨ ਸ਼ਾਹ ਜੋ ਗੁਰੂ ਕਾ ਸਿੱਖ ਥਾ, ਇਸ ਕਾ ਟਾਂਡਾ ਕਸ਼ਮੀਰ ਦੇਸ਼ ਮੇਂ ਜਾਇ ਰਹਾ ਥਾ। ਸਤਿਗੁਰੂ ਜੀ ਏਸ ਕੇ ਟਾਂਡੇ ਮੇਂ ਸ਼ਾਮਲ ਹੋਇ ਸ੍ਰੀ ਨਗਰ ਜਾਇ ਪ੍ਰਵੇਸ਼ ਕੀਆ।[1]

---

1. ਗੁਰੂ ਹਰਿ ਰਾਇ ਜੀ ਮਹਿਲ ਸੱਤਮਾਂ ਬੇਟਾ ਬਾਬਾ ਗੁਰਦਿੱਤਾ ਜੀ ਕਾ . ਸੰਮਤ ਸਤਰਾਂ ਸੈ ਸਤਾਰਾਂ ਕ੍ਰਿਸ਼ਨਾਂ ਪਖੇ ਜੇਠ ਮਾਸ ਕੀ ਪੰਚਮੀ ਕੇ ਦਿਹੁੰ ਸ੍ਰੀ ਨਗਰ ਆਏ ਕਸ਼ਮੀਰ→

ਭਾਈ ਦਾਸਾ, ਭਾਈ ਅੜੂ ਰਾਮ ਆਦਿ ਸਿਖਾਂ ਕੇ ਗੈਲਿ ਸ੍ਰੀ ਨਗਰ ਸੇ ਚੱਲ ਕੇ ਮਟਨ ਮਾਰਤੰਡ ਤੀਰਥਾਂ ਕੀ ਯਾਤਰਾ ਕਰ ਕੇ—ਭਾਈ ਮੱਖਨ ਸ਼ਾਹ ਕੀ ਨਗਰੀ ਮੋਟੇ ਟਾਂਡੇ ਮੇਂ ਜਾਇ ਬਿਰਾਜੇ। ਭਾਵੀ ਵੱਸ ਭਾਈ ਮੱਖਨ ਸ਼ਾਹ ਕਾ ਪਿਤਾ—ਭਾਈ ਦਾਸਾ ਮੋਟੇ ਟਾਂਡੇ ਮੇਂ ਗੁਰਪੁਰੀ ਪਧਾਰ ਗਿਆ ਸੀ। ਭਾਈ ਮੱਖਨ ਸ਼ਾਹ ਸੇ ਵਿਦਾਇਗੀ ਲੈ ਕੇ ਸਨੇਂ ਸਨੇਂ ਕਸ਼ਮੀਰ ਦੇਸ ਦਾ ਦਉਰਾ ਕਰਤੇ ਹੁਏ ਵਾਪਸੀ ਮੇਂ ਅਖਨੂਰ ਆਦਿ ਨਗਰਾਂ ਥੀ ਹੋਤੇ ਹੂਏ ਸ੍ਰੀ ਰਾਮ ਜੀ ਕੇ ਅਨਿੰਨ ਭਗਤ-ਸ੍ਰੀ ਜਾਮਾਂਵੰਤ ਕੀ ਨਗਰੀ ਜੰਮੂ ਵਿਖੇ ਆਇ ਪ੍ਰਵੇਸ਼ ਕੀਆ। ਗੁਰੂ ਜੀ ਕਾ ਜੰਮੂ ਨਗਰੀ ਆਨਾ ਸੁਨ, ਭਾਈ ਕਾਨ੍ਹਾ ਇਲਾਕੇ ਦੀਆਂ ਸਿੱਖ ਸੰਗਤਾਂ ਕੋ ਗੈਲ ਲੈ—ਦਰਸ਼ਨ ਪਾਨੇਂ ਆਇਆ। ਸਤਿਗੁਰਾਂ ਸਭਨਾਂ ਦੀਆਂ ਮਨੋਂ ਕਾਮਨਾਂ ਪੂਰਨ ਕਰੀਆਂ।

ਜੰਮੂ ਨਗਰੀ ਸੇ ਰਵਾਨਾਂ ਹੋਇ ਰਸਤੇ ਮੇਂ ਨਾਮ ਬਾਣੀ ਦਾ ਉਪਦੇਸ਼ ਦੇਤੇ ਰਾਮਗੜ੍ਹ, ਖਿਰੜੀ, ਸਾਂਬਾ ਆਦਿ ਨਗਰਾਂ ਥੀਂ ਵਿਚਰੰਦੇ ਹੂਏ ਪਠਾਨ ਕੋਟ ਗਾਂਉ ਕੇ ਲਵੇ ਏਕ ਟਿੱਲੇ ਤੇ ਜਾਇ ਡੇਰਾ ਕੀਆ। ਦੋਇ ਦਿਵਸ ਇਸ ਨਗਰੀ ਮੇਂ ਸਤਿਗੁਰਾਂ ਨਿਵਾਸ ਰਾਖਾ। ਏਕ ਦਿਵਸ ਏਕ ਬੁੱਢੀ ਮਾਈ ਆਪਨੇ ਪੋਤੇ ਕੇ ਸਾਥ ਦਰਸ਼ਨ ਪਾਨੇਂ ਆਈ। ਗੁਰੂ ਜੀ ਨੇ ਪੂਛਾ ਮਾਤਾ! ਏਸ ਬਾਲਕ ਕੋ ਕੌਨ ਸਾ ਦੁਖ ਹੈ ਹਮੇਂ ਬਤਾਈਏ। ਮਾਤਾ ਹਉਕਾ ਭਰ ਕੇ ਬੋਲੀ, ਮਹਾਰਾਜ! ਇਸੇ ਸੋਕੇ ਕਾ ਦੁਖ ਹੈ, ਮੇਰਾ ਬਗੈਰ ਇਸ ਕੇ ਹੋਰ ਕਾਈ ਸਹਾਰਾ ਨਹੀਂ। ਸਤਿਗੁਰਾਂ ਇਸ ਕੀ ਦਰਦ ਭਰੀ ਵਾਰਤਾ ਸੁਨ ਕੇ ਕਹਾ, ਮਾਤਾ! ਏਸ ਟਿਲੇ ਕੇ ਸਾਥ ਵਾਲੀ ਛਪੜੀ ਸੇ ਪਾਨੀ ਲੇ ਕੇ ਪਾਂਚ ਬਾਰੀ ਛੱਟੇ ਏਸ ਕੇ ਬਦਨ ਤੇ ਮਾਰੋ, ਯਿਹ ਠੀਕ ਹੋਇ ਜਾਇਗਾ। ਇਹ ਛਪੜੀ ਬੜੀ ਸ਼ਕਤੀ ਵਾਲੀ ਹੈ। ਯਹਾਂ ਏਸ ਕੇ ਕਿਨਾਰੇ ਬਤਸ਼ ਰਿਸ਼ੀ ਨੇ ਤਪਸਿਆ ਕੀ ਥੀ। ਮਾਤਾ ਜੀ ਨੇ ਗੁਰੂ ਜੀ ਕਾ ਬਚਨ ਪਾਇ ਪਾਂਚ ਦਫਾ ਛਪੜੀ ਸੇ ਪਾਨੀ ਲੈ ਕੇ ਆਪਨੇ ਪੋਤੇ ਕੇ ਬਦਨ ਤੇ ਛੱਟੇ ਮਾਰੇ ਜਿਸ ਸੇ ਲੜਕੇ ਕਾ ਦੁਖ ਜਾਤਾ ਰਹਾ। ਦੇਖਨੇ ਵਾਲੇ ਸਭ ਲੋਗ ਅਚੰਭਾ ਹੋਇ ਗਏ। ਸਭਨਾਂ ਮੁਖ ਥੀਂ 'ਧੰਨ ਗੁਰੂ ਨਾਨਕ' ਅਲਾਪਿਆ।6।

## 7. ਸਾਖੀ ਸ੍ਰੀ ਕਰਤਾ ਪੁਰਖ (ਰਾਮ ਰਾਇ) ਜੀ ਕੀ ਕੀਰਤਪੁਰ ਸੇ ਦਿਹਲੀ ਜਾਨੇਂ ਕੀ ਚਾਲੀ

ਗੁਰੂ ਜੀ ਸੰਮਤ ਸਤਰਾਂ ਸੈ ਸਤਾਰਾਂ ਕੇ ਆਖਰੀ ਦਿਹੁੰ ਮੇਂ ਕੋਟ ਗੁਰੂ ਹਰਿ ਰਾਇ (ਕੀਰਤਪੁਰ) ਮੇਂ ਆਇ ਨਿਵਾਸ ਕੀਆ। ਸਤਿਗੁਰਾਂ ਕਾ ਕੋਟ ਗੁਰੂ ਹਰਿ ਰਾਇ ਮੇਂ ਆਨਾ ਸੁਨ ਬੈਸਾਖੀ ਕੇ ਪੁਰਬ ਤੇ ਚਾਰੋਂ ਦਿਸ਼ਾ ਸੇ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇਂ

---

←ਦੇਸ਼ ਮੇਂ, ਗੈਲੇ ਮਖਨ ਸ਼ਾਹ ਆਇਆ ਬੇਟਾ ਦਾਸੇ ਕਾ, ਪੋਤਾ ਬਿੰਨੇ ਕਾ, ਨਾਤੇ ਬਹੋੜੂ ਕੇ ਬੰਸ ਸਾਉਨ ਕੀ, ਪੋਲੀਆ ਗੋਤਰ ਬਨਜਾਰਾ।...

ਗੈਲੇ ਮੱਖੂ ਚੰਦ ਆਇਆ ਚੇਲਾ ਅਲਮਸਤ ਜੀ ਕਾ, ਪੋਤਾ ਚੇਲਾ ਗੁਰਦਿਤਾ ਜੀ ਕਾ, ਪੜਪੋਤਾ ਚੇਲਾ ਬਾਵਾ ਸ੍ਰੀ ਚੰਦ ਜੀ ਕਾ, ਨਾਦੀ ਬੰਸ ਗੁਰੂ ਨਾਨਕ ਜੀ ਕੀ, ਹੋਰ ਸਿੱਖ ਫਕੀਰ ਆਏ, ਮੱਖਨ ਸ਼ਾਹ ਕੇ ਟਾਂਡੇ ਮੇਂ ਚਾਰ ਮਾਸ ਕਸ਼ਮੀਰ ਦੇਸ ਰਹੇ।

[ਭੱਟ ਵਹੀ ਤਲਉਂਢਾ, ਪਰਗਣਾ ਜੀਂਦ

ਆਈਆਂ। ਇਸੀ ਦਿਹੁ ਬਾਦਸ਼ਾਹ ਔਰੰਗਜ਼ੇਬ ਕਾ ਭੇਜਾ ਅੰਬੇਰ ਵਾਲੇ ਰਾਜੇ ਜੈ ਸਿੰਘ ਮਿਰਜ਼ਾ ਕਾ ਦੀਵਾਨ, ਕੋਟ ਗੁਰੂ ਹਰਿ ਰਾਇ ਜੀ ਮੇਂ ਆਇ ਪਹੁੰਚਾ। ਇਸ ਨੇ ਕਹਾ, 'ਗਰੀਬਨਿਵਾਜ਼ ! ਤੁਝੇ ਬਾਦਸ਼ਾਹ ਨੇ ਦਿਹਲੀ ਦਰਬਾਰ ਮੇਂ ਬੁਲਾਇਆ ਹੈ, ਤੁਸਾਂ ਕੋ ਲੇਨੇ ਕੇ ਲੀਏ ਆਇਆ ਹਾਂ, ਤਿਆਰੀ ਕਰੀਏ।' ਗੁਰੂ ਜੀ ਨੇ ਇਸ ਸੇ ਸਾਰੀ ਬਾਰਤਾ ਸੁਨ ਕੇ ਦਰੀਏ ਸਿੱਖ ਸੇ ਕਹਾ, ਤੁਮ ਰਾਮਰਾਇ ਕੋ ਬੁਲਾ ਲਾਈਏ। ਉਸ ਇਨ ਕੇ ਹਮਰਾਹ ਬਾਦਸ਼ਾਹ ਕੀ ਕਚਹਿਰੀ ਮੇਂ ਦਿਹਲੀ ਜਾਨਾ ਹੈ। ਦੀਵਾਨ ਦਰਘਾ ਮੱਲ ਸੇ ਬਚਨ ਹੋਆ ਕਿ ਤੁਸਾਂ ਇਨ ਕੀ ਗੈਲ ਜਾਨਾ ਹੈ, ਤਿਆਰੀ ਕਰੀਏ। ਸਤਿਗੁਰਾਂ ਬੇਟਾ ਰਾਮ ਰਾਇ ਕੋ ਰਥ ਬਹਿਲੀ ਮੇਂ ਬਿਠਾਇ ਕੇ ਥਾਪਨਾਂ ਦਈ, ਕਹਾ ਕਿ 'ਹਮ ਆਪ ਕੇ ਅੰਗ-ਸੰਗ ਹੈਂ, ਕਿਸੀ ਬਾਤ ਕਾ ਭੈ ਨਹੀਂ ਮਾਨਨਾਂ, ਨਿਸ਼ੰਕ ਹੋਇ ਕੇ ਆਗੇ ਸੇ ਉਤਰ ਦੇਨਾ।'

ਬਚਨ ਹੂਆ ਬੇਟਾ ! ਦਿਹਲੀ ਮੇਂ ਬਾਦਸ਼ਾਹ ਔਰੰਗਜੇਬ ਆਪ ਸੇ ਜੋ ਪੂਛੇ, ਜਿਉਂ ਕਾ ਤਿਉਂ ਕਹਿ ਦੇਨਾਂ ਢੀਲ ਨਹੀਂ ਪਾਨੀ। ਆਪ ਕੇ ਕਹੇ ਬਚਨ ਸਭ ਸਤਿ ਹੋਇੰਗੇ। ਅਸਾਂ ਤੁਸਾਂ ਕੋ ਗੁਰੂ ਨਾਨਕ ਜੀ ਕੇ ਦਰ ਸੇ ਸਭ ਰਿੱਧੀਆਂ ਸਿੱਧੀਆਂ ਬਖਸ਼ ਦਈ ਹੈਂ। ਪਾਸ ਖਲੋ ਭਾਈ ਬਹਿਲੋ ਕੇ ਗੁਰਦਾਸ ਸੇ ਬਚਨ ਹੋਆ, ਆਪ ਜਾਇੰ ਸ੍ਰੀ ਗ੍ਰੰਥ ਜੀ ਕੋ ਲੈ ਆਈਏ।[1] ਆਪ ਨੇ ਸਾਹਿਬਜ਼ਾਦੇ ਕੇ ਸਾਥ ਦਿਹਲੀ ਮੇਂ ਜਾਨਾਂ ਹੈ। ਜਹਾਂ ਮਾਰਗ ਮੇਂ ਡੇਰਾ ਕਰੇਂ, ਸ੍ਰੀ ਗ੍ਰੰਥ ਜੀ ਕਾ ਬੀਚਾਰ ਕਰਨਾ। ਗੁਰੂ ਹਰਿ ਥਾਂਇ ਸਹਾਈ ਹੋਇਗਾ, ਸਤਿ ਕਰ ਕੇ ਮਾਨਨਾ। ਬੈਸਾਖੀ ਸੇ ਅਗਲੇ ਦਿਵਸ ਸ੍ਰੀ ਕਰਤਾ ਪੁਰਖ, ਕੋਟ ਗੁਰੂ ਹਰਿ ਰਾਇ ਜੀ ਸੇ ਵਿਦਾ ਹੋਇ ਸਨੇਂ ਸਨੇਂ ਮਾਰਗ ਮੇਂ ਨਾਮ ਬਾਨੀ ਕਾ ਉਪਦੇਸ਼ ਦੇਤੇ ਹੂਏ ਦਿਹਲੀ ਨਗਰ ਮੇਂ ਜਾਇ ਪਹੁੰਚੇ। ਬਾਹਰ ਏਕ ਟੋਭੇ ਕੇ ਕਿਨਾਰੇ ਆਇ ਡੇਰਾ ਕੀਆ।

ਬਾਦਸ਼ਾਹ ਔਰੰਗਜ਼ੇਬ ਨੇ ਇਨ ਕਾ ਆਨਾ ਪਾਇ—ਕਾਜ਼ੀ ਕੇ ਹਾਥ ਜ਼ਹਿਰ ਸੇ ਭਿਗੀ – ਏਕ ਖ਼ੂਬਸੂਰਤ ਪੁਸ਼ਾਕ ਭੇਜੀ। ਅੰਤਰਯਾਮੀ ਬਾਬਾ ਜੀ ਜਾਨ ਗਏ, ਇਹ ਬਿਖ ਸੇ ਭਿਗੀ ਹੋਈ ਹੈ। 'ਸਤਿਨਾਮ ਸ੍ਰੀ ਵਾਹਿਗੁਰੂ' ਕਹਿ ਕੇ ਇਸੇ ਗਲੇ ਮੇਂ ਪਾਇ ਲੀਆ। ਜਿਸ ਤਰ੍ਹਾਂ ਚੰਦਨ ਕੇ ਬਿਰਛ ਸੇ ਲਾਗਤੇ ਹੀ ਸਰਪ ਕੋ ਸੀਤਲਤਾ ਮਿਲ ਜਾਤੀ ਹੈ ਇਸੀ ਤਰ੍ਹਾਂ ਪੁਸ਼ਾਕੀ ਕਾ ਬਾਬਾ ਜੀ ਕੇ ਬਦਨ ਸੇ ਛੂਹਨੇ ਕੇ ਬਾਦ ਬਿਖ ਕਾ ਅਸਰ ਜਾਤਾ ਰਹਾ। ਇਹ ਦਿਹਲੀ ਮੇਂ ਬਾਬਾ ਜੀ ਕੀ ਪਹਿਲੀ ਕਰਾਮਾਤ ਥੀ। ਬਾਦਸ਼ਾਹ ਸੁਨ ਕੇ ਬੜਾ ਅਸਚਰਜ ਹੂਆ। ਕਾਜ਼ੀ ਸੇ ਪੂਛ ਇਨ ਕਾ ਆਸਨ ਏਕ ਗਹਿਰੇ ਕੂੰਏ ਕੇ ਉਪਰ ਲਗਾਇ ਦੀਆ। ਸ੍ਰੀ ਰਾਮ ਰਾਇ ਜੀ ਮੁਸਕਰਾਏ, ਜਾਨਾ ਕਿ ਇਸ ਮੇਂ ਭੀ ਕਪਟ ਹੈ। 'ਸਤਿਨਾਮ' ਕਹਿ ਕੇ ਏਸ ਲਗੇ ਆਸਨ ਤੇ ਆਇ ਬੈਠੇ। ਆਸਨ ਸੁਮੇਰ ਪਰਬਤ ਕੀ ਤਰਹਿ ਅਚੱਲ ਹੋਇ ਗਿਆ, ਇਹ ਇਨ ਕੀ ਦੂਜੀ ਅਜ਼ਮਤ ਥੀ।

ਬਾਦਸ਼ਾਹ ਨੇ ਸ਼ਾਹੀ ਕਾਜ਼ੀ ਸੇ ਪੂਛਾ ਅਬ ਕਿਆ ਕਰਨਾ ਚਾਹੀਏ। ਆਗੇ ਸੇ ਕਾਜ਼ੀ

---

1. ਇਹ ਬੀੜ ਸ੍ਰੀ ਦਰਬਾਰ ਸਾਹਿਬ ਬਾਬਾ ਰਾਮ ਰਾਇ ਡੇਹਰਾਦੂਨ ਵਿਖੇ ਸੁਰੱਖਿਅਤ ਹੈ। ਇਸ ਪੁਰ ਗੁਰੂ ਹਰਿ ਰਾਇ ਜੀ ਦਾ ਨੀਸਾਣ ਹੈ। ਸੰਮਤ ਇਉਂ ਲਿਖਿਆ ਹੈ : 'ਸੰਮਤ 1716 ਵਰਖੇ ਮਾਂਹ ਵੈਸਾਖ ਵਦੀ 1 (ਇਕ) ਦੇ ਦਿਨ ਗਰੰਥ ਲਿਖਾ।'

ਬੋਲਾ, ਬਾਦਸ਼ਾਹ ਸਲਾਮਤ ! ਇਸ ਮੇਂ ਕਾਈ ਗ਼ੈਬੀ ਤਾਕਤ ਹੈ। ਇਸ ਕੀ ਇਹ ਤਾਕਤ ਖਤਮ ਕਰਨੇ ਕੇ ਲੀਏ ਇਸੇ ਗਾਂਇ ਕਾ ਗੋਸ਼ਤ ਖਿਲਾਨਾ ਚਾਹੀਏ ਜਿਸ ਸੇ ਏਸ ਕਾ ਧਰਮ ਨਸ਼ਟ ਹੋਇ ਜਾਇ। ਐਸਾ ਕਰਨੇ ਸੇ ਏਸ ਮੇਂ ਜੋ ਕਾਈ ਗ਼ੈਬੀ ਤਾਕਤ ਹੈ ਉਹ ਜਾਤੀ ਰਹੇਗੀ। ਬਾਦਸ਼ਾਹ ਨੇ ਸ਼ਾਹੀ ਕਾਜ਼ੀ ਕਾ ਦੀਆ ਮਸ਼ਵਰਾ ਸਹੀ ਮਾਨਾ। ਸ੍ਰੀ ਕਰਤਾ ਪੁਰਖ ਕੇ ਲੀਏ ਗਾਂਇ ਕਾ ਗੋਸ਼ਤ ਰਿਧਵਾਇ ਬਵਰਚੀ ਕੇ ਹਾਥ ਮੇਂ ਦੇ ਭੇਜਾ। ਗੈਲ ਇਸ ਕੇ ਦਰੋਗਾ ਆਇਆ। ਜਾਨੀ ਜਾਨ ਬਾਬਾ ਜੀ ਆਏ ਥਾਲ ਕੋ ਦੇਖ ਮੁਸਕਰਾਇ ਕਹਾ ਕਿ ਯੇ ਖਾਨਾ ਹਮੇਂ ਬਾਦਸ਼ਾਹ ਨੇ ਸ਼ਾਹੀ ਕਾਜ਼ੀ ਕੇ ਕਹਨੇ ਸੇ ਭੇਜਾ ਹੈ, ਲਾਈਏ ਏਸ ਮੇਂ ਕਿਆ ਹੈ। ਐਸਾ ਕਹਿ ਕੇ ਦਾਂਏ ਬਾਜੂ ਸੇ ਥਾਲ ਸੇ ਪੜਦਾ ਉਠਾਇਆ—ਸਭ ਫੂਲ ਹੀ ਫੂਲ ਨਜ਼ਰ ਆਏ। ਦਿਹਲੀ ਸ਼ਹਿਰ ਮੇਂ ਇਹ ਸ੍ਰੀ ਕਰਤਾ ਪੁਰਖ ਜੀ ਕੀ ਤੀਜੀ ਕਰਾਮਾਤ ਥੀ।

## 8. ਸਾਖੀ ਮੱਕੇ ਸੇ ਆਏ ਬੇਰੋਂ ਕੀ ਚਾਲੀ

ਬਾਦਸ਼ਾਹ ਸ੍ਰੀ ਕਰਤਾ ਪੁਰਖ ਕਾ ਡੇਰਾ ਦਰਿਆਇ ਜਮਨਾਂ ਕੇ ਕਿਨਾਰੇ ਚੰਦਰਾਵਲ ਨਾਮੀਂ ਖੇੜੇ ਮੇਂ ਲਗਵਾਇ ਦੀਆ। ਦਿਹਲੀ ਨਿਵਾਸੀ ਸਿੱਖ ਸੰਗਤਾਂ ਬਾਬਾ ਜੀ ਕਾ ਆਨਾ ਸੁਨ ਦਰਸ਼ਨ ਪਾਨੇਂ ਆਨੇ ਜਾਨੇ ਲਾਗ ਗਈਆਂ। ਏਕ ਦਿਵਸ ਬਾਦਸ਼ਾਹ ਨੇ ਲੰਗਰ ਕੇ ਲੀਏ ਸ੍ਰੀ ਕਰਤਾ ਪੁਰਖ ਕੋ ਏਕ ਬੱਕਰਾ ਭੇਜਾ। ਸਾਹਿਬ ਰਾਮਰਾਇ ਜੀ ਜਾਨ ਗਏ ਕਿ ਇਸ ਮੇਂ ਵੀ ਕਾਈ ਕਪਟ ਹੈ, ਬੱਕਰਾ ਮਾਰਾ ਗਿਆ। ਏਸ ਕੀ ਏਕ ਟਾਂਗ ਸ਼ਾਹੀ ਕਾਜ਼ੀ ਕੋ ਦੇ ਭੇਜੀ, ਬਾਕੀ ਰਸੋਈ ਮੇਂ ਪਾਇ ਲੀਆ। ਦੀਵਾਨ ਦਰਘਾ ਮੱਲ ਸੇ ਬਚਨ ਹੂਆ - ਬੱਕਰੇ ਕੀ ਖਾਲ ਤੇ ਅਸਥੀਆਂ ਏਸ ਗੜ੍ਹੇ ਮੇਂ ਪਾਇ ਦੀਜੀਏ, ਦੀਵਾਨ ਨੇ ਐਸਾ ਹੀ ਕੀਆ। ਅਗਲੇ ਦਿਹੁੰ ਬਾਦਸ਼ਾਹ ਨੇ ਸਾਹਿਬ ਰਾਮਰਾਇ ਜੀ ਕੋ ਆਪਨੇ ਪਾਸ ਬੁਲਾਇ ਕੇ ਕਹਾ ਕਿ ਪੀਰ ਜੀ ! ਇਹ ਬੱਕਰਾ ਜੋ ਆਪ ਕੋ ਭੇਜਾ ਗਿਆ ਥਾ ਸ਼ਹਿਜ਼ਾਦੇ ਕਾ ਰਾਖਵਾਂ ਸੀ, ਉਹ ਮਾਂਗ ਰਹਾ ਹੈ, ਅਬ ਕਿਆ ਕੀਆ ਜਾਏ। ਸ੍ਰੀ ਕਰਤਾ ਪੁਰਖ ਜੀ ਮੁਸਕਰਾਏ ਦੀਵਾਨ ਦਰਘਾ ਮੱਲ ਸੇ ਬਚਨ ਹੋਆ – ਤੁਮ ਜਾਇਕੇ – ਗੜ੍ਹੇ ਸੇ ਬੱਕਰਾ ਲੈ ਆਉ — ਬੱਕਰਾ ਵਹਾਂ ਤੀਨ ਟਾਂਗੋਂ ਕੇ ਸਹਾਰੇ ਖੜਾ ਹੈ। ਦੀਵਾਨ ਜੀ ਬਚਨ ਪਾਇ ਬੱਕਰਾ ਲੈ ਆਇ—ਸ੍ਰੀ ਕਰਤਾ ਪੁਰਖ ਜੀ ਨੇ ਕਹਾ, ਬਾਦਸ਼ਾਹ ਬੱਕਰਾ ਆ ਗਿਆ ਹੈ, ਦੇਖੋ ਵੋਹੀ ਹੈ ? – ਏਸ ਬੱਕਰੇ ਕੀ ਚੌਥੀ ਟਾਂਗ ਤੇਰੇ ਕਾਜ਼ੀ ਪਾਸ ਹੈ, ਉਸੇ ਬੁਲਾਇ ਕੇ ਲਗਵਾਇ ਲੇਨੀ। ਬਾਦਸ਼ਾਹ ਇਹ ਦੇਖ ਬੜਾ ਸ਼ਰਮਿੰਦਾ ਹੋਆ –ਇਹ ਸਾਹਿਬਾਂ ਕੀ ਚੌਥੀ ਕਰਾਮਾਤ ਸੀ।

ਏਕ ਦਿਹੁੰ ਔਰੰਗਜ਼ੇਬ ਆਗਰੇ ਸੇ ਦੇਹਲੀ ਆ ਰਹਾ ਥਾ, ਸ੍ਰੀ ਕਰਤਾ ਪੁਰਖ ਇਨ ਕੇ ਹਮਰਾਹ ਥਾ। ਬਾਦਸ਼ਾਹ ਕੋ ਕਿਸੀ ਸ਼ਖਸ ਨੇ ਮੱਕੇ ਸੇ ਲਾਏ ਬੇਰੀ ਕੇ ਫਲ ਦੀਏ। ਇਨ੍ਹੈ ਸ੍ਰੀ ਰਾਮ ਰਾਇ ਜੀ ਸੇ ਕਹਾ, ਪੀਰ ਜੀ ! ਖਾਈਏ ਇਹ ਮੱਕਾ ਸ਼ਰੀਫ ਸੇ ਆਏ ਪਾਕ ਬੇਰ ਹੈਂ। ਬਾਬਾ ਜੀ ਸੁਨ ਕੇ ਮੁਸਕਰਾਏ—ਬਚਨ ਹੂਆ—'ਬਾਦਸ਼ਾਹ ਇਹ ਪੰਛੀਆਂ ਕੇ ਠੂੰਗੇ ਹੋਏ ਨਾਪਾਕ ਬੇਰ ਹੈਂ, ਲਉ ਹਮ ਆਪ ਕੋ ਮੱਕਾ ਸ਼ਰੀਫ ਸੇ ਪਾਕ ਬੇਰ ਮੰਗਵਾਇ ਦੇਤੇ

ਹੈਂ ।' ਐਸਾ ਕਹਿ ਆਪਨਾ ਦਾਇਆਂ ਹਾਥ ਪਸਾਰਾ, ਤਾਜ਼ੇ ਬੇਰਾਂ ਸੇ ਭਰੀ ਹੁਈ ਮੁਠੀ ਬਾਦਸ਼ਾਹ ਸੇ ਲਾਇ ਦਈ। ਇਹ ਬੇਰ ਠੂੰਗੇ ਹੂਏ ਬੇਰੋਂ ਸੇ ਜ਼ਿਆਦਾ ਮੀਠੇ ਥੇ। ਬਾਦਸ਼ਾਹ ਐਸਾ ਦੇਖ ਬੜਾ ਅਸਚਰਜ ਹੂਆ—ਕਹਾ, ਪੀਰ ਜੀ ! ਤੇਰੀਆਂ ਤੂੰ ਹੀ ਜਾਣੇਂ। ਇਹ ਅੰਤਰਯਾਮੀ ਬਾਬਾ ਜੀ ਕੀ ਪਾਂਚਮੀ ਕਰਾਮਾਤ ਸੀ। ਏਕ ਦਿਵਸ ਸ਼ਾਹੀ ਮੌਲਾਨੇਂ ਬਾਦਸ਼ਾਹ ਸੇ ਕਹਾ, 'ਜਨਾਬ ਆਲੀ ! ਆਪ ਕੇ ਹਾਂ ਜੋ ਹਿੰਦੂ ਫ਼ਕੀਰ ਰਹਿਤਾ ਹੈ, ਏਸ ਕੇ ਸਾਥੀ ਰੋਜ਼ਾਨਾਂ ਫ਼ਜ਼ਰੇ[1] ਕੁਫਰ ਬੋਲਤੇ ਹੈਂ, ਇਸ ਕੀ ਆਮ ਚਰਚਾ ਹੈ। ਕਹਿਤੇ ਹੈਂ ਕਿ ਮੁਸਲਮੀਨ ਕੀ ਮਾਟੀ ਏਕ ਦਫ਼ਾ ਜ਼ਰੂਰ ਜਲੇਗੀ। ਇਹ ਸ਼ਰ੍ਹਈ ਮਸਲਾ ਹੈ ਇਸੇ ਪੂਛਨਾਂ ਚਾਹੀਏ। ਦੂਜਾ ਏਸ ਕਾ ਨਾਮ ਕਰਤਾ ਪੁਰਖ ਹੈ ਇਹ ਭੀ ਨਾਮ ਸ਼ਰ੍ਹਾ ਕੇ ਖਿਲਾਫ਼ ਹੈ। ਦਿਹਲੀ ਮੇਂ ਏਸ ਕੀ ਵੀ ਆਮ ਚਰਚਾ ਹੈ, ਹਮਨੇਂ ਆਇ ਕੇ ਤੁਝੇ ਬਤਲਾਇ ਦੀਆ ਹੈ। ਜਨਾਬ ਖੁਦ ਇਨ ਦੋਨੋਂ ਮਸਲੋਂ ਕੋ ਹਿੰਦੂ ਫ਼ਕੀਰ ਸੇ ਪੂਛ ਕੇ ਮੋਮਨਾਂ ਕੀ ਹੱਕ ਤਲਫ਼ੀ ਦੂਰ ਕੀ ਜਾਏ। ਏਸ ਮੇਂ ਦੇਰ ਲਾਨੀ ਠੀਕ ਨਾ ਹੋਇਗੀ।

ਬਾਦਸ਼ਾਹ ਨੇ ਸ੍ਰੀ ਕਰਤਾ ਪੁਰਖ ਸੇ ਪੂਛਾ, ਪੀਰ ਜੀ—ਹਮੇਂ ਬਤਲਾਈਏ ਕਿ ਬਾਬਾ ਨਾਨਕ ਹਿੰਦੂ ਮੁਸਲਮ ਦੋਨੋਂ ਕਾ ਸਾਂਝਾ ਮਾਨਾ ਹੂਆ ਪੀਰ ਥਾ। ਉਨ੍ਹੇ ਐਸਾ ਫਿਕਰਾ ਕਿਉਂ ਕਹਾ ਜੈਸਾ ਕਿ ਹਰ ਰੋਜ਼ ਫ਼ਜ਼ਰੇ ਆਪ ਕੇ ਡੇਰੇ ਬੋਲਾ ਜਾਤਾ ਹੈ। ਇਸ ਮੇਂ ਆਪ ਹਮਾਰੀ ਨਿਸ਼ਾ ਕਰੀਏ ਉਸ ਕੇ ਅਲਫ਼ਾਜ਼ ਯੇ ਹੈਂ :

ਸਲੋਕ ਮਹਲਾ ੧ ॥
ਮਿਟੀ ਮੁਸਲਮਾਨ ਕੀ, ਪੇੜੈ ਪਈ ਕੁਮ੍ਹਿਆਰ ॥
ਘੜਿ ਭਾਂਡੇ ਇਟਾ ਕੀਆ, ਜਲਦੀ ਕਰੇ ਪੁਕਾਰ।
ਜਲਿ ਜਲਿ ਰੋਵੈ ਬਪੁੜੀ, ਝੜਿ ਝੜਿ ਪਵਹਿ ਅੰਗਿਆਰ ॥
ਨਾਨਕ ਜਿਨਿ ਕਰਤੈ ਕਾਰਣੁ ਕੀਆ ਸੋ ਜਾਣੈ ਕਰਤਾਰੁ ॥2॥

ਬਾਬਾ ਜੀ ਨੇ ਬਾਦਸ਼ਾਹ ਸੇ ਸੁਨਕੇ ਸੁਤੇ-ਸੁਭਾ ਇੰਜ ਬਚਨ ਕੀਆ ਕਿ ਬਾਬਾ ਨਾਨਕ ਜੀ ਨੇ ਸੱਚ ਕਹਾ ਹੈ—ਉਹ ਕਦਾਚਿਤ ਕੂੜ ਨਹੀਂ ਸੀ ਅਲਾਪਦੇ। ਬਾਦਸ਼ਾਹ ਇਸ ਕਹੇ ਸ਼ੇਅਰ ਕਾ ਮਾਯਨਾ ਤੁਝੇ ਸਮਝਾਤਾ ਹੂੰ, ਦੇਖੀਏ ਜਿਹੜਾ ਪਾਕ ਮੁਸਲਮੀਨ—ਉਸ ਲਾਸ਼ਰੀਕ[2] ਖੁਦਾ ਕੋ ਪਹੁੰਚਾ ਹੈ, ਉਸ ਕੀ ਮਾਟੀ ਨਹੀਂ ਜਲੇਗੀ। ਜੈਸਾ ਕਿ ਭਗਤ ਕਬੀਰ, ਫਰੀਦ, ਸਧਨਾ ਬਗੈਰਾ—ਪੁਜੇ ਹੂਏ ਫਕੀਰ ਸਾਰੇ ਮਾਨੇ ਜਾਤੇ ਹੈਂ। ਜਿਹੜਾ ਮੁਸਲਮਾਨ ਬੇਈਮਾਨ ਖ਼ੁਦਾ ਸੇ ਨਮੁਕਰ ਐਸ਼ਪ੍ਰਸਤ ਹੈ, ਉਨ ਕੀ ਮਾਟੀ ਏਕ ਦਫ਼ਾ ਜ਼ਰੂਰ ਜਲੇਗੀ। ਖ਼ੁਦਾ ਐਸੇ ਬੰਦਿਆਂ ਕੋ ਨਹੀਂ ਬਖਸ਼ੇਗਾ, ਉਹ ਮਰ ਕਰ ਦੋਜ਼ਕ ਮੇਂ ਜਾਂਇਗੇ।'

ਬਾਦਸ਼ਾਹ ਸ੍ਰੀ ਕਰਤਾ ਪੁਰਖ ਸੇ ਯਿਹ ਸੁਨ ਕੇ ਬੋਲਾ ਕਿ ਪੀਰ ਜੀ ! ਇਸ ਮੇਂ ਤੋ ਹਮਾਰੀ ਨਿਸ਼ਾ ਹੋਇ ਗਈ। ਦੂਸਰਾ ਮਸਲਾ ਏਕ ਅਉਰ ਹੈ—ਜਿਸ ਕੀ ਮੁਸਲਮੀਨੋਂ ਮੇਂ ਆਮ ਚਰਚਾ ਹੈ—ਆਪ ਬਤਲਾਈਏ—ਦੇਖਨਾਂ ਅੱਲ੍ਹਾ ਤਾਲਾ ਲਾਸ਼ਰੀਕ ਹੈ ਉਸ ਕੇ ਬਿਲ-ਮੁਕਾਬਲੇ ਅਉਰ ਦੂਜਾ ਕਾਈ ਨਹੀਂ। ਆਪ ਮੁਝੇ ਬਤਲਾਈਏ ਫਿਰ ਆਪ ਕਾ ਨਾਮ

---

1. ਸਵੇਰੇ। 2. ਅਦੁੱਤੀ।

ਕਰਤਾ ਪੁਰਖ ਕੈਸੇ ਹੂਆ ? ਯੇ ਤੋਂ ਨਾਮ ਮਸਵਾਇ —ਉਸ ਲਾਸ਼ਰੀਕ ਖੁਦਾਇ ਕੇ ਔਰ ਕਿਸੀ ਦੂਜੇ ਕਾ ਨਾਮ ਨਹੀਂ ਹੋਇ ਸਕਤਾ। ਆਪ ਬਰਾਇ ਮੇਹਰਬਾਨੀ ਪਹਿਲੇ ਮਸਲੇ ਕੀ ਤਰ੍ਹਾਂ ਇਸੇ ਵੀ ਹੱਲ ਕਰੀਏ ਤਾਂ ਕਿ ਹਮਾਰੀ ਨਿਸ਼ਾ ਸਹੀ ਹੋਇ ਜਾਇ। ਬਾਬਾ ਜੀ ਯੇਹ ਬਾਦਸ਼ਾਹ ਸੇ ਅਲਫ਼ਾਜ਼ ਸੁਨ ਕੇ ਬੜੇ ਹੱਸੇ, ਕਹਾ ਹਮ ਤੋਂ ਕਿਸੀ ਸੇ ਨਹੀਂ ਕਹਿਤੇ ਕਿ ਹਮੇਂ ਕੋਈ ਕਰਤਾ ਪੁਰਖ ਕਹਿ ਕੇ ਬੁਲਾਏ। ਮੇਰੇ ਜਨਮ ਸੇ ਦੋ ਨਾਮ ਹੈਂ– ਏਕ ਰਾਮ ਰਾਇ, ਤੇ ਦੂਜਾ ਕਰਤਾ ਪੁਰਖ ਹੈ। ਤੁਸਾਂ ਅਗੇ ਸੇ ਰਾਮ ਰਾਇ ਕਹਿ ਕੇ ਬੁਲਾਇ ਲੀਆ ਕਰਨਾ, ਬਾਦਸ਼ਾਹ ਯਿਹ ਸੁਨ ਕੇ ਬੜਾ ਖੁਸ਼ੀ ਹੂਆ, ਕਿਹਾ —ਮੈਂ ਆਜ ਸੇ ਆਪ ਕਾ ਤੀਜਾ ਨਾਉਂ ਪੀਰ ਰਾਮ ਰਾਜਾ ਜੀ ਕਹਿ ਕੇ ਬੁਲਾਇ ਲੀਆ ਕਰੂੰਗਾ। ਯਿਹ ਨਾਮ ਰਾਜਾ ਦਸਰਥ ਕੇ ਬੇਟੇ ਸ੍ਰੀ ਰਾਮਚੰਦਰ ਜੀ ਕਾ ਥਾ, ਆਪ ਉਸੀ ਕਾ ਸਰੂਪ ਹੈਂ।

## 9. ਸਾਖੀ ਸ੍ਰੀ ਕਰਤਾ ਪੁਰਖ ਕੇ ਮਦਰ ਦੇਸ਼ ਜਾਨੇ ਕੀ ਚਾਲੀ

ਭਾਈ ਗੁਰਦਾਸ, ਕਲਿਆਨਾਂ ਆਦਿ ਜਿਹੜੇ ਮੁਖੀਏ ਸਿੱਖ ਬਾਬਾ ਜੀ ਕੇ ਗੈਲ ਥੇ, ਉਨ੍ਹੇ ਇਹ ਕੀਆ ਅਰਥ ਨਾ ਸੁਖਾਇਆ। ਜਬ ਬਾਬਾ ਜੀ ਵਾਪਸ ਆਪਨੇ ਡੇਰੇ ਚੰਦਰਾਵਲ ਖੇੜੇ ਆਏ ਤਾਂ ਇਨ੍ਹਾਂ ਸਿੱਖਾਂ ਹਾਥ ਬਾਂਧ ਬੇਨਤੀ ਕੀ, ਮਹਾਰਾਜ! ਆਪ ਕਾ ਕੀਆ ਅਰਥ ਗੁਰਆਸ਼ੇ ਅਨੁਸਾਰ ਠੀਕ ਨਹੀਂ ਹੈ। ਆਗੇ ਸੇ ਸ੍ਰੀ ਰਾਮ ਰਾਇ ਨੇ ਕਹਾ, ਭਾਈ ਸਿੱਖੋ! ਆਪ ਕਾ ਕਹਿਨਾ ਦਰੁਸਤ ਹੈ। ਯਿਹ ਹਮਾਰੇ ਸੇ ਬਡੀ ਭੂਲ ਹੂਈ ਹੈ ਜੋ ਹਮ ਨੇ ਅਰਥ ਕਾ ਅਨਰਥ ਕੀਆ ਹੈ। ਯਿਹ ਹਮ ਸੇ ਸੁਤੇ-ਸੁਭਾ ਹੋ ਗਿਆ ਹੈ, ਜਾਨ ਕੇ ਨਹੀਂ ਕੀਆ। ਪਿਤਾ ਗੁਰੂ ਜੀ ਹਮੇਂ ਬਖ਼ਸ਼ ਦੇਇੰਗੇ, ਉਹ ਬਖ਼ਸ਼ਨ ਯੋਗ ਹੈ। ਦੀਵਾਨ ਦਰਘਾ ਮੱਲ, ਭਾਈ ਗੁਰਦਾਸ ਤੇ ਕਲਿਆਨਾਂ ਆਦਿ ਸਿੱਖਾਂ ਆਪਨਾ ਜ਼ਰੂਰੀ ਫਰਜ਼ ਸਮਝ ਕੇ ਸ੍ਰੀ ਕਰਤਾ ਪੁਰਖ ਜੀ ਕੀ ਆਗਿਆ ਪਾਇ ਕੀਰਤਪੁਰ ਗੁਰੂ ਜੀ ਸੇ ਲਿਖਾ।[1] ਯਿਹ ਲਿਖੀ ਪਾਤੀ[2] ਲੈ ਕੇ ਭਾਈ ਦਰੀਆ ਸਿੱਖ ਮਾਰਗ ਕਾ ਪੰਧ ਮੁਕਾਇ, ਕੋਟ ਗੁਰੂ ਹਰਿਰਾਇ ਜੀ ਮੇਂ ਆਇ ਪਹੁੰਚਾ। ਇਸੇ ਦੀਵਾਨ ਦਰਘਾ ਮੱਲ ਆਦਿ ਸਿੱਖਾਂ ਕੀ ਦਈ ਪਾਤੀ ਸਤਿਗੁਰਾਂ ਆਗੇ ਮਸਤਕ ਟੇਕ ਕੇ ਜਾਇ ਰਾਖੀ। ਗੁਰੂ ਜੀ ਨੇ ਪਾਤੀ ਆਈ ਖੋਲ੍ਹ ਕੇ ਵਾਚੀ, ਵਾਪਸੀ ਲਿਖਾ, ਬੇਟਾ ਰਾਮ ਰਾਇ! ਤੇਰਾ ਕੀਆ ਅਰਥ ਇਹ ਸਹੀ ਨਹੀਂ। ਅਸਾਂ ਤੁਸਾਂ ਕੋ ਸਾਰੀਆਂ ਬਰਕਤਾਂ ਬਖਸ਼ ਕੇ ਦਿਹਲੀ ਮੇਂ ਭੇਜਾ ਥਾ, ਤੁਸਾਂ ਤੁਰਕ ਕੀ ਮਾਟੀ ਜਲਤੀ ਕਿਉਂ ਨਾ ਦਿਖਲਾਈ। ਅਬ ਤੁਮ ਮੁਝੇ ਪਿਆਰੇ ਨਹੀਂ ਲਗਤੇ, ਆਪ ਸੇ ਯਿਹ ਹੋਈ ਭੂਲ ਬਖ਼ਸ਼ਨ ਜੋਗ ਨਹੀਂ।

ਇਹ ਲਿਖੀ ਪਾਤੀ ਭਾਈ ਦਰੀਆ ਲੈ ਕੇ, ਸਤਿਗੁਰਾਂ ਕੋ ਸੀਸ ਨਿਵਾਇ ਘੋੜੇ ਤੇ ਸਵਾਰ ਹੋਇ ਦਿਹਲੀ ਕੀ ਤਰਫ ਆਇਆ। ਮਾਰਗ ਕਾ ਪੰਧ ਮੁਕਾਇ ਦਿਹਲੀ-ਚੰਦਰਾਵਲ ਖੇੜੇ ਪਹੁੰਚ ਬਾਬਾ ਜੀ ਸੇ ਨਮਸ਼ਕਾਰ ਕਰ ਕੇ ਪਾਤੀ ਇਨ ਕੇ ਹਾਥ ਮੇਂ ਦਈ। ਇਸ ਸਮੇਂ

1. ਬਖਤ ਮੱਲ ਕ੍ਰਿਤ 'ਖ਼ਾਲਸਾਨਾਮਾ' ਵਿਚ ਵੀ ਭਾਈ ਕਲਿਆਣਾ ਤੇ ਭਾਈ ਗੁਰਦਾਸ ਦੁਆਰਾ ਕਰਾਮਾਤਾਂ ਦਿਖਾਉਣ ਦੀ ਖ਼ਬਰ ਗੁਰੂ ਜੀ ਪਾਸ ਪਹੁੰਚੀ ਲਿਖੀ ਹੈ।
2. ਚਿੱਠੀ।

ਸ੍ਰੀ ਕਰਤਾ ਪੁਰਖ ਜੀ ਕੀ ਆਯੂ ਕੇਵਲ ਪੰਦਰਾਂ ਬਰਖਾਂ ਕੀ ਸੀ । ਇਨ੍ਹੈ ਪ੍ਰਿਥਮੇਂ ਪਤਰੀ ਸੀਸ ਤੇ ਰਾਖ ਫੇਰ ਸੀਨੇ ਨਾਲ ਲਾਇ ਕੇ-ਖੋਲ੍ਹ ਕੇ ਵਾਚੀ । ਪਾਤੀ ਵਾਚਨੇ ਸੇ ਏਕ ਬਾਰ ਜ਼ਾਰ ਜ਼ਾਰ ਆਂਖੋਂ ਸੇ ਆਂਸੂ ਵਹਿ ਤੁਰੇ । ਬਾਬਾ ਜੀ ਕੀ ਦਸ਼ਾ ਦੇਖ ਸਭ ਕਾ ਧੀਰਜ ਛੂਟ ਗਿਆ । ਏਕ ਘਰੀ ਬਾਦ ਸਿੱਖ ਸੰਗਤਾਂ ਕੀ ਤਰਫ ਨੈਨ ਉਘਾੜ ਕੇ ਦੇਖਾ, ਬਚਨ ਹੁਆ ਭਾਈ ਸਿੱਖੋ ! ਸਾਡਾ ਕੀਆ ਸ੍ਰੀ ਆਸਾ ਜੀ ਕੀ ਵਾਰ ਕੀ ਤੁਕ ਕਾ ਅਰਥ ਸਤਿਗੁਰਾਂ ਕੋ ਨਹੀਂ ਸੁਖਾਇਆ । ਇਹ ਠੀਕ ਹੈ ਕਿ ਅਸਾਂ ਸੇ ਬੜਾ ਅਨਰਥ ਹੁਆ ਹੈ । ਹੁਣ ਅਸਾਂ ਕਾ ਯਹਾਂ ਰਹਿਨਾ ਕਿਸੀ ਕਾਮ ਨਹੀਂ । ਦੀਵਾਨ ਦਰਘਾਮਲ ਸੇ ਬਚਨ ਹੁਆ—ਤਿਆਰੀ ਕਰੀਏ, ਅਸੀਂ ਪਿਤਾ ਗੁਰੂ ਜੀ ਕੇ ਪਾਸ ਜਾਨਾਂ ਹੈ । ਹਮ ਸੇ ਭਾਈ ਸਿੱਖੋ ! ਬੜੀ ਅਵੱਗਿਆ ਹੂਈ ਹੈ—ਪਿਤਾ ਗੁਰੂ ਜੀ ਕੀ ਦਰਗਾਹ ਮੇਂ ਜਾਇ ਕੇ ਇਸ ਹੁਈ ਭੂਲ ਕੋ ਬਖਸ਼ਾਨਾਂ ਹੈ ।

ਅਗਲੇ ਦਿਹੁੰ ਬਾਦਸ਼ਾਹ—ਸ੍ਰੀ ਕਰਤਾ ਪੁਰਖ ਕੋ ਬੁਲਾਇ ਕੇ—ਸ਼ਿਕਾਰ ਖੇਲਨੇ ਗਿਆ ਰਾਸਤੇ ਮੇਂ ਕਹਾ ਪੀਰ ਜੀ ! ਆਪ ਵਾਪਸ ਪੰਜਾਬ ਨ ਜਾਈਏ, ਮੈਂ ਤੁਸਾਂ ਕੋ ਜਾਨੈ ਨਹੀਂ ਦੂੰਗਾ । ਆਗੇ ਸੇ ਸ੍ਰੀ ਕਰਤਾ ਪੁਰਖ ਜੀ ਨੇ ਕਹਾ, ਬਾਦਸ਼ਾਹ ! ਫਕੀਰ ਕਿਸੀ ਕੇ ਅਧੀਨ ਨਹੀਂ ਹੋਤੇ । ਇਨ ਕੀ ਰਜਾਇ ਜਿਧਰ ਜਾਨਾਂ ਚਾਹੇਂ ਜਾਇ ਸਕਤੇ ਹੈਂ । ਬਾਦਸ਼ਾਹ ਬੋਲਾ ਬਤਲਾਈਏ ਪੀਰ ਜੀ ! ਆਪ ਕੈਸੇ ਜਾਇ ਸਕਤੇਂ ਹੈਂ । ਬਾਬਾ ਜੀ ਨੇ ਬਾਦਸ਼ਾਹ ਸੇ ਸੁਨ ਕੇ ਅਕਾਸ਼ ਕੀ ਤਰਫ ਦੇਖਾ, ਬਾਦਲ ਹੋਇ ਆਇ । ਬਰਖਾ ਜ਼ੋਰ ਸੇ ਹੋਨੇਂ ਲਾਗੀ । ਅਉਲਾ[1] ਤੇ ਤੂਫਾਨ ਬੜਾ ਆਇਆ—ਬਾਦਸ਼ਾਹ ਕੇ ਸਾਥੀ ਸਭ ਭਾਗ ਗਏ । ਸ੍ਰੀ ਕਰਤਾ ਪੁਰਖ ਜੀ ਮੁਸਕਰਾਏ, ਬਚਨ ਹੋਆ—ਬਾਦਸ਼ਾਹ ਆਪ ਅਉਲੋਂ ਕੀ ਮਾਰ ਨਾ ਖਾਈਏ ਤੇ ਮੇਰੇ ਨਜ਼ਦੀਕ ਆਇ ਜਾਈਏ—ਵਰਨਾ ਆਪ ਇਸ ਆਈ ਆਫ਼ਤ ਸੇ ਕਿਸੀ ਤਰਹਿ ਬਚ ਨਹੀਂ ਸਕੋਗੇ । ਬਾਦਸ਼ਾਹ ਸੁਨ ਕੇ ਬਾਬਾ ਜੀ ਪਾਸ ਆਇ ਗਇਆ । ਇਸ ਨੇ ਕਿਆ ਦੇਖਾ ਕਿ ਚਾਰੋਂ ਤਰਫੀਂ ਅਉਲਾ ਪੜ ਰਹਾ ਹੈ । ਯਹਾਂ ਸ੍ਰੀ ਕਰਤਾ ਪੁਰਖ ਜੀ ਖਲੇ ਹੈਂ ਵਹਾਂ ਨਾ ਆਂਧੀ, ਨਾ ਅਉਲਾ । ਬਾਦਸ਼ਾਹ ਬੜਾ ਭੈਭੀਤ ਹੁਆ, ਜਾਨ ਗਿਆ ਕਿ ਇਹ ਪੁਜੇ ਹੁਏ ਫਕੀਰ ਹੈਂ ਇਨ ਕੇ ਸਾਥ ਅੜਨਾ ਠੀਕ ਨਹੀਂ । ਮਤਾਂ ਕਾਈ ਔਰ ਕਹਿਰ ਨਾ ਲਿਆਇ ਦੇਂ ਜਿਸੇ ਰੋਕਨਾਂ ਅਸੰਭਵ ਹੋਇ ਜਾਇ । ਹਾਥ ਬਾਂਧ ਬੋਲਾ ਪੀਰ ਜੀ ! ਮੇਰੇ ਸੇ ਭੂਲ ਹੁਈ ਹੈ । ਆਪ ਜਹਾਂ ਚਾਂਹੇਂ, ਜਾਇ ਸਕਤੇ ਹੈਂ, ਮੈਂ ਆਗੇ ਸੇ ਆਪ ਕੋ ਕਭੀ ਨਹੀਂ ਰੋਕੂੰਗਾ । ਇਹ ਸ੍ਰੀ ਰਾਮ ਰਾਇ ਜੀ ਕੀ ਛੇਮੀਂ ਕਰਾਮਾਤ ਸੀ ।

ਡੇਰੇ ਆਇ ਅਗਲੇ ਦਿਵਸ ਬਾਬਾ ਜੀ ਨੇ ਬਾਦਸ਼ਾਹ ਸੇ ਬਿਦਾਇਗੀ ਲੈ ਮਦਰ ਦੇਸ਼ ਜਾਨੇਂ ਕੀ ਤਿਆਰੀ ਕੀ । ਜਿਹੜੀ ਭੇਟਾ ਬਾਦਸ਼ਾਹ ਜਾਂ ਕਿਸੀ ਅਹਿਲਕਾਰ ਨੇ ਦੀ, ਉਸੇ ਅੰਗੀਕਾਰ ਨਹੀਂ ਕੀਆ । ਦੀਵਾਨ ਦਰਘਾ ਮਲ ਸੇ ਕਹਿ ਕੇ ਸਭ ਫਕੀਰ ਅਤਿਥੋਂ ਕੋ ਬਾਂਟ ਦਈ । ਦਿਹਲੀ ਸੇ ਸਨੇਂ ਸਨੇਂ ਮਾਰਗ ਕਾ ਪੰਧ ਮੁਕਾਇ ਰੋਪਰ ਨਗਰੀ ਕੇ ਪਾਸ ਕੋਟ ਪਠਾਨਾਂ (ਕੋਟਲਾ ਨਿਹੰਗ) ਕੇ ਨਜ਼ਦੀਕ ਆਇ ਗਏ । ਯਹਾਂ ਸੇ ਕੋਟ ਗੁਰੂ ਹਰਿ ਰਾਇ ਬਾਰਾਂ ਕੋਸ ਰਹਿ ਗਿਆ ਥਾ । ਗੁਰੂ ਕਿਆਂ ਕਾ ਘੋੜਾ ਅੜੀ ਕਰ ਖਲਾ, ਪਾਸ ਥੀਂ ਭਾਈ ਦਰੀਏ ਸਿੱਖ ਨੇ ਇਸੇ ਛਿਛਕੇਰਾ, ਘੋੜੇ ਨੇ ਆਗੇ ਸੇ ਸਿਰ ਹਿਲਾਇਆ, ਗੈਲ ਜਲ ਰਹੀ ਭਾਠੀ ਤੇ ਜਾਇ ਖਲਾ

---

1. ਗੜ੍ਹੇ

ਹੂਆ ।[1] ਭਾਠੀ ਉਸੀ ਸਮੇਂ ਠਾਂਡੀ ਸੀਤ ਹੋਇ ਗਈ । ਸ੍ਰੀ ਕਰਤਾ ਪੁਰਖ ਬੈਰਾਗ ਮੇਂ ਆਇ ਗਏ । ਘੋੜੇ ਸੇ ਉਤਰ ਸਭ ਕੀ ਤਰਫ ਦੇਖਾ, ਬਚਨ ਹੂਆ, ਅਸਾਂ ਏਥੇ ਹੀ ਠਹਿਰਨਾ ਹੈ, ਸਾਨੂੰ ਆਗੇ ਜਾਨੇ ਕਾ ਹੁਕਮ ਨਹੀਂ ਹੈ —ਅਸਾਂ ਉਸ ਰਾਜ਼ਕ ਕੀ ਰਜਾਇ ਮੇਂ ਚਲਨਾਂ ਹੈ, ਦੇਖੀਏ ਕਿਆ ਰੰਗ ਖਿਲਾਤਾ ਹੈ । ਭਾਈ ਦਰੀਏ ਸਿਖ ਨੇ ਬਚਨ ਪਾਇ ਰੋੜਾਂ ਕੀ ਭਾਠੀ ਤੇ ਆਸਨ ਬਿਛਾਇ ਦੀਆ, ਸ੍ਰੀ ਕਰਤਾ ਪੁਰਖ ਜੀ ਬਿਛਾਉਨੇ ਤੇ ਚਉਂਕੜਾ ਮਾਰ ਕੇ ਬੈਠ ਗਏ ।[1] ਇਹ ਸ੍ਰੀ ਰਾਮ ਰਾਇ ਜੀ ਕੀ ਸਾਤਮੀਂ ਕਰਾਮਾਤ ਸੀ ।

## 10. ਸਾਖੀ ਕੋਟ ਪਠਾਨਾਂ ਸੇ ਦੀਵਾਨ ਦਰਘਾ ਮੱਲ ਕੀ ਕੋਟ ਗੁਰੂ ਹਰਿ ਰਾਇ ਮੇਂ ਜਾਨੇ ਕੀ ਚਾਲੀ

ਬਚਨ ਹੋਆ —ਭਾਈ ਸਿੱਖੋ ! ਕਰਤੇ ਕੀ ਮਿਤ ਕਰਤਾ ਹੀ ਜਾਨਤਾ ਹੈ । ਇਹ ਸਭ ਉਸ ਕੇ ਹੁਕਮ ਮੇਂ ਹੋਇ ਰਹਾ ਹੈ । ਸਾਡੇ ਪਾਛੇ ਏਕ ਔਰ ਮਹਾਂ ਪੁਰਖ ਯਹਾਂ ਆਏਗਾ, ਉਸ ਕੇ ਗੈਲ ਵੀ ਯਹੀ ਕੌਤਕ ਵਰਤੈਗਾ[2] ਜੋ ਆਪ ਨੇ ਦੇਖਾ ਹੈ । ਇਤਨਾਂ ਬਚਨ ਕਹਿ ਕੇ ਕੋਟ ਗੁਰੂ ਹਰਿ ਰਾਇ ਜੀ ਕੀ ਤਰਫ ਦੇਖਾ, ਤਤ ਛਿਨ ਸਮਾਧੀ ਮੇਂ ਲੀਨ ਹੋਇ ਗਏ । ਏਕ ਘਰੀ ਉਪਰੰਤ ਆਂਖ ਉਠਾਇਕੇ ਸਭ ਕੀ ਤਰਫ਼ ਦੇਖਾ, ਦੀਵਾਨ ਦਰਘਾ ਮਲ ਸੇ ਬਚਨ ਹੋਆ —ਤੁਸਾਂ ਮੇਰੀ ਤਰਫੋਂ ਅਰਦਾਸ ਲਿਖ ਕੇ ਪਿਤਾ ਗੁਰੂ ਜੀ ਪਾਸ ਕੋਟ ਹਰਿ ਰਾਇ ਮੇਂ ਲੈ ਜਾਈਏ । ਉਸ ਮੇਂ ਲਿਖਾਇ ਕੇ ਲਾਨਾਂ, ਮੇਰੇ ਲੀਏ ਕਿਆ ਹੁਕਮ ਹੈ ? ਰਾਸਤੇ ਮੇਂ

---

1. ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਜੀ ਮਹਿਲ ਸੱਤਮੇਂ ਕਾ ਪੋਤਾ ਗੁਰਦਿੱਤਾ ਜੀ ਕਾ ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ । ਬੰਸ ਗੁਰੂ ਅਰਜਨ ਜੀ ਕੀ ਸੂਰਜ ਬੰਸੀ ਗੋਸਲ ਗੋਤਰਾ ਸੋਢੀ ਖੱਤਰੀ, ਬਾਸੀ ਕੀਰਤਪੁਰ ਰਾਜ ਕਹਿਲੂਰ ਸੰਮਤ ਸਤਰਾਂ ਸੈ ਅਠਾਰਾਂ ਕ੍ਰਿਸ਼ਨਾ ਪੱਖ ਜੇਠ ਮਾਸੇ ਬਦੀ ਪੰਚਮੀ ਕੋ ਦੇਹਲੀ ਸੇ ਕੋਟ ਪਠਾਨਾਂ ਰੋਪਰ ਮੇਂ ਆਏ । ਗੁਰੂ ਰਾਮ ਰਾਇ ਜੀ ਨੇ ਘੋਰੇ ਕੀ ਲਗਾਮ ਹਿਲਾਈ, ਘੋਰਾ ਅਰੀ ਕਰ ਖਲਾ ਗੈਲ ਦਗ ਰਹੀ ਏਕ ਰੋਰਾਂ ਕੀ ਭਾਠੀ ਤੇ ਜਾਇ ਚਢਾ । ਜਲ ਰਹੀ ਭਾਠੀ ਉਸੀ ਸਮੇਂ ਠਾਂਢੀ ਸੀਤ ਹੋਇ ਗਈ ।
[ਭੱਟ ਵਹੀ ਤਲਉਂਢਾ ਪਰਗਣਾ ਜੀਂਦ, ਖਾਤਾ ਬੰਝਰਉਂਤੇ ਕਾ

2. ਗੁਰੂ ਗੋਬਿੰਦ ਦਾਸ ਜੀ ਮਹਲ ਦਸਮਾਂ ਬੇਟਾ ਗੁਰੂ ਤੇਗ ਬਹਾਦਰ ਜੀ ਕਾ... ਸਾਲ ਸਤਰਾਂ ਸੈ ਪੈਂਤਾਲੀਸ ਮਗਹਰ ਬਦੀ ਅਮਾਵਸ ਕੇ ਦਿਹੁੰ ਕੋਟਲਾ ਨਿਹੰਗ ਪਰਗਨਾਂ ਰੋਪਰ ਆਏ । ਗੁਰੂ ਜੀ ਕਾ ਘੋਰਾ ਆਗੇ ਜਾਨੇ ਸੇ ਰੁਕ ਖਲਾ । ਦੀਵਾਨ ਨੰਦ ਚੰਦ ਨੇ ਇਸੇ ਕੋਰਰਾ ਦਿਖਾਇਆ । ਘੋਰੇ ਛਲਾਂਘ ਮਾਰੀ, ਜਲ ਰਹੀ ਏਕ ਰੋਰਾਂ ਕੀ ਭਾਠੀ ਤੇ ਜਾਇ ਖਲਾ ਹੂਆ । ਭਾਠੀ ਠਾਂਢੀ ਸੀਤ ਹੋਇ ਗਈ । ਗੁਰੂ ਜੀ ਨੇ ਕਹਾ, ਭਾਈ ਸਿੱਖੋ ! ਇਹ ਜਗ੍ਹਾ ਬੜੀ ਅਜ਼ਮਤ ਵਾਲੀ ਹੈ । ਯਹਾਂ ਕਿਸੀ ਸਮੇਂ ਬਤਸ਼ ਰਿਸ਼ੀ ਕਾ ਆਸਨ ਥਾ । ਉਸੇ ਯਹਾਂ ਸਤਿਲੁਦਰ ਨਦੀ ਕੇ ਕਿਨਾਰੇ ਘੋਰ ਤਪਸਿਆ ਕੀ ਸੀ । ਅਸਾਂ ਸੇ ਪਹਿਲੇ ਇਸੀ ਅਸਥਾਨ ਤੇ ਇਹੋ ਕੌਤਕ ਖੁਰਵਧੀ ਵਾਲੇ ਮਹਾਂਪੁਰਖ ਕੇ ਗੈਲ ਹੂਆ ਥਾ ।
[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੇ ਹਜਾਵਤੋਂ ਕਾ

ਘਰੀ ਪਾਉ ਕੀ ਢੀਲ ਨਹੀਂ ਪਾਨਾ। ਕੋਟ ਪਠਾਨਾਂ ਕਾ ਚੌਧਰੀ ਹਾਥ ਬਾਂਧ ਬੋਲਾ, ਗਰੀਬ-ਨਵਾਜ ! ਆਪ ਕੇ ਪਿਤਾ ਪਿਤਾਮਾਂ ਕਈ ਬਾਰ ਯਹਾਂ ਆਤੇ ਜਾਤੇ ਰਹੇ ਹੈਂ ਆਪ ਭੀ ਮੇਰੇ ਗ੍ਰਿਹਿ ਕੋ ਪਾਵਨ ਕਰੀਏ। ਬਾਬਾ ਜੀ ਇਸ ਕੀ ਅਧੀਨਗੀ ਕੋ ਦੇਖ ਇਨ ਕੇ ਗੈਲ ਇਸ ਕੇ ਗ੍ਰਿਹਿ ਮੇਂ ਆਇ ਗਏ। ਪਠਾਨ ਨੇ ਸ੍ਰੀ ਰਾਮ ਰਾਇ ਜੀ ਕਾ ਬੜਾ ਆਉ-ਭਗਤ ਕੀਆ। ਸਹਿਤ ਪਹਿਵਾਰ ਇਨ ਕੇ ਪਾਉਂ ਚੂਮੇਂ, ਬਾਬਾ ਜੀ ਕਾ ਆਸਨ ਇਕਾਂਤ ਕੋਠੜੀ ਮੇਂ ਲਾਇ ਦੀਆ।

ਅਗਲੇ ਦਿਹੁੰ ਸਵੇਰੇ ਭਾਈ ਕੀਰਤੀਏ ਸੇ ਬਚਨ ਹੋਆ -- ਦੇਖ ਭਾਈ ਸਿੱਖਾ ! ਕੋਟ ਕੀ ਤਰਫ ਸੇ ਕੌਨ ਕੌਨ ਆਇ ਰਹਾ ਹੈ। ਇਸੇ ਹਾਥ ਬਾਂਧ ਬੇਨਤੀ ਕੀ, ਜੀ ਸਚੇ ਪਾਤਸ਼ਾਹ ! ਮੁਝੇ ਤਾਂ ਕਾਈ ਵੀ ਦਿਖਾਈ ਨਹੀਂ ਦੇ ਰਹਾ। ਸ੍ਰੀ ਕਰਤਾ ਪੁਰਖ ਨੇ ਫਿਰ ਕਹਾ ਭਾਈ ਕੀਰਤੀਆ ਅਬ ਦੇਖ, ਦੋ ਸਿੱਖ ਕੋਟ ਕੀ ਤਰਫ ਸੇ ਆਇ ਰਹੇ ਹੈਂ। ਕੀਰਤੀਏ ਬਚਨ ਮਾਨ ਫਿਰ ਦੇਖਾ—ਹਾਥ ਬਾਂਧ ਬੋਲਾ ਗਰੀਬ ਨਿਵਾਜ਼ ! ਤੇਰੀਆਂ ਤੂੰ ਹੀ ਜਾਨੇਂ। ਏਕ ਜਿਸੇ ਆਪ ਭੇਜਾ ਥਾ, ਵੁਹੀ ਆ ਰਹਾ ਹੈ, ਦੂਜਾ ਏਸ ਕੇ ਗੈਲ ਬਿੰਨਾ ਉਪਲ ਹੈ। ਸ੍ਰੀ ਕਰਤਾ ਪੁਰਖ ਜੀ ਪਠਾਨ ਕੀ ਹਵੇਲੀ ਸੇ ਬਾਹਰ ਆਇ ਖਲੇ ਹੁਏ। ਏਨੇ ਚਿਰ ਮੇਂ ਦੀਵਾਨ ਦਰਘਾ ਮੱਲ ਤੇ ਭਾਈ ਬਿੰਨਾ ਉਪਲ ਕੋਟ ਪਠਾਨਾਂ ਮੇਂ ਆਇ ਪਹੁੰਚੇ। ਬਦਨ ਇਨ ਦੋਨੋਂ ਕੇ ਕੁਮਲਾਏ ਹੂਏ ਥੇ, ਪ੍ਰਿਥਮੇਂ ਇਨ੍ਹਾਂ ਬਾਬਾ ਜੀ ਕੇ ਪਾਵਨ ਚਰਨੋਂ ਮੈਂ ਮਸਤਕ ਟੇਕਾ, ਬਾਦ ਮੇਂ ਗੁਰੂ ਜੀ ਕੀ ਦਈ ਪਤ੍ਰਿਕਾ ਸ੍ਰੀ ਰਾਮ ਰਾਇ ਜੀ ਕੇ ਹਾਥੋਂ ਮੇਂ ਦਈ। ਸ੍ਰੀ ਕਰਤਾ ਪੁਰਖ ਨੇ ਪ੍ਰਿਥਮੈਂ ਇਸੇ ਸੀਸ ਤੇ ਰਾਖਾ, ਫੇਰ ਸੀਨੇ ਸੇ ਲਗਾਇ ਇਸੇ ਖੋਲ੍ਹ ਕੇ ਵਾਚਾ। ਗੁਰੂ ਜੀ ਨੇ ਪਤ੍ਰਿਕਾ ਮੇਂ ਲਿਖਾ ਥਾ ਕਿ ਬੇਟਾ ! ਤੇਰਾ ਕੀਆ ਅਰਥ ਹਮੈਂ ਨਹੀਂ ਸੁਖਾਇਆ। ਅਬ ਤੁਸੀਂ ਮੁਝੇ ਪਿਆਰੇ ਨਹੀਂ ਲਾਗਤੇ, ਪਾਤੀ ਮਿਲਨ ਸਮੇਂ ਜਿਸ ਪਾਸੇ ਆਪ ਕਾ ਮੂੰਹ ਹੋਏ —ਇਕੇਲੇ ਉਸੀ ਪਾਸੇ ਚਲੇ ਜਾਨਾਂ, ਯਹਾਂ ਨਹੀਂ ਆਨਾਂ।

ਸ੍ਰੀ ਰਾਮ ਰਾਇ ਜੀ ਨੇ ਪਤ੍ਰਿਕਾ ਵਾਚ ਕੇ ਇਸੇ ਮਸਤਕ ਤੇ ਲਾਇਆ। ਉਪਰੰਤ ਖੀਸੇ ਮੇਂ ਪਾਇ ਲੀਆ। ਦੀਵਾਨ ਦਰਘਾ ਮੱਲ ਜੀ ਨੇ ਬੇਨਤੀ ਕਰ ਕੇ ਪੂਛਾ, ਸਾਹਿਬ ਜੀ ! ਸਤਿਗੁਰਾਂ ਪਾਤੀ ਮੇਂ ਕਿਆ ਲਿਖਾ ਹੈ। ਬਾਬਾ ਜੀ ਬੋਲੇ ਆਪ ਮੇਰੇ ਸਾਥ ਥੇ ਮੇਰੇ ਸੇ ਦਿਹਲੀ ਮੇਂ ਬਾਦਸ਼ਾਹ ਕੇ ਪੂਛਨੇ ਸੇ ਸ੍ਰੀ ਆਸਾ ਜੀ ਦੀ ਵਾਰ ਕੀ ਏਕ ਤੁਕ ਕਾ ਅਰਥ ਗੁਰ ਆਸ਼ੇ ਅਨੁਸਾਰ ਠੀਕ ਨਹੀਂ ਸੀ ਹੂਆ। ਇਹ ਮੇਰੇ ਸੇ ਘੋਰ ਅਪਰਾਧ ਹੂਆ ! ਇਸ ਲੀਏ ਪਿਤਾ ਜੀ ਨੇ ਮੁਝੇ ਤਿਆਗ ਦੀਆ ਹੈ। ਅਬ ਹਮ ਇਕੇਲੇ ਹੀ ਜਿਸ ਪਾਸੇ ਅਸੀਂ ਮੁਖ ਕਰ ਕੇ ਖਲੇ ਹਾਂ, ਜਾਨਾ ਹੈ, ਤੁਸਾਂ ਕੋਟ ਗੁਰੂ ਹਰਿ ਰਾਇ ਜੀ ਪਹੁੰਚ ਕੇ ਹਮਾਰੀ ਤਰਫ਼ ਸੇ ਪਿਤਾ ਗੁਰੂ ਜੀ ਕੇ ਚਰਨੋਂ ਮੇਂ ਮਸਤਕ ਟੇਕਨਾ। ਉਪਰੰਤ ਬਚਨ ਕਰਨਾ ਕਿ ਰਾਮ ਰਾਇ ਆਪ ਕੀ ਪਾਤੀ ਮਿਲਨੇ ਸੇ ਜਿਸ ਪਾਸੇ ਉਸ ਕਾ ਮੁਖ ਥਾ ਚਲਾ ਗਿਆ ਹੈ। ਇਤਨਾ ਕਹਿ ਸ੍ਰੀ ਕਰਤਾ ਪੁਰਖ ਜੀ ਨੇ ਭਾਈ ਦਰੀਏ ਸੇ ਕਹਾ, ਭਾਈ ਸਿੱਖਾ ! ਹਮਾਰਾ ਘੋੜਾ ਲੈ ਆਈਏ, ਬਚਨ ਪਾਇ ਦਰੀਆ ਘੋੜਾ ਲੈ ਆਇਆ। ਬਾਬਾ ਜੀ ਨੇ ਕੋਟ ਗੁਰੂ ਹਰਿ ਰਾਇ ਜੀ ਤਰਫ ਮੁਖ ਕਰ ਕੇ ਪਿਤਾ ਗੁਰੂ ਜੀ ਕੇ ਚਰਨੋਂ ਮੇਂ

ਅਰਦਾਸ ਕੀ, ਕਹਾ —ਗੁਰੂ ਜੀ ਆਪ ਅਭੁੱਲ ਹੋ, ਮੈਂ ਭੁੱਲਣਹਾਰ ਹਾਂ, ਤੁਸਾਂ ਹਰ ਥਾਇਂ ਸਹਾਈ ਹੋਣਾ। ਉਪਰੰਤ ਬਾਬਾ ਜੀ ਦੀਵਾਨ ਦਰਘਾ ਮੱਲ ਆਦਿ ਸਭਨਾਂ ਸਿੱਖਾਂ ਥੀਂ ਵਿਦਾਇਗੀ ਲੈ ਕੇ ਲਵਪੁਰ ਕੀ ਤਰਫ ਚਲੇ ਗਏ।

## 11. ਸਾਖੀ ਸ੍ਰੀ ਕਰਤਾ ਪੁਰਖ ਕੇ ਲਵਪੁਰ ਜਾਨੇ ਕੀ ਚਾਲੀ

ਅੰਤਰਯਾਮੀ ਸਤਿਗੁਰੂ ਜੀ ਨੇ ਦੀਵਾਨ ਦਰਘਾ ਮੱਲ ਸੇ ਸੁਨਾਂ ਕਿ ਰਾਮ ਰਾਇ ਸਾਡੀ ਪਤ੍ਰਿਕਾ ਮਿਲਨੇ ਸੇ ਡੋਲਾ ਨਹੀਂ, ਬਚਨ ਪਾਇ ਜਿਸ ਤਰਫ ਉਹ ਮੁਖ ਕਰ ਕੇ ਖਲਾ ਥਾ, ਉਸੀ ਤਰਫ ਚਲਾ ਗਿਆ। ਇਹ ਕਰਤਾ ਪੁਰਖ ਜੀ ਕੀ ਸਤਿਗੁਰਾਂ ਵਲੋਂ ਤੀਜੀ ਪਰਖ ਸੀ। ਬਾਬਾ ਜੀ ਕੋਟ ਪਠਾਨਾਂ ਸੇ ਚਲ ਕੇ ਮਾਰਗ ਕਾ ਪੰਧ ਮੁਕਾਇ ਸਨੇਂ-ਸਨੇਂ ਲਵਪੁਰ ਨਗਰੀ ਕੇ ਲਵੇ ਪੀਰ ਮੀਆਂ ਮੀਰ ਕੇ ਮਕਬਰੇ ਕੇ ਗੈਲ ਏਕ ਟਿਲੇ ਤੇ ਜਾਇ ਆਸਨ ਕੀਆ। ਅਗਲੇ ਦਿਹੁੰ ਸੰਮਤ ਸਤਰਾਂ ਸੈ ਅਠਾਰਾਂ-ਅੰਧੇਰੇ ਪੱਖ ਕੀ ਇਕਾਦਸ਼ੀ ਕੇ ਦਿਵਸ ਸਿੱਖ ਸੰਗਤਾਂ ਚਾਰੋਂ ਦਿਸ਼ਾ ਸੇ ਦਰਸ਼ਨ ਪਾਨੇਂ ਉਮਡ ਆਈਆਂ। ਸੰਗਤ ਮੇਂ ਸੇ ਇਕ ਬਿਰਧ ਮਾਤਾ ਜਿਸ ਕਾ ਨਾਉਂ ਸੁਮਿਤਰਾ ਸੀ, ਹਾਥ ਬਾਂਧ ਬੋਲੀ, ਜੀ ਗਰੀਬ ਨਿਵਾਜ਼! ਮੇਰਾ ਨਿਮਾਣੀ ਕਾ ਇਹ ਏਕ ਹੀ ਬੇਟਾ ਹੈ ਜੋ ਕਾਫ਼ੀ ਅਰਸਾ ਸੇ ਬੀਮਾਰ ਚਲਾ ਆ ਰਿਹਾ ਹੈ। ਆਜ ਆਪ ਕਾ ਯਹਾਂ ਆਨਾ ਸੁਨ ਇਸੇ ਗੈਲ ਲੈ ਕੇ ਆਪ ਕੇ ਦਰਬਾਰ ਆਈ ਹਾਂ। ਇਸ ਕਾ ਪਿਤਾ ਪਰਲੋਕ ਪਿਆਨਾ ਕਰ ਚੁਕਾ ਹੈ, ਮੈਂ ਏਸ ਕੇ ਸਹਾਰੇ ਪੀਹਣਾ-ਕੱਤਣਾ ਕਰ ਕੇ ਗੁਜ਼ਾਰਾ ਕਰ ਰਹੀ ਹਾਂ, ਆਪ ਮੇਰੇ ਤੇ ਰਹਿਮਤ ਕਰੀਏ।

ਅੰਤਰਯਾਮੀ ਬਾਬਾ ਜੀ ਨੇ ਆਂਖ ਉਠਾਇ ਏਸ ਕੀ ਤਰਫ ਦੇਖਾ, ਬਚਨ ਹੋਆ ਮਾਤਾ ਏਸ ਟਿਲੇ ਕੇ ਨੀਚੇ ਸਾਮ੍ਹੇਂ ਗੜ੍ਹੇ ਮੇਂ ਸੇ ਪਾਂਚ ਦਫ਼ਾ ਏਸ ਕੇ ਬਦਨ ਤੇ ਛੱਟੇ ਮਾਰੋ —ਜਿਸ ਸੇ ਇਸ ਕਾ ਦੁਖ ਜਾਤਾ ਰਹੇਗਾ। ਮਾਤਾ ਨੇ ਬਾਬਾ ਜੀ ਕਾ ਬਚਨ ਪਾਇ ਆਪਨੇ ਬੇਟੇ ਕੇ ਬਦਨ ਤੇ ਚਲ੍ਹੇ ਸੇ ਪਾਂਚ ਦਫ਼ਾ ਛੱਟੇ ਮਾਰੇ, ਜਿਸ ਕੇ ਮਾਰਨੇ ਸੇ ਬੇਟੇ ਕਾ ਦੁਖ ਜਾਤਾ ਰਹਾ। ਦੇਖਨੇ ਵਾਲੇ ਸ਼ਭ ਨਰ ਨਾਰੀ ਅਚੰਭਾ ਸਾ ਰਹਿ ਗਏ। ਇਹ ਸ੍ਰੀ ਰਾਮ ਰਾਇ ਜੀ ਕੀ ਆਠਮੀ ਕਰਾਮਾਤ ਹੈ। ਬਾਬਾ ਜੀ ਨੇ ਸੁਤੇ ਸੁਭਾ ਬਚਨ ਕੀਆ ਕਿ ਹਰ ਮਾਸ ਅੰਧੇਰੇ ਪੱਖ ਕੀ ਇਕਾਦਸ਼ੀ ਕੇ ਦਿਵਸ ਮਨ ਬਿਰਤੀ ਇਕਾਗਰ ਕਰ ਕੇ ਜੋ ਇਸ ਚੁਬੱਚੇ ਮੇਂ ਨ੍ਹਾਇਗਾ ਉਸ ਕੀਆਂ ਮਨੋ ਕਾਮਨਾਂ ਪੂਰਨ ਹੋਇਗੀਆਂ। ਓਧਰ ਕੋਟ ਗੁਰੂ ਹਰਿ ਰਾਇ ਮੇਂ —ਗੁਰੂ ਜੀ ਨੇ ਸੁਨਾ ਕਿ ਰਾਮ ਰਾਇ ਲਵਪੁਰੀ ਮੇਂ ਜਾਇ ਪਹੁੰਚਾ ਹੈ। ਸਤਿਗੁਰਾਂ ਉਥੇ ਕੀ ਸੰਗਤ ਕੇ ਨਾਉਂ ਏਕ ਹੁਕਮਨਾਮਾ ਲਿਖਵਾਇ ਕੇ ਭੇਜਾ ਕਿ ਮੇਰਾ ਸਿੱਖ ਕਰਤਾ ਪੁਰਖ ਕੋ ਕੌਡੀ, ਦਮੜੀ, ਧੇਲਾ ਪੈਸਾ ਕਾਈ ਭੇਟਾ ਨਾ ਦਏ। ਜਿਹੜਾ ਸਿੱਖ ਐਸਾ ਕਰੇਗਾ ਉਹ ਮੇਰਾ ਸਿੱਖ ਨਹੀਂ ਰਹੇਗਾ। ਲਵਪੁਰ ਕੀ ਸੰਗਤ ਹੁਕਮਨਾਮਾ ਦੇਖ ਕੇ ਡੋਲ ਗਈ ਤੇ ਪਰਸਪਰ ਕਹਿਨੇ ਲਾਗੀ ਕਿ ਗੁਰੂ ਜੀ ਨੇ ਐਸੇ ਸਤ ਬਚਨੀ ਬੇਟੇ ਕੋ ਕਿਉਂ ਤਿਆਗ ਦੀਆ ਹੈ।

ਸਿੱਖ ਸੰਗਤ ਮੇਂ ਸੇ ਮੁਖੀ ਸਿੱਖਾਂ ਕਿਹਾ ਕਿ ਇਹ ਸ਼ੰਕਾ ਕੀਰਤਪੁਰ ਗੁਰੂ ਕੇ

ਦਰਬਾਰ ਮੇਂ ਜਾਇ ਕੇ ਹੀ ਨਿਵਿਰਤ ਹੋਇਗੀ। ਅਬ ਹਮੇਂ ਕਿਆ ਕਰਨਾਂ ਚਾਹੀਏ। ਬਾਬਾ ਰਾਮ ਰਾਇ ਜੀ ਸਾਡੀ ਨਗਰੀ ਆਏ ਹੂਏ ਹੈਂ। ਸੰਗਤ ਮੇਂ ਸੇ ਭਾਈ ਹੀਰਾ ਬੋਲਾ, ਭਾਈ ਸਿੱਖੋ! ਹੁਕਮਨਾਮੇਂ ਮੇਂ ਸੇ ਸ੍ਰੀ ਕਰਤਾ ਪੁਰਖ ਕੋ ਮਿਲਨਾ ਬੰਦ ਨਹੀਂ ਕੀਆ—ਅਤੇ ਨਾ ਹੀ ਰੁਪਇਆ, ਮੋਹਰ ਭੇਟਾ ਦੇਨੀ ਬੰਦ ਲਿਖੀ ਹੈ। ਚਲੋ ਸਾਰੀ ਸੰਗਤ ਦੇਹਲੀ ਸੇ ਜੀਤ ਆਏ ਗੁਰੂ ਜੀ ਕੇ ਸਾਹਿਬਜ਼ਾਦੇ ਕਾ ਦਰਸ਼ਨ ਪਾਈਏ ਤੇ ਸੇਵਾ ਕਰੀਏ। ਇਤਨਾ ਬਚਨ ਕਹਿ ਕੇ ਭਾਈ ਹੀਰਾ, ਭਾਈ ਤਿਲੋਕਾ, ਭਾਈ ਕਿਸਨਾਂ ਆਦਿ ਮੁਖੀ ਸਿੱਖਾਂ ਲਵਪੁਰ ਕੀ ਸੰਗਤ ਕੋ ਮੇਲ ਕੇ ਯਹਾਂ ਸ੍ਰੀ ਕਰਤਾ ਪੁਰਖ ਕਾ ਆਸਨ ਲਗਾ ਹੂਆ ਸੀ, ਜਾਇ ਪਹੁੰਚੇ। ਸ੍ਰੀ ਕਰਤਾ ਪੁਰਖ ਇਕਾਂਤ ਅਨੰਦ ਮਗਨ ਮੇਂ ਬੈਠੇ ਥੇ। ਕਿਸੀ ਕੀ ਤਰਫ ਨਾ ਦੇਖਾ। ਏਕ ਘਰੀ ਬਾਦ ਨੇਤਰ ਉਘਾਰੇ—ਲਵਪੁਰ ਕੀ ਆਈ ਸੰਗਤ ਕੋ ਦੇਖਾ। ਬਚਨ ਹੋਆ ਭਾਈ ਹੀਰਾ! ਹਮਾਰੇ ਪਾਸ ਕਿਆ ਲੇਨੇ ਆਏ ਹੋ— ਤੁਸਾਂ ਕੋ ਪਿਤਾ ਗੁਰੂ ਜੀ ਕਾ ਹੁਕਮਨਾਮਾ ਮਿਲ ਚੁਕਾ ਹੈ—ਕਿ ਮੇਰਾ ਸਿੱਖ ਰਾਮ ਰਾਇ ਕੋ ਕੌਡੀ ਦਮੜੀ ਧੇਲਾ ਪੈਸਾ ਕਾਈ ਭੇਟਾ ਨਾਂ ਕਰੇ—ਜੋ ਸਿੱਖ ਐਸਾ ਕਰੇਗਾ—ਉਹ ਮੇਰਾ ਸਿੱਖ ਨਹੀਂ। ਫਿਰ ਐਸਾ ਤੁਸਾਂ ਕਿਉਂ ਕੀਆ—ਏਥੇ ਕੀ ਲੈਨੇ ਆਏ ਹੋ। ਜਾਓ, ਕੋਟ ਗੁਰੂ ਹਰਿ ਰਾਇ ਜੀ ਮੇਂ ਗੁਰੂ ਜੀ ਕਾ ਦਰਸ਼ਨ ਪਾਈਏ ਤੇ ਜਿਹ ਹੋਈ ਭੂਲ ਉਨ੍ਹੀਂ ਸੇ ਬਖ਼ਸ਼ਾਈਏ। ਇਹ ਸ੍ਰੀ ਕਰਤਾ ਪੁਰਖ ਜੀ ਕੀ ਨਾਵੀਂ ਅੰਤਰਯਾਮਤਾ ਹੈ ॥11॥

## 12. ਸਾਖੀ ਸ੍ਰੀ ਕਰਤਾ ਪੁਰਖ ਕੀ ਕੋਟ ਗੁਰੂ ਹਰਿ ਰਾਇ ਜਾਨੇ ਕੀ ਚਾਲੀ

ਸ੍ਰੀ ਕਰਤਾ ਪੁਰਖ ਨੇ ਇਨ੍ਹੈ ਨਿਕਟ ਬਹਾਇ ਕੇ ਕਹਾ, ਦੇਖ ਭਾਈ ਹੀਰਾ! ਜੋ ਸਿੱਖ ਲੋਕ-ਲੱਜਾ ਕੋ ਤਿਆਗ ਕੇ ਗੁਰੂ ਜੀ ਕੀ ਰਜਾਇ ਮੇਂ ਚਾਲਤਾ ਹੈ, ਉਸ ਸਿੱਖ ਕਾ ਦੁਹੀਂ ਜਹਾਨੀਂ ਭਲਾ ਹੋਤਾ ਹੈ। ਲਵਪੁਰ ਸੇ ਆਈ ਸੰਗਤ ਇਤਨਾ ਬਚਨ ਸੁਨ ਕੇ ਅਚੰਭਾ ਹੋਇ ਗਈ। ਸਾਰੇ ਆਪਸ ਮੇਂ ਕਹਿਨੇ ਲਾਗੇ—ਕਿ ਗੁਰੂ ਜੀ ਕਾ ਹੁਕਮਨਾਮਾ ਤਾਂ ਕੀਰਤਪੁਰ ਸੇ ਅਸਾਂ ਕੋ ਆਇਆ ਹੈ, ਇਹ ਇਥੇ ਇਕਾਂਤ ਬੈਠੇ ਕੈਸੇ ਜਾਨ ਗਏ। ਸਾਰੀ ਸੰਗਤ ਨੇ ਇਹੋ ਕਿਹਾ ਕਿ ਬਾਬਾ ਜੀ ਪੂਰਨ ਜੋਗੀ ਤੇ ਅਗਮ ਨਿਗਮ ਕੀ ਸੂਝ ਰਾਖਨੇ ਵਾਲੇ ਤ੍ਰਿਕਾਲ ਦਰਸੀ ਹੈਂ। ਸਭਨਾਂ ਸ੍ਰੀ ਰਾਮ ਰਾਇ ਜੀ ਸੇ ਖਿਮਾਂ ਮਾਂਗੀ ਅਤੇ ਵਿਦਿਆ ਹੋਇ ਕੇ ਲਵਪੁਰੀ ਮੇਂ ਆਇ ਗਏ। ਇਹ ਸ੍ਰੀ ਕਰਤਾ ਪੁਰਖ ਜੀ ਕੀ ਨਾਵੀਂ ਕਰਾਮਾਤ ਹੈ ਅਤੇ ਸਤਿਗੁਰਾਂ ਵਲੋਂ ਚੌਥੀ ਪਰਖ ਸੀ। ਉਧਰ ਕੀਰਤਪੁਰ ਮੇਂ ਏਕ ਦਿਹੂੰ ਲਵਪੁਰ ਮੇਂ ਬੀਤੀ ਸਾਰੀ ਬਾਰਤਾ ਕਿਸੀ ਸਿੱਖ ਨੇ ਗੁਰੂ ਜੀ ਕੋ ਆਇ ਸੁਨਾਈ। ਸਤਿਗੁਰ ਜੀ ਸਿੱਖ ਸੇ ਸਾਰਾ ਬਿਰਤੰਤ ਸੁਨ ਕੇ ਬੜੇ ਹੱਸੇ, ਬਚਨ ਹੋਆ ਭਾਈ ਸਿੱਖੋ! ਕਰਤਾ ਪੁਰਖ ਮੇਰੀ ਜੋਤ ਹੈ। ਉਸ ਮੇਂ ਤੇ ਮੇਰੇ ਮੇਂ—ਰੰਚ ਮਾਤਰ ਭੇਦ ਨਹੀਂ, ਜਿਸ ਨੇ ਲਘੂ ਅਵਸਥਾ ਮੇਂ ਮੇਰੇ ਬਚਨਾਂ ਕੋ ਮਾਨਾ ਹੈ। ਮੇਰਾ ਬੇਟਾ ਰਾਮ ਰਾਇ ਦ੍ਰਿੜ੍ਹ ਵਿਸ਼ਵਾਸੀ ਪੂਰਨ ਸਿੱਖ ਹੈ, ਜਿਸ ਨੇ ਮੇਰੇ ਮਿਲੇ ਹੁਕਮਾਂ ਕੀ ਪਾਲਨਾਂ ਕੀ ਹੈ। ਦੇਖੀਏ ਪਹਿਲੀ ਦਫ਼ਾ ਪੰਦਰਾਂ ਸਾਲਾਂ ਕੀ ਲਘੂ ਅਵਸਥਾ ਮੇਂ ਮੇਰਾ ਬਚਨ ਪਾਇ ਕੀਰਤਪੁਰ ਸੇ ਦਿਹਲੀ ਚਲਾ ਗਿਆ, ਡੋਲਿਆ ਤੱਕ ਨਹੀਂ।

ਦੂਜੀ ਵਾਰ ਮੇਰੀ ਪਾਤੀ ਜਾਨੇ ਤੇ ਦੇਹਲੀ ਸੇ ਚਲਾ ਆਇਆ । ਬਾਦਸ਼ਾਹ ਕੇ ਕਹਿਨੇ ਤੇ ਵਹਾਂ ਨਹੀਂ ਠਹਿਰਾ। ਤੀਜਾ ਮੇਰਾ ਲਿਖਾ ਹੁਕਮ ਮਿਲਨੇ ਤੇ ਇਕੇਲਾ ਹੀ ਕੋਟ ਪਠਾਨਾਂ ਸੇ ਲਵਪੁਰ ਕੀ ਤਰਫ ਚਲਾ ਗਿਆ ਅਤੇ ਇਹ ਨਹੀਂ ਦੇਖਾ ਕਿ ਮੇਰੇ ਗੈਲ ਕਾਈ ਸਿੱਖ ਨਹੀਂ । ਹੁਣ ਤੁਸਾਂ ਸੁਨ ਹੀ ਲੀਆ ਹੈ ਕਿ ਰਾਮ ਰਾਇ ਮੇਰਾ ਕੈਸਾ ਆਗਿਆਕਾਰੀ ਬੇਟਾ ਹੈ । ਅਸਾਂ ਲਵਪੁਰ ਕੀ ਸੰਗਤ ਕੋ ਹੁਕਮਨਾਂਮਾ ਜਾਰੀ ਕੀਆ ਕਿ ਕੋਈ ਸਿੱਖ ਇਸੇ ਪੜ੍ਹ ਕੇ ਸੁਨ ਕੇ ਕੌਡੀ, ਦਮੜੀ, ਪੈਸਾ ਧੇਲਾ ਰਾਮ ਰਾਇ ਕੀ ਭੇਟਾ ਨਾ ਕਰੇ । ਪਰੰਤੂ ਬਾਵਜੂਦ ਹੁਕਮਨਾਮਾ ਮਿਲਨੇ ਕੇ ਲਵਪੁਰ ਨਿਵਾਸੀ ਸੰਗਤ ਰਾਮ ਰਾਇ ਕਾ ਦਰਸ਼ਨ ਪਾਨੇ ਚਲੀ ਗਈ । ਸਭਨਾਂ ਜਾਇ ਕੇ-ਰੁਪਏ ਮੋਹਰਾਂ ਭੇਟਾ ਕੀ । ਆਗੋਂ ਸੇ ਰਾਮ ਰਾਇ ਨੇ ਕਹਾ, ਯਹਾਂ ਕਿਆ ਲੈਨੇ ਆਏ ਹੋ । ਜਬ ਕਿ ਆਪ ਕੋ ਗੁਰੂ ਜੀ ਕਾ ਹੁਕਮਨਾਮਾ ਮਿਲ ਚੁਕਾ ਹੈ, ਆਪ ਕੀਰਤਪੁਰ ਜਾਈਏ, ਇਸੀ ਮੇਂ ਆਪ ਕਾ ਭਲਾ ਹੈ । ਸਿੱਖੀ ਇਸੀ ਕਾ ਹੀ ਨਾਉਂ ਹੈ । ਸਿੱਖ ਉਹੀ ਹੈ ਜੋ ਗੁਰੂ ਕੇ ਬਚਨਾਂ ਕੋ ਮਾਨੈ, ਆਗੇ ਸੇ ਕਿੰਤੂ ਨਾ ਕਰੇ । ਸਾਥ ਭੀੜਾ ਪਏ ਗੁਰੂ ਕੇ ਬਚਨਾਂ ਕੋ ਹਿਰਦੇ ਮੇਂ ਧਾਰੇ ।

ਲਵਪੁਰ ਕੀ ਸੰਗਤ ਏਥੋਂ ਤੀਕ ਨਹੀਂ ਸੀ ਪਹੁੰਚ ਸਕੀ, ਕਰਤਾ ਪੁਰਖ ਮੇਰੇ ਸੇ ਭਿੰਨ ਨਹੀਂ ਉਹ ਮੇਰਾ ਸਰੂਪ ਹੈ— ਜੋ ਇਸ ਕਰੜੀ ਪ੍ਰੀਖਿਆ ਮੇਂ ਪੂਰਾ ਉਤਰਾ ਹੈ । ਭਾਈ ਸਿੱਖੋ ! ਇਹ ਸਿੱਖੀ ਮਾਰਗ ਖੰਨਿਓਂ ਤੀਖਾ ਤੇ ਵਾਲੋਂ ਸੇ ਅਤੀ ਨੀਕਾ ਹੈ । ਏਸ ਕਲੂਕਾਲ ਕੇ ਪਹਿਰੇ ਮੇਂ ਕਾਈ ਵਿਰਲਾ ਸਿੱਖ ਪੂਰਾ ਉਤਰੈਗਾ ਨਹੀਂ ਤਾਂ ਇਹ ਕਲਿਜੁਗ ਸਭ ਕੋ ਗ੍ਰਾਸ ਲਏਗਾ । ਦੀਵਾਨ ਦਰਘਾ ਮੱਲ ਸੇ ਬਚਨ ਹੂਆ ਤੁਸਾਂ ਲਵਪੁਰ ਮੇਂ ਜਾਇ ਕੇ ਕਰਤਾ ਪੁਰਖ ਕੋ ਮੇਲ ਲਾਓ । ਹੁਣ ਉਨ ਕਾ ਵਹਾਂ ਠਹਿਰਨਾਂ ਠੀਕ ਨਹੀਂ । ਸਤਿਗੁਰਾਂ ਦੀਵਾਨ ਜੀ ਕੇ ਗੈਲ ਭਾਈ ਦਰੀਆ, ਭਾਈ ਗੁਰਦਾਸ, ਭਾਈ ਕਲਿਆਨਾਂ, ਭਾਈ ਅੜੂਰਾਮ ਤੇ ਭਾਈ ਨਾਨੂ ਰਾਮ ਪਾਂਚ ਸਿੱਖ ਦੀਏ । ਦੀਵਾਨ ਦਰਘਾ ਮੱਲ ਗੁਰੂ ਜੀ ਕਾ ਬਚਨ ਪਾਇ ਪਾਂਚ ਸਿੱਖੋਂ ਕੋ ਗੈਲ ਲੈ ਲਵਪੁਰ ਮੇਂ ਆਇ ਗਏ । ਯਹਾਂ ਪਹੁੰਚ ਭਾਈ ਹੀਰਾ, ਕਿਸਨਾਂ ਆਦਿ ਸਿੱਖੋਂ ਕੋ ਲਵਪੁਰੀ ਮੇਂ ਆਨੇ ਕਾ ਸਾਰਾ ਬਿਰਤਾਂਤ ਸੁਨਾਇਆ । ਦੀਵਾਨ ਜੀ ਲਵਪੁਰੀ ਸਿੱਖਾਂ ਕੋ ਗੈਲ ਲੈ ਪ੍ਰਿਥਮੈਂ ਬਾਬਾ ਜੀ ਕਾ ਆਇ ਦਰਸ਼ਨ ਪਾਇਆ । ਉਪਰੰਤ ਗੁਰੂ ਜੀ ਕੀ ਲਿਖੀ ਪਾਤੀ ਇਨ ਕੇ ਹਾਥ ਮੇਂ ਦੀ । ਸ੍ਰੀ ਕਰਤਾ ਪੁਰਖ ਨੇ ਇਸੇ ਪਹਿਲੋਂ ਮਸਤਕ ਤੇ ਲਾਇਆ ਤੇ ਫੇਰ ਖੋਲ੍ਹ ਕੇ ਵਾਚੀ । ਜਿਸ ਮੇਂ ਲਿਖਾ ਥਾ, ਬੇਟਾ ਤੁਸੀਂ ਏਸ ਕਰੜੀ ਪਰੀਖਿਆ ਮੇਂ ਸੇ ਪੂਰੇ ਉਤਰੇ ਹੋ, ਹੁਣ ਮੇਰਾ ਬਚਨ ਮਾਨ ਕੇ ਕੀਰਤਪੁਰ ਆਇ ਜਾਈਏ ।[1] ਸ੍ਰੀ ਕਰਤਾ ਪੁਰਖ ਜੀ ਨੇ ਪਿਤਾ ਗੁਰੂ ਜੀ ਕੀ ਆਗਿਆ ਪਾਇ ਦੀਵਾਨ

---

1. ਗੁਰੂ ਰਾਮ ਰਾਇ ਬੇਟਾ ਗੁਰੂ ਹਰਿ ਰਾਇ ਜੀ ਮਹਲ ਸੱਤਮੇਂ ਕਾ, ਪੋਤਾ ਗੁਰੂ ਗੁਰਦਿੱਤਾ ਜੀ ਕਾ ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ ਬੰਸ ਗੁਰ ਅਰਜਨ ਜੀ ਕੀ— ਸੂਰਜ ਬੰਸੀ ਗੋਸਲ ਗੋਤਰਾ ਸੋਢੀ ਖਤਰੀ, ਬਾਸੀ ਗਾਮ ਕੀਰਤਪੁਰ, ਪਰਗਨਾਂ ਕਹਿਲੂਰ ਗੁਰੂ ਜੀ ਕਾ ਬਚਨ ਪਾਇ—ਨਗਰ ਲਵਪੁਰੀ ਸੇ ਦੀਵਾਨ ਦਰਘਾ ਮੱਲ ਕੇ ਗੈਲ ਕੀਰਤਪੁਰ ਆਏ ।
[ਭੱਟ ਵਹੀ ਤਲਉਂਢਾ ਪਰਗਨਾਂ ਜੀਂਦ, ਖਾਤਾ ਜਲ੍ਹਾਨੇ ਪੁਆਰੋਂ ਕਾ

ਦਰਘਾ ਮੱਲ ਕੇ ਗੈਲ ਲਵਪੁਰ ਨਗਰੀ ਸੇ ਤਿਆਰੀ ਕੀ। ਸਨੇਂ ਸਨੇਂ ਮਾਰਗ ਕਾ ਪੰਧ ਮੁਕਾਇ ਸੰਮਤ 1718 ਜੇਠ ਮਾਸੇ ਬਦੀ ਇਕਾਦਸੀ ਕੇ ਦਿਹੁੰ ਕੀਰਤਪੁਰ ਮੇਂ ਗੁਰੂ ਜੀ ਕੇ ਦਰਬਾਰ ਬੀਚ ਆਇ ਪਹੁੰਚੇ। ਸਤਿਗੁਰੂ ਜੀ ਸਿੰਘਾਸਨ ਤੇ ਬਿਰਾਜਮਾਨ ਥੇ। ਸ੍ਰੀ ਕਰਤਾ ਪੁਰਖ ਨੇ ਗੁਰੂ ਜੀ ਕੇ ਪਾਵਨ ਚਰਨਾਂ ਤੇ ਜਾਇ ਮਸਤਕ ਟੇਕਾ। ਸਤਿਗੁਰੂ ਜੀ ਮੁਸਕਰਾਏ — ਰਾਮ ਰਾਇ ਕਾ ਦਾਂਇ ਹਾਥ ਸੇ ਬਾਜੂ ਪਕੜ ਕੇ ਇਸੇ ਸਿੰਘਾਸਨ ਤੇ ਬਿਠਲਾਇ ਕੁਸ਼ਲਤਾ ਪੂਛੀ, ਸੰਗਤ ਮੇਂ ਚਾਰੋਂ ਦਿਸ਼ਾ ਖੁਸ਼ੀ ਕੇ ਬਾਦਲ ਛਾਇ ਗਏ।

## 13. ਸਾਖੀ ਸ੍ਰੀ ਕਰਤਾ ਪੁਰਖ ਜੀ ਕੇ ਬਿਲਾਸਪੁਰ ਜਾਨੇ ਕੀ ਚਾਲੀ

ਸ੍ਰੀ ਕਰਤਾ ਪੁਰਖ ਕੋ ਕੋਟ ਗੁਰੂ ਹਰਿ ਰਾਇ ਮੇਂ ਆਇਆਂ ਅਜੇ ਕੁਝ ਸਮਾਂ ਹੀ ਬਿਤੀਤ ਹੂਆ ਥਾ। ਬਿਲਾਸਪੁਰ ਮੇਂ ਏਕ ਦਿਵਸ ਰਾਨੀ ਚੰਪਾ ਨੇ ਰਾਜਾ ਜੀ ਸੇ ਕਹਾ, ਰਾਜਨ! ਕੀਰਤਪੁਰ ਵਾਲੇ ਗੁਰੂ ਜੀ ਕਾ ਬੜਾ ਬੇਟਾ ਦਿਹਲੀ ਸੇ ਸ਼ਾਹੀ ਦਰਬਾਰ ਮੇਂ ਸੇ ਬਿਜੈ ਹਾਸਲ ਕਰ ਕੇ ਆਇਆ ਹੈ। ਸਾਰੇ ਪਰਬਤ ਮੇਂ ਆਮ ਦੰਤ-ਕਥਾ ਹੋਇ ਰਹੀ ਹੈ ਕਿ ਉਸ ਨੇ ਕੋਟ ਪਠਾਨਾਂ ਵਾਲੇ ਖਾਨ ਕੀ ਰੋਰਾਂ ਕੀ ਭਾਠੀ ਠਾਂਢੀ ਸੀਤ ਕਰ ਦੀ ਹੈ। ਉਨ੍ਹੈਂ ਇਸ ਨਗਰੀ ਮੇਂ ਬੁਲਾਇ ਕੇ ਦਰਸ਼ਨ ਪਾਨਾਂ ਚਾਹੀਏ। ਆਗੇ ਸੇ ਰਾਜਾ ਦੀਪ ਚੰਦ ਨੇ ਕਹਾ ਰਾਨੀ! ਆਪ ਕਾ ਕਿਹਾ ਯਥਾਰਥ ਹੈ। ਹਮਾਰੇ ਬਜ਼ੁਰਗ ਇਸੀ ਗਾਦੀ ਕੇ ਸੇਵਕ ਰਹੇ ਹੈਂ, ਹਮੇਂ ਭੀ ਇਸੇ ਮਾਨਨਾਂ ਚਾਹੀਏ। ਦੇਖਨਾ, ਮੇਰੇ ਦਾਦੇ ਕਲਿਆਨ ਚੰਦ ਕੋ ਬੈਕੁੰਠ ਵਾਸੀ ਗੁਰੂ ਹਰਿਗੋਬਿੰਦ ਜੀ ਨੇ ਗੜ੍ਹ ਗਵਾਲੀਅਰ ਸੇ ਬੰਧਨ ਮੁਕਤ ਕਰਾਇਆ ਸੀ। ਮੈਂ ਖੁਦ ਆਪਣੇ ਪਿਤਾ ਰਾਜਾ ਤਾਰਾ ਚੰਦ ਜੀ ਕੇ ਗੈਲ ਕੀਰਤਪੁਰ ਦਰਸ਼ਨ ਪਾਨੇ ਜਾਇਆ ਕਰਦਾ ਸਾਂ, ਅਬ ਭੀ ਕਰਨਾ ਚਾਹੀਏ। ਰਾਨੀ ਚੰਪਾ—ਰਾਜਾ ਜੀ ਕਾ ਬਚਨ ਸੁਨ ਕੇ ਬੜੀ ਪ੍ਰਸੰਨ ਹੂਈ—ਆਗੇ ਸੇ ਕਹਾ ਕਿ ਐਸੇ ਸੁਭ ਕਾਮ ਮੇਂ ਅਬ ਡੇਰੀ ਲਗਾਨੀ ਵਾਜਬ ਨਹੀਂ, ਉਨ ਕਾ ਦਰਸ਼ਨ ਛੇਤੀ ਪਾਨਾ ਚਾਹੀਏ। ਰਾਜਾ ਦੀਪ ਚੰਦ ਨੇ ਵਜ਼ੀਰ ਕੋ ਬੁਲਾਇ ਕੇ ਪਾਤੀ ਲਿਖ ਕੇ ਦੀ, ਕਹਾ —ਤੁਮ ਕੀਰਤਪੁਰ ਗੁਰੂ ਜੀ ਕੇ ਦਰਬਾਰ ਮੇਂ ਜਾਨਾ ਹੈ। ਆਗਿਆ ਪਾਇ ਵਜ਼ੀਰ ਰਾਸਤੇ ਕਾ ਪੰਧ ਮੁਕਾਇ ਗੁਰੂ ਜੀ ਕੀ ਨਗਰੀ ਕੀਰਤਪੁਰ ਮੇਂ ਜਾਇ ਪਹੁੰਚਾ।

ਰਾਜਾ ਜੀ ਕੇ ਵਜ਼ੀਰ ਨੇ ਸਤਿਗੁਰਾਂ ਕਾ ਦਰਸ਼ਨ ਪਾਇ ਰਾਜਾ ਜੀ ਕੀ ਪਤ੍ਰਿਕਾ ਗੁਰੂ ਜੀ ਕੋ ਦੇ ਦਈ। ਗੁਰੂ ਜੀ ਨੇ ਵਜ਼ੀਰ ਕੇ ਆਏ ਕਾ ਬੜਾ ਆਉ ਭਗਤ ਕੀਆ। ਅਗਲੇ ਦਿਹੁੰ ਸੰਮਤ ਸਤਰਾਂ ਸੈ ਅਠਾਰਾਂ ਭਾਦਵ ਮਾਸ ਕੀ ਇਕੀਸ ਕੋ— ਗੁਰੂ ਹਰਿ ਰਾਏ ਜੀ ਨੇ ਸ੍ਰੀ ਕੀਰਤਪੁਰ ਸੇ ਰਾਮ ਰਾਇ ਕੋ ਵਜ਼ੀਰ ਕੇ ਗੈਲ ਬਿਲਾਸਪੁਰ ਜਾਨੇ ਕੇ ਲੀਏ ਆਗਿਆ ਦਈ। ਸ੍ਰੀ ਕਰਤਾ ਪੁਰਖ ਵਜ਼ੀਰ ਕੇ ਗੈਲ ਬਿਲਾਸਪੁਰ ਮੇਂ ਆਇ ਗਏ।[1] ਰਾਜਾ ਜੀ ਨੇ ਸ੍ਰੀ ਕਰਤਾ ਪੁਰਖ ਕੇ ਆਏ ਕਾ ਬੜਾ ਸਤਿਕਾਰ ਕੀਆ। ਤੀਨ ਦਿਵਸ ਬਾਬਾ ਜੀ ਨੇ ਬਿਲਾਸਪੁਰ ਨਗਰੀ ਮੇਂ ਬਿਸਰਾਮ ਪਾਇਆ। ਚੌਥੇ ਦਿਵਸ ਸ੍ਰੀ ਕਰਤਾ ਪੁਰਖ ਨੇ ਰਾਜਾ ਜੀ ਸੇ ਵਿਦਾਇਗੀ ਮਾਂਗੀ, ਰਾਨੀ ਚੰਪਾ ਨੇ - ਸੁੰਦਰ ਬਸਤਰ ਤੇ ਭੂਖਨ ਅਰਪਨ ਕੀਏ। ਰਾਜਾ ਦੀਪ ਚੰਦ ਨੇ—ਕੋਟ ਗੁਰੂ ਹਰਿ ਰਾਇ ਜੀ ਕੇ ਗੈਲ ਲਗਦਾ ਚਰਨੌਲੀ ਗਾਂਮ ਕਾ ਰਕਬਾ

---

1. ਤ੍ਵਾਰੀਖੇ ਬਿਲਾਸਪੁਰ, ਲਿਖਤ ਠਾਕਰ ਕਰਮ ਸਿੰਘ ਚੰਦੇਲ (1791 ਈ.) ਪੰਨਾ 122।

ਘੋੜੇਂ ਕੀ ਚਰਾਂਦ ਕੇ ਲੀਏ ਭੇਟ ਕੀਆ। ਸ੍ਰੀ ਕਰਤਾ ਪੁਰਖ ਰਾਜਾ ਜੀ ਸੇ ਵਿਦਿਆ ਪਾਇ ਕੀਰਤਪੁਰ ਪਿਤਾ ਗੁਰੂ ਜੀ ਕਾ ਆਇ ਦਰਸ਼ਨ ਪਾਇਆ। ਏਕ ਦਿਵਸ ਦਿਹਲੀ ਸੇ ਬਾਦਸ਼ਾਹ ਔਰੰਗਜ਼ੇਬ ਕਾ ਭੇਜਾ ਅਹਿਲਕਾਰ ਕੌਟ ਗੁਰੂ ਹਰਿ ਰਾਇ ਮੇਂ ਆਇਆ। ਇਸੇ ਗੁਰਦਰਬਾਰ ਮੇਂ ਹਾਥ ਬਾਂਧ ਬੇਨਤੀ ਕੀ—ਜੀ ਗਰੀਬਨਿਵਾਜ਼! ਸ੍ਰੀ ਰਾਮ ਰਾਜਾ ਕੋ ਬਾਦਸ਼ਾਹ ਨੇ ਯਾਦ ਕੀਆ ਹੈ। ਗੁਰੂ ਜੀ ਨੇ ਇਨ੍ਹੇ ਬੁਲਾਇ ਕੇ ਕਹਾ, ਰਾਮ ਰਾਇ! ਤੁਸਾਂ ਕੋ ਜਾਨਾ ਚਾਹੀਏ! ਦਿਹਲੀ ਪਤਿ ਬੁਲਾਇ ਰਿਹਾ ਹੈ। ਸੰਗਤ-ਬੀਚ ਬੈਠੇ ਦੀਵਾਨ ਦਰਘਾ ਮੱਲ, ਮੁਨਸ਼ੀ ਕਲਿਆਨਦਾਸ, ਭਾਈ ਕਉਲਾ, ਭਾਈ ਦਰੀਆ ਅਤੇ ਬਹਿਲੋ ਕੇ ਗੁਰਦਾਸ ਸੇ ਬਚਨ ਹੋਆ—ਤੁਮ ਪਾਂਚੋ ਸਾਹਿਬਜ਼ਾਦੇ ਕੇ ਗੈਲ—ਦਿਹਲੀ ਮੇਂ ਜਾਈਏ। ਬਚਨ ਪਾਇ ਸ੍ਰੀ ਰਾਮ ਰਾਇ ਜੀ ਪਾਂਚ ਸਿੱਖੋਂ ਕੋ ਸਾਥ ਲੈ ਪਿਤਾ ਜੀ ਕੋ ਸੀਸ ਨਿਵਾਇ ਕੌਟ ਗੁਰੂ ਹਰਿ ਰਾਇ ਜੀ ਸੇ ਵਿਦਿਆ ਹੂਏ। ਸਨੇਂ ਸਨੇਂ ਮਾਰਗ ਕਾ ਪੰਧ ਮੁਕਾਇ ਸਿੱਖ ਸੰਗਤਾਂ ਕੋ ਦਰਸ਼ਨ ਦੇਤੇ ਦਿਹਲੀ ਨਗਰ ਮੇਂ ਜਾਇ ਪ੍ਰਵੇਸ਼ ਕੀਆ।

ਬਾਦਸ਼ਾਹ ਨੇ ਅਹਿਲਕਾਰ ਭੇਜ ਇਨ ਕਾ ਆਸਨ ਜਮਨਾਂ ਨਦੀ ਕੇ ਤੀਰ ਚੰਦਰਾਵਲ ਖੇੜੇ ਮੇਂ ਲਵਾਇ ਦੀਆ। ਅਗਲੇ ਦਿਵਸ ਬਾਦਸ਼ਾਹ ਬੇਗਮ ਕੇ ਹਮਰਾਹ ਸ੍ਰੀ ਰਾਮ ਰਾਜਾ ਜੀ ਕਾ ਦੀਦਾਰ ਪਾਨੇ ਆਇਆ। ਏਕ ਦਿਹੁੰ ਭਾਈ ਗੁਰਬਖਸ਼ ਤੇ ਨਾਨੂੰਰਾਮ ਦੋਹਾਂ ਦਿਲ-ਵਾਲੀ ਸਿੱਖਾਂ ਆਇ ਅਰਦਾਸ ਕੀ, ਜੀ ਗਰੀਬਨਿਵਾਜ਼! ਸੁਬਾਹ ਅਸੂ ਮਾਸ ਕੀ ਪੂਰਨਮਾਂ ਕਾ ਦਿਹੁੰ ਹੈ – ਭਾਈ ਕਲਿਆਨੇਂ ਸਿੱਖ ਕੀ ਧਰਮਸ਼ਾਲਾ ਮੇਂ ਹਰ ਸਾਲ ਛਮੇਂ ਸਤਿਗੁਰਾਂ ਕੀ ਯਾਦ ਮੇਂ ਮੇਲਾ ਲਾਗਤਾ ਹੈ। ਇਸ ਦਿਵਸ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੇ ਆਪਨੇ ਪਾਵਨ ਚਰਨ ਪਾਇ ਕੇ ਏਥੇ ਸਿੱਖ ਸੰਗਤਾਂ ਕੋ ਨਿਵਾਜਿਆ ਸੀ। ਬਾਬਾ ਜੀ ਨੇ ਕਿਹਾ, ਭਾਈ ਸਿੱਖੋ! ਹਮ ਸੁਬਾਹ ਪੂਰਨਮਾਂ ਕੇ ਦਿਹੁੰ ਧਰਮਸ਼ਾਲਾ ਮੇਂ ਆਇ ਜਾਵਾਂਗੇ। ਦਿਹਲੀ ਵਾਸੀ ਸਿੱਖ ਸੰਗਤਾਂ ਸ੍ਰੀ ਰਾਮ ਰਾਇ ਜੀ ਕਾ ਭਾਈ ਕਲਿਆਨੇਂ ਕੀ ਧਰਮਸਾਲਾ ਆਨਾ ਸੁਨ ਹੁਮ ਹੁਮਾਇ ਦਰਸ਼ਨ ਪਾਨੇਂ ਆਈਆਂ। ਸਿੱਖ ਸੰਗਤਾਂ ਮੇਂ ਕਾਈ ਕਿਸੀ ਭਾਵਨਾ ਵਾਲਾ, ਕੋਈ ਕਿਸੀ ਵਾਸ਼ਨਾ ਕੋ ਲੈ ਕੇ ਦਰਸ਼ਨ ਪਾਨੇ ਆਇਆ। ਕਾਈ ਵਾਰਾ ਪਾਰ ਨ ਰਹਾ। ਗੁਰੂ ਕਿਆਂ ਸਭ ਕੀਆਂ ਮਨੋਕਾਮਨਾਂ ਪੂਰਨ ਕੀਆਂ। ਪਿਛਲੇ ਪਹਿਰ ਚੰਦਰਾਵਲ ਖੇੜੇ ਆਇ ਬਿਰਾਜੇ। ਅਜੇ ਸ੍ਰੀ ਕਰਤਾ ਪੁਰਖ ਜੀ ਕੋ ਦਿਹਲੀ ਮੇਂ ਆਇਆਂ ਕੁਝ ਦਿਵਸ ਹੀ ਹੋਏ ਸੀ – ਕਿ ਪੀਛੇ ਸੇ ਗੁਰੂ ਹਰਿ ਰਾਇ ਜੀ ਸੰਮਤ ਸਤਰਾਂ ਸੈ ਅਠਾਰਾਂ ਕਾਰਤਕ ਬਦੀ ਅਠੇਂ ਸ਼ਨੀਵਾਰ ਕੋ ਸ੍ਰੀ ਹਰਿਕ੍ਰਿਸ਼ਨ ਜੀ ਕੋ ਗੁਰਿਆਈ ਕਾ ਟੀਕਾ ਲਾਇ ਕੇ ਅਗਲੇ ਦਿਵਸ ਰਵੀਵਾਰ ਕੋ ਬੈਕੁੰਠ ਪਿਆਨਾ ਕਰ ਗਏ।13।

## 14. ਸਾਖੀ ਸ੍ਰੀ ਰਾਮ ਰਾਇ ਜੀ ਤਥਾ ਸ੍ਰੀ ਤੇਗ ਬਹਾਦਰ ਜੀ ਕੇ ਮਦਰ ਦੇਸ ਜਾਨੇ ਕੀ ਚਾਲੀ

ਮਾਤਾ ਸੁਲਖਨੀ ਨੇ ਗੁਰੂ ਹਰਿ ਰਾਇ ਜੀ ਕੀ ਮਾਤਮੀ ਸੁਨਾਉਨੀ ਭਾਈ ਅੜੂ ਰਾਮਦੱਤ[1]

---

1. ਇਹ ਪੰਡਤ ਕ੍ਰਿਪਾ ਰਾਮ ਮਟਨ ਵਾਲੇ ਦਾ ਪਿਤਾ ਸੀ।

ਕੇ ਹਾਥ ਦਿਹਲੀ ਮੇਂ ਲਿਖਾਇ ਭੇਜੀ। ਇਹ ਸਿੱਖ ਰਾਸਤੇ ਕਾ ਪੰਧ ਮੁਕਾਇ ਦਿਹਲੀ ਚੰਦਰਾਵਲ ਖੇੜੇ ਜਾਇ ਪਹੁੰਚਾ। ਸ੍ਰੀ ਰਾਮ ਰਾਇ ਜੀ ਨੇ ਪਾਤੀ ਵਾਚ ਦੀਵਾਨ ਦਰਘਾ ਮੱਲ ਸੇ ਬਚਨ ਕੀਆ, ਤਿਆਰੀ ਕਰੀਏ ਅਸਾਂ ਮਦਰ ਦੇਸ ਜਾਨਾ ਹੈ। ਬਾਦਸ਼ਾਹ ਬੇਗਮ ਕੋ ਗੈਲ ਲੈ ਚੰਦਰਾਵਲ ਖੇੜੇ ਆਇ ਅਫਸੋਸ ਕੀਆ। ਸ੍ਰੀ ਕਰਤਾ ਪੁਰਖ ਜੀ ਨੇ ਆਗੇ ਸੇ ਕਹਾ, ਬਾਦਸ਼ਾਹ ! ਇਹ ਸੰਸਾਰ ਫਾਨੀ ਹੈ, ਸਭ ਨੇ ਏਕ ਦਿਹੁੰ ਜਹਾਂ ਸੇ ਜਾਨਾਂ ਹੈ। ਇਹ ਜੋ ਰਾਜਨ ਕੀ ਰਚਾਈ ਰਚਨਾ ਦਿਸ ਰਹੀ ਹੈ ਸਭ ਧੂੰਏ ਕਾ ਏਕ ਪਹਾੜ ਹੈ, ਇਸਥਿਤ ਰਹਿਨੇਂ ਵਾਲੀ ਕਾਈ ਵਸਤੂ ਨਹੀਂ। ਹਮ ਆਪ ਕੀ ਇੰਤਜ਼ਾਰ ਮੇਂ ਥੇ। ਅਬ ਹਮੇਂ ਮਦਰ ਦੇਸ ਜਾਨੇ ਕੀ ਰੁਖਸਤ ਦੀਜੀਏ। ਇਤਨਾ ਬਚਨ ਕਹਿ ਕੇ ਸ੍ਰੀ ਕਰਤਾ ਪੁਰਖ ਜੀ ਨੇ ਚੰਦਰਾਵਲ ਖੇੜੇ ਸੇ ਤਿਆਰੀ ਬਜਾਈ। ਦਿਹਲੀ ਸੇ ਭਾਈ ਗੁਰਬਖਸ਼, ਭਾਈ ਨਾਨੂੰ ਰਾਮ ਅਤੇ ਆਗਿਆ ਰਾਮ ਆਦਿ, ਮੁਖੀਏ ਗੁਰੂ ਕੇ ਸਿੱਖ ਇਨ ਕੇ ਗੈਲ ਆਏ। ਸਭਨਾਂ 'ਕੋਟ ਗੁਰੂ ਹਰਿ ਰਾਇ' ਕਾ ਰਾਹ ਪਕੜਾ। ਮਾਰਗ ਕਾ ਪੰਧ ਮੁਕਾਇ ਬਾਬਾ ਗੁਰਦਿੱਤਾ ਜੀ ਕੀ ਵਸਾਈ ਨਗਰੀ ਕੀਰਤਪੁਰ ਮੇਂ ਆਇ ਪਹੁੰਚੇ। ਸ੍ਰੀ ਕਰਤਾ ਪੁਰਖ ਨੇ ਬਾਬਾ ਸੂਰਜ ਮੱਲ, ਦਾਦੀ ਬੱਸੀ, ਮਾਤਾ ਸੁਲਖਣੀ, ਭੈਣ ਰੂਪ ਕੁਇਰ, ਗੁਰੂ ਹਰਿ ਕ੍ਰਿਸ਼ਨ ਜੀ ਤੇ ਸ੍ਰੀ ਧੀਰ ਮਲ ਆਦਿ ਸਾਰਿਆਂ ਸੇ ਮਾਤਮੀ ਪਰਚਾਵਨੀ ਕੀ।

ਸ੍ਰੀ ਰਾਮ ਰਾਇ ਜੀ ਮਾਤਮੀ ਸਫ ਤੇ ਬੈਠ ਸਭ ਕੋ ਧੀਰਜ ਦੇਨੇ ਲਾਗੇ। ਸਤਾਰਮੀ ਤੇ ਕਾਰਤਕ ਸੁਦੀ ਦਸਮੀਂ ਮੰਗਲਵਾਰ ਕੇ ਦਿਹੁੰ ਸ੍ਰੀ ਗ੍ਰੰਥ ਜੀ ਕੇ ਰਾਖੇ ਪਾਠ ਕਾ ਭੋਗ ਪਾਇਆ ਗਿਆ। ਸਾਰਿਆਂ – ਬਾਲਾ ਗੁਰੂ ਜੀ ਕਾ ਦਰਸ਼ਨ ਪਾਇ, ਸਭਨਾਂ ਮਿਲ ਕੇ ਪਰਚਾਵਨੀ ਕੀ। ਗੁਰੂ ਜੀ ਨੇ ਸਭ ਕੋ ਧੀਰਜ ਦੀ। ਸ੍ਰੀ ਮੁਖ ਸੇ ਕਹਾ, ਇਹ ਭਾਣਾ ਅਮਿਟ ਹੈ ਮਿਟ ਨਹੀਂ ਸਕਤਾ। ਕਿਆ ਰਾਣਾਂ ਕਿਆ ਰੰਕ ਸਭ ਨੇ ਇਸ ਫ਼ਾਨੀ ਸੰਸਾਰ ਸੇ ਚਲਨਾ ਹੈ। ਇਸ ਦੁਨੀਆਂ ਮੇਂ ਇਸਥਿਤ ਰਹਿਨੇ ਵਾਲੀ ਕਾਈ ਵਸਤੂ ਨਹੀਂ, ਕਿਸੇ ਆਗੇ—ਕਿਸੇ ਪਾਛੇ ਸਭ ਚਲੋ ਚਲੀ ਕਾ ਮੇਲਾ ਹੈ। ਇਸ ਤਰ੍ਹਾਂ ਕੋਟ ਗੁਰੂ ਹਰਿ ਰਾਇ ਮੇਂ ਗੁਰੂ ਹਰਿ ਕ੍ਰਿਸ਼ਨ ਜੀ ਕਾ ਦਰਬਾਰ ਦੋਇ ਵੇਲੇ ਲਾਗਨੇਂ ਲਾਗਾ। ਸ੍ਰੀ ਰਾਮ ਰਾਇ ਜੀ ਬਾਲਾ ਗੁਰੂ ਜੀ ਕੇ ਸਾਥ ਮਿਲ ਕੇ ਕਾਰਜ ਕੋ ਚਲਾਨੇ ਲਾਗੇ। ਦਾਦੀ ਬੱਸੀ ਤੇ ਮਾਤਾ ਸੁਲੱਖਨੀ ਜੀ ਬਾਹਰੋਂ ਆਈਆਂ ਸਿੱਖ ਸੰਗਤਾਂ ਕੀ ਦੇਖ-ਭਾਲ ਤੇ ਘਰ ਕੇ ਕਾਰੋਬਾਰ ਕੋ ਚਲਾਨੇ ਲਗੀਆਂ। ਕੋਟ ਗੁਰੂ ਹਰਿ ਰਾਇ ਮੇਂ ਸੋਢੀਆਂ ਕੇ ਤੀਨ ਘਰ ਥੇ – ਪ੍ਰਿਥਮੇਂ ਬਾਬਾ ਗੁਰਦਿੱਤਾ ਜੀ ਕਾ— ਦੂਜਾ ਬਾਬਾ ਸੂਰਜ ਮੱਲ ਜੀ ਕਾ ਤੇ ਤੀਜਾ ਸ੍ਰੀ ਤੇਗ ਬਹਾਦਰ ਜੀ ਕਾ। ਬਾਬਾ ਗੁਰਦਿੱਤਾ ਜੀ ਤਾਂ ਪੀਛੇ-ਦੋ ਸਾਹਿਬਜ਼ਾਦੇ ਸ੍ਰੀ ਧੀਰ ਮੱਲ ਤੇ ਸ੍ਰੀ ਗੁਰੂ ਹਰਿ ਰਾਇ ਜੀ ਕੋ ਛੋਰ ਕੇ ਆਪ ਛੇਵੇਂ ਗੁਰੂ ਜੀ ਕੇ ਸਮੇਂ ਹੀ ਪਰਲੋਕ ਗਮਨ ਕਰ ਗਏ ਥੇ। ਬਾਕੀ ਰਿਹਾ ਦੋਵੇਂ ਘਰ— ਜਿਨ ਮੇਂ ਬਾਬਾ ਸੂਰਜ ਮੱਲ ਜੀ ਨੇ ਕੋਟ ਗੁਰੂ ਹਰਿ ਰਾਇ ਮੇਂ ਹੀ ਨਿਵਾਸ ਰਾਖਾ ਸੀ।

ਸ੍ਰੀ ਤੇਗ ਬਹਾਦਰ ਜੀ ਪੈਂਤੀ ਸਾਲਾਂ ਕੀ ਆਯੂ ਮੇਂ ਸੰਮਤ ਸਤਰਾਂ ਸੈ ਤੇਰਾਂ ਅਸਾਢ ਸੁਦੀ ਏਕਮ ਕੇ ਦਿਹੁੰ ਕੋਟ ਗੁਰੂ ਹਰਿ ਰਾਇ ਸੇ ਤੀਰਥ ਯਾਤਰਾ ਕਰਨੇ ਚਲੇ ਆਏ ਥੇ। ਸ੍ਰੀ ਗੁਰੂ ਹਰਿ ਰਾਇ ਜੀ ਕੇ ਜੋਤੀ ਜੋਤ ਸਮਾਵਨੇ ਸਮੇਂ ਇਹ ਸਮੇਤ ਪਰਿਵਾਰ ਪਟਨਾ ਨਗਰੀ ਮੇਂ ਬਿਰਾਜਮਾਨ ਥੇ। ਏਥੇ ਹੀ ਸੰਮਤ ਸਤਰਾਂ ਸੈ ਅਠਾਰਾਂ ਪੋਖ ਮਾਸੇ ਸੁਦੀ ਸਪਤਮੀਂ

ਬੁਧਵਾਰ ਕੇ ਦਿਵਸ ਸ੍ਰੀ ਗੋਬਿੰਦ ਦਾਸ ਜੀ ਨੇ ਅਵਤਾਰ ਲੀਆ। ਮਦਰ ਦੇਸ ਸੇ ਦੂਰ ਹੋਨੇ ਕੇ ਕਾਰਨ ਇਨ੍ਹਾਂ ਕੋ ਗੁਰੂ ਹਰਿ ਰਾਇ ਜੀ ਕੇ ਪਰਲੋਕ ਗਮਨ ਕਰ ਜਾਨੇ ਕਾ ਪਤਾ ਛੇਤੀ ਨਹੀਂ ਸੀ ਲਾਗ ਸਕਾ। ਇਸੀ ਕਰਕੇ ਆਪ ਸਤਰਾਂ ਸੈ ਇਕੀਸ ਮੇਂ ਮਾਤਮੀ ਪਰਚਾਵਨੀਂ ਕਰਨ ਦਿਹਲੀ, ਫੇਰ ਮਦਰ ਦੇਸ ਮੇਂ ਆਏ। 14।

## 15. ਸਾਖੀ ਸ੍ਰੀ ਧੀਰ ਮੱਲ ਕੇ ਬਕਾਲੇ ਜਾਨੇ ਤੇ ਬੀਬੀ ਰੂਪ ਕੁਇਰ ਕੇ ਵਿਵਾਹ ਕੀ ਚਾਲੀ

ਮਾਤਾ ਬੱਸੀ ਗੁਰੂ ਹਰਿ ਰਾਇ ਜੀ ਕੇ ਪਰਲੋਕ ਜਾਨੇ ਕੇ ਬਾਦ ਘਰ ਕਾ ਕਾਰੋਬਾਰ ਚਲਾਨੇ ਕੇ ਲੀਏ ਬੜੇ ਬੇਟੇ ਸ੍ਰੀ ਧੀਰ ਮੱਲ ਸੇ ਬੀਚਾਰ ਕੀਆ ਕਰਤੀ ਸੀ। ਏਕ ਦਿਹੁੰ ਸ੍ਰੀ ਧੀਰ ਮੱਲ ਕਾ ਸੁਸਰ ਬੀਰਭਾਨ ਬਕਾਲਾ ਨਗਰੀ ਸੇ ਕੋਟ ਗੁਰੂ ਹਰਿ ਰਾਇ ਮੇਂ ਆਇਆ, ਇਸੇ ਬੇਟੀ ਸ੍ਰੀ ਗੋਮਾਂ ਦਈ ਤੇ ਦਾਮਾਦ ਧੀਰ ਮੱਲ ਸੇ ਕੀਰਤਪੁਰ ਗ੍ਰਾਮ ਕਾ ਨਿਵਾਸ ਛੋਰ ਕੇ ਬਕਾਲਾ ਚਲੇ ਜਾਨੇ ਕੀ ਬੀਚਾਰ ਕੀ। ਬੀਰ ਭਾਨ ਸ੍ਰੀ ਗੁਰੂ ਜੀ ਅਤੇ ਮਾਤਾ ਬੱਸੀ ਜੀ ਕੀ ਆਗਿਆ ਪਾਇ ਕੋਟ ਗੁਰੂ ਹਰਿ ਰਾਇ ਜੀ ਸੇ ਤਿਆਰ ਹੂਏ। ਇਹ ਬੇਟੀ ਗੋਮਾ ਦੇਵੀ ਦਾਮਾਦ ਧੀਰਮੱਲ ਕੋ ਗੈਲ ਲੈ ਬਕਾਲਾ ਨਗਰੀ ਕੀ ਤਰਫ ਆਇ ਗਿਆ। ਇਸ ਕੇ ਸਾਥ ਸ੍ਰੀ ਧੀਰ ਮੱਲ ਕੇ ਦੋਇ ਬੇਟੇ ਸ੍ਰੀ ਰਾਮਚੰਦ ਤੇ ਸ੍ਰੀ ਭਾਰ ਮੱਲ ਵੀ ਕੀਰਤਪੁਰ ਸੇ ਆਇ ਗਏ।

ਸ੍ਰੀ ਬੀਰਭਾਨ ਸਾਰੇ ਪਰਵਾਰ ਕੋ ਗੈਲ ਲੈ ਸਨੇਂ ਸਨੇਂ ਸੰਮਤ ਸਤਰਾਂ ਸੈ ਉਨੀਸ ਚੇਤ ਮਾਸੇ ਸੁਦੀ ਚੌਦਸ ਕੇ ਦਿਹੁੰ ਬਕਾਲਾ ਨਗਰੀ ਮੇਂ ਆਇ ਗਿਆ। ਕੋਟ ਗੁਰੂ ਹਰਿ ਰਾਇ ਸੇ ਧੀਰ ਮੱਲ ਕੇ ਚਲੇ ਜਾਨੇ ਕੇ ਬਾਦ ਏਕ ਘਰ ਸ੍ਰੀ ਸੂਰਜ ਮੱਲ ਜੀ ਕਾ ਦੂਜਾ ਮਾਤਾ ਬੱਸੀ ਜੀ ਕਾ ਰਹਿ ਗਿਆ। ਇਸੀ ਸਾਲ ਸੰਮਤ ਸਤਰਾਂ ਸੈ ਉਨੀਸ ਕੀ ਬੈਸਾਖੀ ਕਾ ਤਿਉਹਾਰ ਆਇਆ। ਸੰਗਤਾਂ ਬਾਲਾ ਗੁਰੂ ਜੀ ਕਾ ਦਰਸ਼ਨ ਪਾਨੇਂ ਦੂਰ ਨੇੜੇ ਸੇ ਹੁਮ ਹੁਮਾਇਕੇ ਆਈਆਂ। ਤੀਨ ਦਿਵਸ ਚਾਰੋਂ ਦਿਸ਼ਾ ਮੇਂ ਕਾਈ ਆ ਰਹਾ ਤੇ ਕਾਈ ਜਾਇ ਰਹਾ ਸੀ। ਬਾਲਾ ਗੁਰੂ ਜੀ ਨੇ ਜੈਸੀ ਜੈਸੀ ਕਿਸੇ ਕੀ ਭਾਵਨਾ ਸੀ, ਵੈਸੀ ਹੀ ਪੂਰਨ ਕੀ। ਬਾਬਾ ਸੂਰਜ ਮੱਲ ਜੀ, ਸ੍ਰੀ ਰਾਮ ਰਾਇ, ਮਾਤਾ ਬੱਸੀ ਅਤੇ ਮਾਤਾ ਸੁਲੱਖਨੀ ਜੀ ਬਾਹਰੋਂ ਆਈਆਂ ਸੰਗਤਾਂ ਕੀ ਹਰ ਤਰ੍ਹਾਂ ਦੇਖ ਭਾਲ ਕਰ ਰਹੇ ਸੀ। ਦੀਵਾਨ ਦਰਘਾ ਮੱਲ, ਭਾਈ ਮਨੀ ਰਾਮ ਆਦਿ ਮੁਖੀਏ ਸਿੱਖ ਤੀਨ ਦਿਵਸ ਸਤਿਗੁਰਾਂ ਕੀ ਹਜ਼ੂਰੀ ਮੇ ਸਾਰੇ ਕਾਰੋਬਾਰ ਕੋ ਚਲਾ ਰਹੇ ਸਨ। ਸ਼ੱਲਕੋਟ ਦੇਸ ਕੀ ਸੰਗਤ ਕੀਰਤਪੁਰ ਮੇਂ ਨਏ ਗੁਰੂ ਜੀ ਕਾ ਦਰਸ਼ਨ ਪਾਨੇਂ ਆਈ। ਇਸ ਸੰਗਤ ਮੇਂ ਪਸਰੂਰ ਨਿਵਾਸੀ ਭਾਈ ਪੈੜਾ ਮੱਲ ਖੱਤਰੀ ਸਮੇਤ ਪਰਿਵਾਰ ਸਤਿਗੁਰਾਂ ਕਾ ਦਰਸ਼ਨ ਪਾਨੇ ਆਇਆ। ਇਸ ਕਾ ਬੇਟਾ ਖੇਮ ਕਰਨ ਇੱਕ ਹੋਨਹਾਰ ਲੜਕਾ ਸੀ, ਇਸੇ ਦੇਖ ਮਾਤਾ ਬੱਸੀ ਨੇ ਬੀਬੀ ਰੂਪ ਕੁਇਰ ਕੀ ਸਗਾਈ ਏਸ ਕੇ ਗੈਲ ਕਰ ਦਈ। ਬੀਬੀ ਰੂਪ ਕੁਇਰ ਕੀ ਆਯੂ ਤੇਰਾ ਬਰਖਾਂ ਕੀ ਹੋਇ ਗਈ ਸੀ। ਇਸ ਕੇ ਵਿਵਾਹ ਕੀ ਤਿਆਰੀ ਹੋਨੇ ਲਾਗੀ। ਸੰਮਤ ਸਤਰਾਂ ਸੈ ਉਨੀਸ ਮਗਹਰ ਸੁਦੀ ਤੀਜ ਕੇ ਦਿਹੁੰ ਬੀਬੀ ਰੂਪ ਕੁਇਰ ਕਾ ਵਿਵਾਹ ਸ੍ਰੀ ਖੇਮ ਕਰਨ ਕੇ ਗੈਲ ਹੋਇ ਗਿਆ।

ਡੋਲੀ ਵਿਦਿਆ ਕਰਨੇ ਸਮੇਂ ਦਾਦੀ ਬੱਸੀ ਨੇ ਜਿਥੇ ਹੋਰ ਦਾਜ ਦਾਵਨ ਦੀਆ, ਓਥੇ

ਪਾਂਚ ਪਾਵਨ ਪੂਜਨੀਕ ਵਸਤੂ ਦੇ ਕੇ ਕਹਾ, ਇਨ੍ਹੇ ਸਹਿਤ ਅਦਬ ਤੇ ਸਤਿਕਾਰ ਗੈਲ ਰਖਨਾਂ। ਇਨ ਪਾਂਚ ਵਸਤੂਆਂ ਕੇ ਨਾਮ ਇਹ ਸਨ—ਪ੍ਰਿਥਮੇਂ ਸੇਲੀ ਤੇ ਟੋਪੀ ਗੁਰੂ ਨਾਨਕ ਜੀ ਕੀ, ਏਕ ਕਟਾਰ ਗੁਰੂ ਹਰਿਗੋਬਿੰਦ ਜੀ ਕੇ ਗਾਤਰੇ ਕੀ, ਏਕ ਪੋਥੀ ਗੁਰੂ ਜੀ ਕੇ ਮੁੰਹਿ ਕੀਆਂ ਸਾਖੀਆਂ, ਪਾਂਚਮੀ ਰੇਹਲ ਜਿਸ ਤੇ ਪੋਥੀ ਜੀ ਕਾ ਪ੍ਰਕਾਸ਼ ਹੋਤਾ ਹੈ ਸੀ। ਸੇਲੀ ਤੇ ਟੋਪੀ—ਦੋਮੇਂ ਗੁਰੂ ਨਾਨਕ ਜੀ ਨੇ ਬਾਵਾ ਸ੍ਰੀ ਚੰਦ ਜੀ ਕੋ ਦਈ ਸੀ—ਆਗੇ ਇਨੈ ਬਾਬਾ ਗੁਰਦਿੱਤਾ ਜੀ ਕੋ ਦੇ ਕੇ ਨਿਵਾਜਿਆ। ਸਵਾ ਪਹਿਰ ਦਿਹੁੰ ਚਢੇ ਮਾਤਾ ਬੱਸੀ ਨੇ ਬੀਬੀ ਰੂਪ ਕੁਇਰ ਕੀ ਡੋਲੀ ਕੀਰਤਪੁਰ ਸੇ ਵਿਦਾ ਕੀ। ਸਨੇਂ ਸਨੇਂ ਡੋਲੀ—ਦਰਿਆਇ ਸਤਲੁਜ, ਬਿਆਸ ਤੇ ਰਾਵੀ ਪਾਰ ਹੋਇ ਕੇ ਪਸਰੂਰ ਨਗਰੀ ਜਾਇ ਪਹੁੰਚੀ। ਬੀਬੀ ਰੂਪ ਕੁਇਰ ਤੀਨ ਦਿਵਸ ਸਹੁਰਾ ਘਰ ਰਹਿ ਕੇ ਚੌਥੇ ਦਿਹੁੰ ਪਸਰੂਰ ਸੇ ਵਿਦਿਆ ਹੋਈ। ਰਸਤੇ ਕਾ ਪੰਧ ਮੁਕਾਇ ਕੀਰਤਪੁਰ ਮੇਂ ਆਇ ਗਈ। ਇਸ ਕੇ ਬਾਦ ਬੀਬੀ ਸਹੁਰਾ ਘਰ ਨਹੀਂ ਗਈ। ਇਸ ਨੇ ਕੀਰਤਪੁਰ ਲਵੇ – ਕੋਟ ਕਲਿਆਨ ਨਗਰੀ ਮੇਂ ਨਿਵਾਸ ਕਰ ਲੀਆ। 15।

## 16. ਸਾਖੀ ਆਠਮੇਂ ਗੁਰੂ ਜੀ ਕੋ ਦਿਹਲੀ ਬੁਲਾਨੇ ਕੀ ਚਾਲੀ

ਕੋਟ ਗੁਰੂ ਹਰਿ ਰਾਇ ਜੀ ਮੇਂ ਮਾਤਾ ਬੱਸੀ ਕੋ ਕਾਰੋਬਾਰ ਚਲਾਂਦਿਆਂ ਕੁਝ ਸਮਾਂ ਬਿਤੀਤ ਹੋਇ ਗਿਆ। ਉਧਰ ਦਿਹਲੀ ਦਰਬਾਰ ਸੇ ਔਰੰਗਜ਼ੇਬ ਕਾ ਭੇਜਾ ਅੰਬੇਰਪਤੀ ਰਾਜਾ ਜੈ ਸਿੰਘ ਕਾ ਦੀਵਾਨ, ਕੋਟ ਗੁਰੂ ਹਰਿ ਰਾਇ ਮੇਂ ਆਇ ਪਹੁੰਚਾ। ਇਸ ਅਸ਼ਟਮ ਗੁਰੂ ਜੀ ਕਾ ਆਇ ਦਰਸ਼ਨ ਪਾਇਆ। ਹਾਥ ਬਾਂਧ ਬੇਨਤੀ ਕੀ ਜੀ—ਗਰੀਬਨਿਵਾਜ਼—ਸ੍ਰੀ ਕਰਤਾ ਪੁਰਖ ਕੋ ਬਾਦਸ਼ਾਹ ਨੇ ਯਾਦ ਕੀਆ ਹੈ, ਜਾਨਾ ਚਾਹੀਏ। ਸਤਿਗੁਰਾਂ ਮੁਨਸ਼ੀ ਕਲਿਆਨ ਦਾਸ ਸੇ ਕਹਾ, ਤੁਸੀਂ ਕਰਤਾ ਪੁਰਖ ਜੀ ਕੋ ਬੁਲਾ ਲਾਈਏ, ਉਨ੍ਹੇ ਦਿਹਲੀ ਜਾਨਾ ਹੈ। ਸ੍ਰੀ ਰਾਮ ਰਾਇ ਜੀ ਨੇ ਪ੍ਰਿਥਮੇਂ ਬੜੀ ਮਾਤਾ ਜੀ ਸੇ ਕਹਾ, ਹਮੇਂ ਦਿਹਲੀ ਜਾਨੇ ਕੀ ਆਗਿਆ ਦੀਜੀਏ। ਅਸਾਂ ਕੋ ਬਾਦਸ਼ਾਹ ਨੇ ਯਾਦ ਕੀਆ ਹੈ।

ਮਾਤਾ ਬੱਸੀ ਨੇ ਧੀਰਜ ਸੇ ਕਹਾ, ਬੇਟਾ ਰਾਮਰਾਇ ! ਜਲਦੀ ਵਾਪਸ ਆ ਜਾਨਾ ਤੇ ਤੇਰਾ ਵੀਰ ਗੁਰੂ ਹਰਿ ਕ੍ਰਿਸ਼ਨ ਜੀ ਲਘੂ ਅਵਸਥਾ ਕੇ ਹੈਂ, ਸਾਰਾ ਕਾਰੋਬਾਰ ਆਪ ਕੇ ਸਿਰ ਪਰ ਹੀ ਹੈ। ਸ੍ਰੀ ਕਰਤਾ ਪੁਰਖ ਮਾਤਾ ਜੀ ਕਾ ਬਚਨ ਸੁਨ ਕੇ ਮੁਸਕਰਾਏ, ਕਹਾ ਮਾਤਾ ਜੀ ਤੁਸੀਂ ਭੋਲੇ ਭਾਲੇ ਹੋ ਚਿੰਤਾ ਨਾ ਕਰੀਏ। ਮੇਰੇ ਵੀਰ ਕੇ ਬੀਚ ਗੁਰੂ ਨਾਨਕ ਜੀ ਕੀ ਜੋਤਿ ਕਾਮ ਕਰ ਰਹੀ ਹੈ। ਹਮ ਜਲਦੀ ਦਿਹਲੀ ਸੇ ਵਾਪਸ ਆ ਜਾਇੰਗੇ। ਸ੍ਰੀ ਕਰਤਾ ਪੁਰਖ ਦਾਦੀ ਜੀ ਤੇ ਮਾਤਾ ਜੀ ਕੋ ਸੀਸ ਨਿਵਾਇਕੇ ਦਿਹਲੀ ਕੀ ਤਰਫ ਰਵਾਨਾ ਹੂਏ ! ਧੀਰੇ-ਧੀਰੇ ਮਾਰਗ ਕਾ ਪੰਧ ਮੁਕਾਇ ਦਿਹਲੀ ਰਾਇ ਸੀਨਾ ਨਗਰੀ ਮੇਂ ਜਾਇ ਪਹੁੰਚੇ। ਕੰਵਰ ਰਾਮ ਸਿੰਘ ਕੀ ਮਾਤਾ ਸ੍ਰੀ ਪੁਸ਼ਪਾ ਦੇਵੀ ਨੇ ਇਨ ਕੇ ਆਏ ਕਾ ਬੜਾ ਆਉ ਭਗਤ ਕੀਆ, ਇਨ ਕਾ ਨਿਵਾਸ ਰਾਜ ਮਹਿਲੋਂ ਮੇਂ ਕੀਆ ਗਿਆ। ਇਨ ਕੇ ਆਨੇ ਕੀ ਖਬਰ ਬਾਦਸ਼ਾਹ ਔਰੰਗਜ਼ੇਬ ਕੋ ਦੀ ਜਿਸੇ ਸੁਨ ਕੇ ਬਾਦਸ਼ਾਹ ਬੜਾ ਖੁਸ਼ੀ ਹੂਆ। ਸ੍ਰੀ ਕਰਤਾ ਪੁਰਖ ਜੀ ਮੁਨਸ਼ੀ ਕਲਿਆਨ ਦਾਸ ਆਦਿ ਸਿਖਾਂ ਕੋ ਗੈਲ ਲੈ ਸ਼ਾਹੀ ਦਰਬਾਰ ਮੇਂ ਆਏ। ਬਾਦਸ਼ਾਹ

ਨੇ ਇਨ ਕੇ ਆਏ ਕਾ ਬੜਾ ਆਉ ਭਗਤ ਕੀਆ । ਨਿਕਟ ਬਹਾਇ ਇਨ ਸੇ ਕੁਸ਼ਲਤਾ ਪੂਛੀ। ਏਕ ਦਿਵਸ ਬਾਦਸ਼ਾਹ ਨੇ ਸ੍ਰੀ ਕਰਤਾ ਪੁਰਖ ਸੇ ਕਹਾ, ਰਾਮ ਰਾਜਾ ਜੀ ! ਆਪ ਕੇ ਲਘੂ ਭਾਈ ਸ੍ਰੀ ਹਰਿ ਕ੍ਰਿਸ਼ਨ ਜੀ ਕਾ ਹਮ ਦੀਦਾਰ ਪਾਨਾ ਚਾਹਤੇ ਹਾਂ ਉਨ੍ਹੈ ਦਿਹਲੀ ਮੇਂ ਬੁਲਾਨਾਂ ਚਾਹੀਏ । ਆਗੇ ਸੇ ਸ੍ਰੀ ਰਾਮ ਰਾਜਾ ਜੀ ਨੇ ਕਹਾ, ਬਾਦਸ਼ਾਹ ਉਨ ਕੀ ਅਵਸਥਾ ਛੋਟੀ ਹੈ, ਆਗੇ ਆਪ ਕੀ ਰਜ਼ਾਇ। ਬਾਦਸ਼ਾਹ ਨੇ ਫਿਰ ਕਹਾ, ਹਮੇਂ ਉਨ ਕਾ ਦੀਦਾਰ ਪਾਨਾ ਹੈ, ਔਰ ਕਾਈ ਚਾਹਨਾਂ ਨਹੀਂ। ਸ੍ਰੀ ਰਾਮ ਰਾਜਾ ਜੀ ਨੇ ਫਿਰ ਕਹਾ ਜਿਮੇਂ ਆਪ ਕੀ ਇੱਛਾ ਆਪ ਉਨ੍ਹੈ ਬੁਲਾਇ ਲੀਜੀਏ। ਬਾਦਸ਼ਾਹ ਨੇ ਅੰਬੇਰੀ ਰਾਜੇ - ਰਾਜਾ ਜੈ ਸਿੰਘ ਕੇ ਦੀਵਾਨ ਕੋ ਬੁਲਾਇ ਇਸੇ ਰਥ ਬਹਿਲੀ ਦੇ ਕੇ 'ਕੋਟ ਗੁਰੂ ਹਰਿ ਰਾਇ' ਮੇਂ ਭੇਜਾ।

ਦੀਵਾਨ ਜੀ ਦਿਹਲੀ ਸੇ ਚਲ ਕੇ ਮਾਰਗ ਕਾ ਪੰਧ ਮੁਕਾਇ ਕੇ—ਰਮਾਂ ਰਮੀਂ ਕੋਟ ਗੁਰੂ ਹਰਿ ਰਾਇ ਜੀ ਮੇਂ ਆਇ ਪਹੁੰਚੇ। ਗੁਰੂ ਜੀ ਦਰਬਾਰ ਮੇਂ ਸਿੰਘਾਸਨ ਤੇ ਬਿਰਾਜਮਾਨ ਹੋਇ ਸੰਗਤਾਂ ਕੋ ਦਰਸ਼ਨ ਦੇ ਰਹੇ ਸਨ। ਦੀਵਾਨ ਜੀ ਨੇ ਆਇ ਬਾਲਾ ਗੁਰੂ ਜੀ ਕਾ ਦਰਸ਼ਨ ਪਾਇਆ। ਇਸੇ ਹਾਥ ਬਾਂਧ ਬੇਨਤੀ ਕੀ—ਜੀ ਗਰੀਬਨਿਵਾਜ਼ ! ਤੁਸਾਂ ਕੋ ਬਾਦਸ਼ਾਹ ਨੇ ਯਾਦ ਕੀਆ ਹੈ। ਹਮੇਂ ਇਸੇ ਲੀਏ ਰਥ ਬਹਿਲੀ ਜੋੜ ਕੇ ਯਹਾਂ ਭੇਜਾ ਹੈ, ਜਾਨਾ ਚਾਹੀਏ, ਆਗੇ ਆਪ ਕੀ ਰਜ਼ਾਇ। ਗੁਰੂ ਹਰਿ ਕ੍ਰਿਸ਼ਨ ਜੀ ਨੇ ਭਾਈ ਦਰੀਏ ਸਿੱਖ ਸੇ ਕਹਾ, ਤਿਆਰੀ ਕਰੀਏ, ਯਹਾਂ ਸੇ ਦਿਹਲੀ ਨਗਰੀ ਜਾਨੇ ਕੀ। ਗੁਰੂ ਜੀ—ਦੀਵਾਨ ਜੀ ਕੇ ਗੈਲ— ਕੀਰਤਪੁਰ ਸੇ ਸੰਮਤ ਸਤਰਾਂ ਸੈ ਬੀਸ ਚੇਤਰ ਵਦੀ ਪੰਚਮੀ ਕੇ ਦਿਹੁੰ ਦਿਹਲੀ ਕੀ ਤਰਫ ਕੂਚ ਕੀਆ। ਗੈਲ ਦਾਦੀ ਬੱਸੀ, ਮਾਤਾ ਸੁਲੱਖਨੀ, ਦੀਵਾਨ ਦਰਘਾ ਮੱਲ ਆਦਿ ਚੱਲ ਕੇ ਆਏ। ਗੁਰੂ ਜੀ ਮਾਰਗ ਮੇਂ—ਰੋਪਰ, ਬਨੂੜ, ਰਾਜਪੁਰਾ, ਅੰਬਾਲਾ ਆਦਿ ਨਗਰਾਂ ਥੀਂ ਨਾਮ ਬਾਣੀ ਕਾ ਉਪਦੇਸ਼ ਦੇਤੇ ਪੰਜੋਖਰਾ ਗਾਉਂ ਮੇਂ ਜਾਇ ਡੇਰਾ ਕੀਆ। ਏਸ ਗਾਮ ਮੇਂ ਏਕ ਲਾਲ ਚੰਦ ਬ੍ਰਹਮਨ ਰਹਿਤਾ ਥਾ। ਯਿਹ ਚਾਰ ਬੇਦ, ਖਟ ਸ਼ਾਸਤਰ, ਅਠਾਰਾਂ ਪੁਰਾਨ, ਸਤਾਈ ਸਿੰਮ੍ਰਤੀਆਂ ਕਾ ਵਕਤਾ ਥਾ। ਇਸੇ ਪਤਾ ਚਾਲਾ ਕਿ ਗੁਰੂ ਨਾਨਕ ਜੀ ਕੀ ਗਾਦੀ ਤੇ ਬੈਠਾ ਸ੍ਰੀ ਹਰਿ ਕ੍ਰਿਸ਼ਨ ਨਾਮੀ 'ਗੁਰੂ' ਆਇਆ ਹੈ, ਜਿਸੇ ਉਸ ਕੇ ਅਧਿਕਾਰੀ-- ਆਠਮਾਂ ਨਾਨਕ ਮਾਨਤੇ ਹੈਂ। ਇਹ ਵੀ ਸੁਨਾਂ ਜਾ ਰਹਾ ਹੈ ਕਿ ਉਸ ਕੇ ਸੇਵਕ ਭਗਵਾਨ ਰਾਮ ਜੀ ਤੇ ਸ੍ਰੀ ਕ੍ਰਿਸ਼ਨ ਜੀ ਕਾ ਸਾਖਿਆਤ ਅਵਤਾਰ ਜਾਨ ਕੇ ਪੂਜਤੇ ਤੇ ਦਰਸ਼ਨ ਪਾਤੇ ਹੈਂ। ਇਸੇ ਮਨ ਮੇਂ ਸੰਕਲਪ ਧਾਰਾ ਕਿ ਜੇ ਉਹ ਕ੍ਰਿਸ਼ਨ ਜੀ ਕਾ ਸਰੂਪ ਹੈ ਤਾਂ ਉਨ ਕੀ ਕਹੀ ਗੀਤਾ ਜੀ—ਕੇ ਵੁਹ ਅਰਥ ਕਰ ਕੇ ਮੁਝੇ ਸੁਨਾਏ। 16।

## 17. ਸਾਖੀ ਪੰਜੋਖਰਾ ਨਗਰ ਮੇਂ ਸ੍ਰੀ ਛੱਜੂ ਰਾਮ ਸੇ ਸ੍ਰੀ ਗੀਤਾ ਕੇ ਅਰਥ ਕਰਾਨੇ ਕੀ ਚਾਲੀ

ਪੰਡਤ ਲਾਲ ਚੰਦ—ਐਸੀਆਂ ਮਨ ਮੇਂ ਗੀਟੀਆਂ ਗਿਨਤਾ ਹੂਆ ਘਰ ਸੇ ਸ੍ਰੀ ਗੀਤਾ ਜੀ ਕੀ ਪੋਥੀ ਮੋਢੇ ਤੇ ਪਾਇ ਕੇ ਗੁਰਦਰਬਾਰ ਕੀ ਤਰਫ ਆਇਆ। ਇਸੇ ਆਇ ਕੇ ਕਿਆ ਦੇਖਾ ਕਿ ਗੁਰੂ ਜੀ ਜਿਸੇ ਭਗਵਾਨ ਕ੍ਰਿਸ਼ਨ ਜੀ ਕਾ ਸਰੂਪ ਮਾਨਾਂ ਜਾਤਾ ਹੈ, ਇਸ ਕੀ ਆਯੂ

ਬੜੀ ਛੁਟੇਰੀ ਹੈ ਤੇ ਇਸ ਕੇ ਸਿਰ ਪਰ ਸੇਵਕ ਚਵਰ ਝੁਲਾ ਰਹੇ ਹੈਂ। ਅੰਤਰਯਾਮੀ ਸਤਿਗੁਰੂ ਜੀ ਇਸੇ ਦੇਖ ਮੁਸਕਰਾਏ, ਬਚਨ ਹੂਆ, ਭਾਈ ਸਿਖੋ ! ਇਸੇ ਆਗੇ ਆਨੇ ਦੀਜੀਏ, ਇਹ ਹਮਾਰੇ ਸੇ ਸ਼ਾਸਤਰ ਅਰਥ ਕਰਨੇ ਕੇ ਲੀਏ ਆਇਆ ਹੈ। ਲਾਲ ਚੰਦ ਬਡੇਰੀ ਉਮਰ ਕਾ ਥਾ, ਇਨ੍ਹੈ ਜਾਨਾਂ ਕਿ ਬਾਲਾ ਗੁਰੂ ਅੰਤਰਯਾਮੀ ਹੈ ਤਦੇ ਏਸ ਨੇ ਮੇਰੇ ਮਨ ਕੀ ਬਾਤ ਬੂਝ ਲਈ ਹੈ। ਸਤਿਗੁਰਾਂ ਦੀਵਾਨ ਦਰਘਾ ਮੱਲ ਸੇ ਕਹਾ ਆਪ ਪੰਡਤ ਜੀ ਸੇ ਕਹੇਂ ਕਿ ਗੁਰੂ ਜੀ ਖੁਦ ਅਰਥ ਨਹੀਂ ਕਰੇਂਗੇ, ਕਿਸੀ ਸੇ ਕਰਾਇੰਗੇ। ਕਿਸੀ ਅਨਪੜ੍ਹ-ਸਾਧਾਰਨ ਬੰਦੇ ਕੋ ਲੈ ਆਏ। ਹਮ ਉਸ ਮਹਾਂਕਾਲ ਕੇ ਹੁਕਮ ਸੇ ਸ਼ਾਸਤ੍ਰ ਅਰਥ ਕਰਾਇ ਦੇਂਗੇ। ਬਚਨ ਪਾਇ ਪੰਡਤ ਨੇ ਗਾਉਂ ਸੇ ਛੱਜੂ ਰਾਮ ਝੱਲੇ ਨਾਮੀ ਮਹਰੇ ਕੋ ਬੁਲਾਇ ਭੇਜਾ। ਛੱਜੂ ਰਾਮ ਦਰਬਾਰ ਮੇਂ ਆਇ ਗੁਰੂ ਜੀ ਕੇ ਸੁਾਵੇਂ ਖਲਾ ਹੋਇ ਗਿਆ। ਸਤਿਗੁਰਾਂ ਏਸ ਕੀ ਤਰਫ ਦੇਖਾ, ਬਚਨ ਹੋਆ—ਪੰਡਤ ਛੱਜੂ ਰਾਮ ਜੀ ! ਨੀਚੇ ਬੈਠ ਜਾਈਏ। ਛੱਜੂ ਰਾਮ ਗੁਰੂ ਜੀ ਕੋ ਨਮਸ਼ਕਾਰ ਕਰ ਕੇ ਬੈਠ ਗਿਆ। ਸਤਿਗੁਰਾਂ ਏਸ ਕੇ ਸਿਰ ਪਰ ਆਪਨੀ ਛਟੀ ਰਾਖੀ, ਇਹ ਤ੍ਰੈਕਾਲ-ਦਰਸੀ ਹੋਇ ਗਿਆ। ਗੁਰੂ ਜੀ ਨੇ ਕਹਾ, ਛੱਜੂ ਰਾਮ ! ਪੰਡਤ ਲਾਲ ਚੰਦ ਕੋ ਸ੍ਰੀ ਗੀਤਾ ਜੀ ਕੇ ਅਰਥ ਕਰ ਕੇ ਸੁਨਾਈਏ, ਇਹ ਗੀਤਾ ਲੈ ਕੇ ਆਇਆ ਹੈ। ਪੰਡਤ ਲਾਲ ਚੰਦ ਨੇ ਮੋਢੇ ਸੇ ਗੀਤਾ ਜੀ ਕੀ ਪੋਥੀ ਉਤਾਰ ਕੇ ਪੋਥੀ ਸੇ ਏਕ ਕਠਿਨ ਸਲੋਕ ਬੋਲਾ। ਛੱਜੂ ਰਾਮ ਨੇ ਸਭਾ ਬੀਚ ਏਸ ਕੇ ਮਾਇਨੇ ਕਰ ਕੇ ਪੰਡਤ ਕੀ ਨਿਸ਼ਾ ਕਰ ਦਈ। ਲਾਲ ਚੰਦ ਕਾ ਅਹੰਕਾਰ ਦੂਰ ਹੋਇ ਗਿਆ, ਉਸ ਹਾਥ ਬਾਂਧ ਆਪਨੀ ਭੂਲ ਬਖਸ਼ਾਈ।

ਛੱਜੂ ਰਾਮ ਤੇ ਪੰਡਤ ਦੋਵੇਂ ਤਨ ਮਨ ਸੇ ਚਰਨ ਪਾਹੁਲ ਲੈ ਕੇ ਗੁਰੂ ਜੀ ਕੇ ਸਿੱਖ ਬਣ ਗਏ। ਇਹ ਦੋਵੇਂ ਸਤਿਗੁਰਾਂ ਕੇ ਗੈਲ ਪੰਜੋਖਰੇ ਸੇ ਕੁਰਖੇਤਰ ਤੀਕ ਆਏ। ਯਹਾਂ ਸੇ ਇਨ ਦੋਹਾਂ ਕੋ ਗੁਰੂ ਜੀ ਨੇ ਵਿਦਾਇਗੀ ਦੀ। ਆਪ ਆਗੇ ਕਰਨਾਲ ਆਦਿ ਨਗਰਾਂ ਥੀਂ ਹੋਤੇ ਹੂਏ ਦਿਹਲੀ ਰਸੀਨਾਂ ਗਾਉਂ ਮੇਂ ਰਾਜਾ ਜੈ ਸਿੰਘ ਕੇ ਬੰਗਲੇ ਜਾਇ ਪ੍ਰਵੇਸ਼ ਕੀਆ। ਰਾਣੀ ਪੁਸ਼ਪਾ ਦੇਵੀ ਨੇ ਯਿਹ ਮਨ ਮੇਂ ਬਰਤ ਧਾਰਾ ਕਿ ਗੁਰੂ ਜੀ ਪ੍ਰਿਥਮੇਂ ਮੇਰੀ ਗੋਦ ਮੇਂ ਆਇ ਕੇ ਬੈਠੇ ਤਾਂ ਮੈਂ ਇਨ੍ਹੈ ਭਗਵਾਨ ਸ੍ਰੀ ਕ੍ਰਿਸ਼ਨ ਜੀ ਕਾ ਸਰੂਪ ਮਾਨੂੰਗੀ। ਰਾਣੀ ਨੇ ਗੁਰੂ ਜੀ ਕੀ ਪਰਖ ਕੇ ਲੀਏ ਅਪਨੇ ਬਸਤਰ ਗਹਿਣੇਂ ਉਤਾਰ ਕੇ ਏਕ ਦਾਸੀ ਕੋ ਪਹਿਨਾਇ ਦੀਏ, ਆਪ ਉਸ ਕੇ ਬਸਤਰ ਧਾਰਨ ਕਰ ਲੀਏ। ਅੰਤਰਯਾਮੀ ਸਤਿਗੁਰੂ ਜੀ ਮੁਸਕਰਾਇ, ਰਾਣੀ ਕੇ ਹਿਰਦੇ ਕੀ ਜਾਨ ਕੇ ਪ੍ਰਿਥਮੇਂ ਰਨਬਾਸ ਮੇਂ ਆਇ ਰਾਣੀ ਕੀ ਗੋਦ ਮੇਂ ਜਾਇ ਬੈਠੇ। ਮੁਖ ਥੀਂ ਬਚਨ ਕੀਆ—'ਮਾਤਾ ਜੀ ! ਜਿਸੇ ਤੁਮ ਯਾਦ ਕੀਆ ਹੈ ਹਮ ਆਇ ਗਏ ਹਾਂ।' ਰਾਣੀ ਪੁਸ਼ਪਾ ਦੇਵੀ ਆਂਖ ਉਠਾਇ ਬਾਲਾ ਗੁਰੂ ਜੀ ਵਲ ਦੇਖਾ, ਇਨ੍ਹੈ ਸਾਖਿਆਤ ਭਗਵਾਨ ਕ੍ਰਿਸ਼ਨ ਕਾ ਸਰੂਪ ਦਿਖਾਈ ਦੀਆ। ਰਾਣੀ ਕੋ ਪੂਰਨ ਬ੍ਰਹਮ-ਗਿਆਨਤਾ ਪ੍ਰਾਪਤੀ ਹੋਇ ਗਈ। ਚਰਨ ਪਾਹੁਲ ਲੈ ਕੇ ਗੁਰੂ ਜੀ ਕੀ ਸਿੱਖੀ ਧਾਰਨ ਕੀ। ਮੁਖ ਥੀਂ ਧੰਨ ਗੁਰੂ ਨਾਨਕ, ਧੰਨ ਗੁਰੂ ਨਾਨਕ ਜੀ ਅਲਾਪਨੇ ਲਾਗੀ। ਕਹਾ—ਜੈਸਾ ਸੁਨਾ ਥਾ ਵੈਸਾ ਹੀ ਆਜ ਦੇਖਾ ਹੈ। ਦੀਵਾਨ ਸੇ ਕਹਾ, ਜਾਓ ਸ੍ਰੀ ਕਰਤਾ ਪੁਰਖ ਕੋ ਬੁਲਾਇ ਲਾਈਏ। ਉਨ੍ਹੇ ਕਹਿਨਾ ਆਪ ਕੇ ਛੋਟੇ ਵੀਰ ਗੁਰੂ ਹਰਿ ਕ੍ਰਿਸ਼ਨ ਜੀ ਤੇ ਦੋਵੇਂ ਮਾਤਾਵਾਂ ਰਸੀਨੇ ਨਗਰ ਹਮਾਰੇ ਪਾਸ ਆਇ ਗਏ ਹੈਂ। ਸ੍ਰੀ ਰਾਮ ਰਾਇ ਜੀ ਸੁਨ ਕੇ ਬੜੇ ਪ੍ਰਸੰਨ

ਹੂਏ—ਇਨ੍ਹਾਂ ਬੰਗਲਾ ਜੈ ਸਿੰਘ ਮੇਂ ਆਇ ਪ੍ਰਿਥਮੇਂ ਦੋਹਾਂ ਮਾਤਾਵਾਂ ਕੇ ਚਰਨ ਪਰਸੇ। ਉਪਰੰਤ ਬਾਲਾ ਗੁਰੂ ਜੀ ਕਾ ਦਰਸ਼ਨ ਪਾਇਆ। ਉਧਰ ਪਟਨਾਂ ਨਗਰੀ ਸੇ ਸ੍ਰੀ ਤੇਗ ਬਹਾਦਰ ਜੀ ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਜੀ ਕੋ ਪੀਛੇ ਛੋੜ ਗੁਰੂ ਹਰਿ ਰਾਇ ਜੀ ਕੀ ਪਰਚਾਵਨੀ ਕਰਨੇ ਮਦਰ ਦੇਸ ਆਏ। ਸਾਥ ਮਾਤਾ ਨਾਨਕੀ ਜੀ ਤੇ ਮਾਤਾ ਹਰੀ ਜੀ—ਪਤਨੀ ਬਾਬਾ ਸੂਰਜ ਮੱਲ ਜੀ ਕੀ ਆਈ।

ਬਾਬਾ ਤੇਗ ਬਹਾਦਰ ਜੀ ਮਾਰਗ ਕਾ ਪੰਧ ਮੁਕਾਇ ਸਨੇਂ ਸਨੇਂ ਦਿਹਲੀ ਭਾਈ ਕਲਿਆਨੇ ਸਿੱਖ ਕੀ ਧਰਮਸ਼ਾਲਾ ਮੇਂ ਆਇ ਬਿਰਾਜੇ। ਸਿੱਖ ਸੰਗਤਾਂ ਇਨ ਕਾ ਦਰਸ਼ਨ ਪਾਨੇ ਸਾਵਨ ਕੇ ਬਾਦਲੋਂ ਕੀ ਤਰ੍ਹਾਂ ਹੁਮ ਹੁਮਾਇ ਕੇ ਆਈਆਂ। ਅਗਲੇ ਦਿਹੁੰ ਸ੍ਰੀ ਤੇਗ ਬਹਾਦਰ ਜੀ—ਰਸੀਨਾਂ ਨਗਰ ਰਾਜਾ ਜੈ ਸਿੰਘ ਕੇ ਬੰਗਲੇ ਆਏ। ਪ੍ਰਿਥਮੈ ਬਾਬਾ ਜੀ ਨੇ ਮਾਤਮੀ ਪਰਚਾਵਨੀ ਕੀ। ਉਪਰੰਤ ਦਿਹਲੀ ਆਨੇ ਕਾ ਕਾਰਨ ਪੂਛਾ, ਸ੍ਰੀ ਕਰਤਾ ਪੁਰਖ ਜੀ ਨੇ ਸਾਰਾ ਬਿਰਤਾਂਤ ਸੁਨਾਇਆ। ਬਾਬਾ ਜੀ ਨੇ ਸਾਰੀ ਵਿਥਿਆ ਸੁਨ ਕੇ ਕਹਾ ਕਿ ਜੋ ਤੁਸਾਂ ਬਤਾਇਆ ਹੈ, ਉਹ ਸਹੀ ਹੈ ਪਰੰਤੂ ਦੇਖਨਾਂ ਤੁਰਕ ਕਾ ਵਿਸਾਹ ਨਹੀਂ ਖਾਨਾ। ਤੁਸੀਂ ਤਾਂ ਆਗੇ ਕਈ ਦਫ਼ਾ ਦਿਹਲੀ ਆਏ ਹੋ ਪਰੰਤੂ ਬਾਲਾ ਗੁਰੂ ਜੀ ਪਹਿਲੀ ਬਾਰ ਦਿਹਲੀ ਮੇਂ ਆਏ ਹੈਂ। ਇਹ ਆਗੇ ਯਹਾਂ ਨਹੀਂ ਆਏ। ਅਸੀਂ ਜਹਾਂ ਸੇ ਮਦਰ ਦੇਸ ਜਾਇ ਰਹੇ ਹੈਂ, ਤੁਸਾਂ ਇਨ ਕਾ ਖਾਸ ਖਿਆਲ ਰਾਖਨਾਂ, ਹਮੇਂ ਵਿਦਾਇਗੀ ਦੀਜੀਏ। ਅਸੀਂ ਯਹਾਂ ਸੇ ਬਕਾਲਾ ਗਾਮ ਕੁਝ ਸਮਾਂ ਠਹਿਰੇਂਗੇ। ਸ੍ਰੀ ਤੇਗ ਬਹਾਦਰ ਜੀ ਦੋ ਦਿਵਸ ਬੰਗਲਾ ਰਾਜਾ ਜੈ ਸਿੰਘ ਰਹਿ ਕੇ ਦਿਹਲੀ ਸੇ ਮਦਰ ਦੇਸ ਕੀ ਤਰਫ ਆਏ। ਮਾਰਗ ਮੇਂ ਨਾਮ ਬਾਣੀ ਕਾ ਉਪਦੇਸ਼ ਦੇਤੇ ਮਾਝੇ ਕੀ ਪ੍ਰਸਿੱਧ ਨਗਰੀ ਬਕਾਲਾ ਗਾਮ ਮੇਂ ਆਇ ਨਿਵਾਸ ਕੀਆ। ਬਕਾਲਾ ਨਗਰੀ ਬਾਬਾ ਜੀ ਕਾ ਨਾਨਕਾ ਗਾਉਂ ਸੀ, ਇਨ ਕੇ ਆਨੇ ਕੀ ਸਭ ਨੇ ਖੁਸ਼ੀ ਮਨਾਈ, ਦੀਪਮਾਲਾ ਕੀ ਗਈ। ਸ੍ਰੀ ਤੇਗ ਬਹਾਦਰ ਜੀ ਕਾ, ਬਕਾਲਾ ਨਗਰੀ ਮੇਂ ਆਨਾਂ ਸੁਨ ਚਾਰੋਂ ਦਿਸ਼ਾ ਕੀਆਂ ਸਿੱਖ ਸੰਗਤਾਂ ਕਾਲੇ ਬਾਦਲੋਂ ਕੀ ਤਰ੍ਹਾਂ ਦਰਸ਼ਨ ਪਾਨੇਂ ਉਮਡ ਆਈਆਂ। ਕਾਈ ਪਾਰਾ ਵਾਰ ਨਾ ਰਹਾ, ਸਭਨਾਂ ਆਇ ਬਾਬਾ ਜੀ ਕਾ ਦਰਸ਼ਨ ਪਾਇਆ, ਬਕਾਲਾ ਮੇਂ ਬੜੀ ਚਹਿਲ-ਪਹਿਲ ਹੋਨੇਂ ਲਾਗੀ। ।17।

## 18. ਸਾਖੀ ਗੁਰੂ ਹਰਿਕ੍ਰਿਸ਼ਨ ਜੀ ਕੀ ਸ਼ਾਹੀ ਦਰਬਾਰ ਮੇਂ ਜਾਨੇ ਕੀ ਚਾਲੀ

ਸ੍ਰੀ ਕਰਤਾ ਪੁਰਖ ਜੀ ਨੇ ਸੰਮਤ ਸਤਰਾਂ ਸੈ ਇਕੀਸ—ਚੇਤਰ ਸੁਦੀ ਅੱਠੇਂ ਵੀਰਵਾਰ ਕੇ ਦਿਹੁੰ ਰਸੀਨਾ ਨਗਰ ਸੇ ਰਾਜਾ ਜੈ ਸਿੰਘ ਕਾ ਦੀਵਾਨ ਸ਼ਾਹੀ ਦਰਬਾਰ ਮੇਂ ਭੇਜਾ, ਬਾਦਸ਼ਾਹ ਕੋ ਪਤਾ ਕੀਆ ਕਿ ਗੁਰੂ ਜੀ ਆਇ ਗਏ ਹੈਂ। ਔਰੰਗਜ਼ੇਬ ਖਬਰ ਪਾਇ ਅਪਨਾਂ ਅਹਿਲਕਾਰ ਭੇਜ ਸਤਿਗੁਰਾਂ ਕੋ ਬੁਲਾਇ ਭੇਜਾ। ਸ੍ਰੀ ਕਰਤਾ ਪੁਰਖ ਨੇ ਅਗਲੇ ਦਿਹੁੰ ਗੁਰੂ ਜੀ ਕੋ ਪਾਲਕੀ ਮੇਂ ਬਹਾਇ ਸ਼ਾਹੀ ਦਰਬਾਰ ਮੇਂ ਲੇ ਆਂਦਾ।[1] ਇਨ ਕੋ ਏਕ ਮੂੜ੍ਹੇ ਪੇ

---

1. ਗੁਰੂ ਹਰਿ ਕ੍ਰਿਸ਼ਨ ਜੀ ਮਹਲ ਅੱਠਮਾਂ ਬੇਟਾ ਗੁਰੂ ਹਰਿ ਰਾਇ ਜੀ ਕਾ।... ਸਾਲ ਸਤਰਾਂ ਸੈ ਇਕੀਸ ਚੇਤਰ ਮਾਸੇ ਸੁਕਲਾ ਪੱਖੇ ਥਿਤ ਨਾਮੀ ਗੁਰੂਵਾਰ ਕੇ ਦਿਹੁੰ ਸਵਾ→

ਬੈਠਾਇਆ ਗਿਆ । ਬਾਦਸ਼ਾਹ ਨੇ ਬਾਲਾ ਗੁਰੂ ਜੀ ਕਾ ਸਤਿਕਾਰ ਕੀਆ । ਬਾਦ ਮੇਂ ਸ੍ਰੀ ਰਾਮ ਰਾਜਾ ਜੀ ਸੇ ਪੂਛਨਾਂ ਕੀ, ਪੀਰ ਜੀ ! ਹਮਾਰੀ ਸ਼ੰਕਾ ਕੋ ਨਿਵਿਰਤ ਕਰੀਏ । ਦੇਖੀਏ ਆਪ ਬਡੇ ਥੇ, ਤੁਮੇਂ ਜਿਹ ਪਦਵੀ ਕਿਉਂ ਨਾ ਦੇਈ ਗਈ । ਆਪ ਇਸ ਮੇਂ ਮੇਰੀ ਨਿਸ਼ਾ ਕਰੀਏ । ਕਿਆ ਆਪ ਕਾ ਅਪਮਾਨ ਨਹੀਂ ਹੂਆ ? ਸ੍ਰੀ ਕਰਤਾ ਪੁਰਖ ਜੀ ਮੁਸਕਰਾਏ, ਬਚਨ ਹੋਆ—ਬਾਦਸ਼ਾਹ ਗੁਰਿਆਈ ਕਿਸੇ ਕੀ ਮਲਕੀਤੀ ਵਸਤੂ ਨਹੀਂ, ਪਿਤਾ ਜੀ ਸਰਬ-ਕਲਾ ਸੰਪੂਰਨ ਥੇ । ਮੁਝੇ ਉਨ੍ਹੋ ਯਹਾਂ ਭੇਜ ਦੀਆ ਥਾ, ਹਮ ਉਨ ਕੀ ਆਗਿਆ ਪਾਇ ਯਹਾਂ ਆਇ ਗਏ ਸੀ । ਉਪਰੰਤ ਉਨ੍ਹੋ ਇਸੇ ਸਹੀ ਅਧਿਕਾਰੀ ਦੇਖ ਇਨ ਕੋ ਗੁਰਤਾ ਦੇ ਦਈ ਹੈ । ਮਰਯਾਦਾ ਅਨੁਸਾਰ ਹੁਣ ਇਹ ਗੁਰੂ ਨਾਨਕ ਜੀ ਕੀ ਗਾਦੀ ਤੇ ਇਸਥਿੱਤ ਹੈਂ, ਹਮ ਅਬ ਇਨ ਕੇ ਬਚਨੋਂ ਕੇ ਅਧੀਨ ਹੈਂ । ਇਹ ਬਾਰਤਾ ਸੁਨ ਕੇ ਬਾਦਸ਼ਾਹ ਕੀ ਨਿਸ਼ਾ ਹੋਇ ਗਈ । ਆਗੇ ਸੇ ਕਹਾ—ਪੀਰ ਜੀ ! ਅਬ ਆਪ ਅਪਨੇ ਨਿਵਾਸ ਅਸਥਾਨ ਤੇ ਜਾਈਏ । ਕੱਲ੍ਹ ਸੇ ਫਿਰ ਇਨ ਕਾ ਦੀਦਾਰ ਪਾਇੰਗੇ । ਸ੍ਰੀ ਕਰਤਾ ਪੁਰਖ ਜੀ ਬਾਦਸ਼ਾਹ ਸੇ ਵਿਦਾਇਗੀ ਲੈ ਕੇ ਰਸੀਨਾ ਨਗਰੀ ਰਾਜਾ ਜੈ ਸਿੰਘ ਕੇ ਬੰਗਲਾ ਮੇਂ ਆਇ ਗਏ ।

ਭਾਵੀ ਬੱਸ ਸਤਿਗੁਰਾਂ ਕੋ ਰਾਤ ਕੇ ਸਮੇਂ ਤਾਪ ਕੀ ਸ਼ਿਕਾਇਤ ਹੋਇ ਗਈ । ਅਗਲੇ ਦਿਵਸ ਸੰਮਤ 1721 ਚੇਤਰ ਮਾਸੇ ਸੁਦੀ ਦਸਮੀਂ ਸ਼ਨੀਵਾਰ ਕੇ ਦਿਹੁੰ ਬੜੀ ਚੇਚਕ ਨੇ ਆਇ ਦਿਖਾਈ ਦੀ । ਇਸੇ ਦੇਖ ਸਿੱਖ ਸੰਗਤਾਂ ਡੋਲ ਗਈਆਂ । ਕਹਿਨੇ ਲਗੀਆਂ ਅਬ ਕਿਆ ਹੋਇਗਾ । ਚੀਚਕ ਕਾ ਜ਼ੋਰ ਦਿਨ ਬਦਿਨ ਵਧਦਾ ਗਿਆ । ਸਤਿਗੁਰਾਂ ਕੇ ਪਾਸ ਮਾਤਾ ਬੱਸੀ, ਮਾਤਾ ਸੁਲੱਖਣੀ ਜੀ ਤੇ ਸ੍ਰੀ ਰਾਮ ਰਾਇ ਜੀ ਸਨ ਯਾਂ ਦੀਵਾਨ ਦਰਘਾ ਮੱਲ ਜੀ ਆਤੇ ਜਾਤੇ ਸੀ । ਪਾਂਚਮੇਂ ਦਿਵਸ ਸ੍ਰੀ ਰਾਮ ਰਾਇ ਜੀ ਨੇ ਮਾਤਾ ਬੱਸੀ ਜੀ ਸੇ ਆਗਿਆ ਪਾਇ ਸਤਿਗੁਰਾਂ ਸੇ ਬਚਨ ਕੀਆ, ਮਹਾਰਾਜ ! ਆਪ ਕਹਿਤੇ ਹੈਂ, ਸਾਡਾ ਅੰਤਮ ਸਮਾਂ ਆਇ ਪਹੁੰਚਾ ਹੈ, ਸੰਗਤ ਕੋ ਕਿਸ ਕੇ ਲੜ ਲਾਇ ਚਾਲੇ ਹੈਂ ? ਸਤਿਗੁਰਾਂ ਆਂਖ ਉਘੇੜ ਇਨ ਕੀ ਤਰਫ ਦੇਖਾ, ਧੀਮੀ ਅਵਾਜ਼ ਸੇ ਬਚਨ ਹੋਆ—ਪਾਂਚ ਪੈਸੇ ਨਲੀਏਰ ਲੈ ਆਉ । ਬਚਨ ਪਾਇ ਨਿਕਟ ਬੈਠੇ ਦੀਵਾਨ ਦਰਘਾ ਮੱਲ ਜੀ ਗੁਰਿਆਈ ਕੀ ਸਮੱਗਰੀ ਲੈ ਆਏ । ਗੁਰੂ ਜੀ ਨੇ ਇਸੇ ਹਾਥ ਛੁਹਾਇ ਤੀਨ ਦਫ਼ਾ ਦਾਈਂ ਭੁਜਾ ਹਿਲਾਇ ਕੇ ਕਹਾ—'ਹਮਾਰੇ ਪੀਛੇ ਸਿੱਖ ਸੰਗਤਾਂ ਕਾ ਗੁਰੂ ਮੇਰਾ ਬਾਬਾ, ਬਕਾਲਾ ਨਗਰੀ ਮੇਂ ਹੈ, ਉਨ ਕਾ ਦਰਸ਼ਨ ਪਾਈਏ ! ਦੀਵਾਨ ਜੀ ! ਇਹ ਗੁਰਿਆਈ ਕੀ ਸਮੱਗਰੀ ਬਕਾਲਾ ਗਾਉਂ ਮੇਂ ਲੈ ਜਾਇ ਕੇ ਬਾਬਾ ਸ੍ਰੀ ਤੇਗ ਬਹਾਦਰ ਜੀ ਆਗੇ ਭੇਟਾ ਕਰ ਦੇਨੀ । ਅਸਾਂ ਕੇ ਬਾਦ ਆਜ ਸੇ ਸਿੱਖ ਸੰਗਤਾਂ ਕਾ

←ਪਹਿਰ ਦਿਨ ਚਢੇ ਪਾਲਕੀ ਤੇ ਸਵਾਰ ਹੋਇ ਦਿਹਲੀ ਬਾਦਸ਼ਾਹੀ ਦਰਬਾਰ ਮੇਂ ਆਏ । ਗੈਲੇ ਗੁਰੂ ਰਾਮ ਰਾਇ ਜੀ ਆਏ, ਬੇਟੇ ਗੁਰੂ ਹਰਿ ਰਾਇ ਜੀ ਮਹਲ ਸੱਤਮੇਂ ਕੇ—ਦੀਵਾਨ ਦਰਘਾ ਮੱਲ ਆਇਆ, ਬੇਟਾ ਦਵਾਰਕਾ ਦਾਸ ਛਿਬਰ ਕਾ । ਕੰਵਰ ਰਾਮ ਸਿੰਘ ਆਇਆ, ਬੇਟਾ ਰਾਜਾ ਜੈ ਸਿੰਘ ਅੰਬੇਰੀ ਕਾ । ਗੁਰਬਖ਼ਸ਼ ਆਇਆ, ਬੇਟਾ ਬਾਘੇ ਛੀਪੇ ਕਾ । ਮਨੀ ਰਾਮ ਆਇਆ, ਬੇਟਾ ਮਾਈਦਾਸ ਜਲਹਾਨੇ ਕਾ । ਹੋਰ ਸਿੱਖ ਫਕੀਰ ਆਏ ।

[ਭੱਟ ਵਹੀ ਤਲਉਂਢਾ, ਪਰਗਨਾਂ ਜੀਂਦ, ਖਾਤਾ ਜਲਹਾਨੇ ਪੁਆਰੋਂ ਕਾ

ਸਤਿਗੁਰੂ ਬਕਾਲਾ ਨਗਰੀ ਵਾਲਾ ਬਾਬਾ ਜੀ ਹਨ। ਸੰਗਤਾਂ ਜਾਇ ਕੇ ਉਨਾਂ ਕੇ ਦਰਸ਼ਨ ਪਾਵਣ।' ਇਤਨਾ ਬਚਨ ਕਹਿ ਕੇ ਗੁਰੂ ਜੀ ਕੀ ਲਿਵ ਉਸ ਨਿਰੰਕਾਰ ਗੈਲ ਲਗ ਗਈ, ਸ਼ਬਦ ਕੀਰਤਨ ਹੋਨੇ ਲਾਗਾ। ਇਸੀ ਦਿਵਸ ਚੇਤਰ ਸੁਦੀ ਚਉਦਹ ਬੁਧਵਾਰ ਕੇ ਦਿਹੁੰ ਦੋ ਘੜੀਆਂ ਰੈਨ ਖਿਤੀਤ ਹੋਈ ਉਸ ਨਿਰੰਕਾਰ ਕੀ ਜੋਤਿ ਮੇਂ ਸਮਾਇ ਗਏ। ਸ੍ਰੀ ਕਰਤਾ ਪੁਰਖ ਜੀ, ਦੀਵਾਨ ਦਰਘਾ ਮੱਲ ਆਦਿ ਮੁਖੀਆਂ ਅਗਲੇ ਦਿਵਸ ਪੂਰਨਮਾਂ ਕੇ ਦਿਹੁੰ ਸਰਬਤ ਸੰਗਤ ਕੋ ਗੈਲ ਲੈ ਭੋਗਲਪੁਰ ਨਗਰੀ ਕੇ ਪਾਸ ਨਦੀ ਜਮਨਾਂ ਦੇ ਤੱਟ ਪਰ ਜਾਇ ਦਾਹ ਸੰਸਕਾਰ ਕਰ ਦੀਆ।

ਵਾਪਸੀ ਤੇ ਮਾਤਾ ਬੱਸੀ ਜੀ ਨੇ ਭਾਈ ਬਹਿਲੋ ਕੇ ਗੁਰਦਾਸ ਨੂੰ ਬੁਲਾਇਕੇ ਗੁਰੂ ਜੀ ਨਮਿਤ ਸ੍ਰੀ ਗ੍ਰੰਥ ਜੀ ਕੇ ਪਾਠ ਕਾ ਪਰਾਰੰਭ ਕਰਾਇਆ। ਦੀਵਾਨ ਦਰਘਾ ਮੱਲ ਤੇ ਮੁਨਸ਼ੀ ਕਲਿਆਨ ਦਾਸ ਕੋ ਗੁਰੂ ਜੀ ਕੇ ਪਰਲੋਕ ਗਮਨ ਕਰ ਜਾਨੇ ਕੀ ਮਾਤਮੀ ਸੁਨਾਉਨੀ ਦੇਨੇ ਰਸੀਨਾ ਨਗਰ ਸੇ ਮਦਰ ਦੇਸ ਭੇਜਾ। ਇਨ੍ਹਾਂ ਦੋਹਾਂ ਮਾਰਗ ਕਾ ਪੰਧ ਮੁਕਾਇ ਕੋਟ ਗੁਰੂ ਹਰਿ ਰਾਇ ਮੇਂ ਪਹੁੰਚ ਬੀਬੀ ਰੂਪ ਕੁਇਰ ਕੇ ਗ੍ਰਿਹਿ ਮੇਂ ਜਾਇ ਮਾਤਮੀ ਪਰਚਾਵਨੀ ਕੀ। ਅਗਲੇ ਦਿਵਸ ਸ੍ਰੀ ਕੀਰਤਪੁਰ ਸੇ ਵਿਦਿਆ ਹੋਇ ਮਾਰਗ ਕਾ ਪੰਧ ਮੁਕਾਇ ਬਕਾਲਾ ਨਗਰੀ ਮੇਂ ਆਇ ਗਏ। ਗੁਰੂ ਤੇਗ ਬਹਾਦਰ ਜੀ ਕੋ ਬਕਾਲੇ ਨਗਰ ਆਇਆਂ ਅਜੇ ਥੋੜਾ ਹੀ ਸਮਾ ਹੂਆ ਥਾ ਕਿ ਇਨ੍ਹਾਂ ਦੋਹਾਂ ਜਾਇ ਮਾਤਮੀ ਸੁਨਾਉਨੀ ਕੀ। ਆਗੇ ਸੇ ਗੁਰੂ ਤੇਗ ਬਹਾਦਰ ਜੀ ਨੇ ਸੁਨ ਕੇ ਕਹਾ, ਦੇਖੋ ਭਾਈ ਸਿੱਖੋ! ਭਾਣਾ ਅਮਿੱਟ ਹੈ ਮਿਟ ਨਹੀਂ ਸਕਤਾ। ਅਸੀਂ ਉਨ੍ਹਾਂ ਕੋ ਟੀਕ-ਠਾਕ ਛੋਰ ਕੇ ਆਏ ਹਾਂ, ਅਜ ਉਨ ਕੇ ਪਰਲੋਕ ਗਮਨ ਕਰ ਜਾਨੇ ਕੀ ਸੁਨਾਉਨੀ ਵੀ ਮਿਲ ਗਈ ਹੈ। ਨਿਰੰਕਾਰ ਬੇਅੰਤ ਹੈ, ਉਸ ਕੀ ਮਾਇਆ ਕਾ ਕਿਸੇ ਅੰਤ ਨਹੀਂ ਪਾਇਆ, ਸਭ ਨੇਤ ਨੇਤ ਹੀ ਉਚਾਰਨ ਕਰੀ ਜਾਇ ਰਹੇ ਹੈਂ। ਇਹ ਦੋਮੋਂ ਸਿੱਖ ਤੀਨ ਦਿਵਸ ਬਕਾਲਾ ਨਗਰੀ ਠਹਿਰ ਕੇ ਸਤਿਗੁਰਾਂ ਸੇ ਵਿਦਾਇਗੀ ਲੈ ਕੇ ਦਿਹਲੀ ਕੀ ਤਰਫ ਆਏ। ਉਧਰ ਮਾਤਾ ਬੱਸੀ ਜੀ ਨੇ ਗੁਰੂ ਜੀ ਕੀਆਂ ਅਸਤੀਆਂ ਚੁਨਵਾਇ ਕੇ ਸ੍ਰੀ ਹਰਿਦੁਆਰ ਮੇਂ ਭਿਜਵਾਇ ਦੇਈਆਂ।[1] ਪੀਛੇ ਰਹੀ ਬਿਭੂਤੀ ਇਕੱਠੀ ਕਰ ਕੇ ਦਿਹਲੀ ਸੇ ਗੁਰੂ ਕੀ ਨਗਰੀ ਕੀਰਤਪੁਰ ਮੇਂ ਭੇਜੀ ਗਈ।[2] ਸੰਮਤ ਸਤਰਾਂ ਸੈ ਇਕੀਸ ਸਾਵਨ ਮਾਸ ਕੇ ਆਖਰੀ ਦਿਨੋਂ ਮੇਂ ਮਾਤਾ ਬੱਸੀ

---

1. ਲਿਖਤੁਮ ਗੁਰੂ ਰਾਮਰਾਇ ਬੇਟਾ ਗੁਰੂ ਹਰਿ ਰਾਇ ਜੀ ਕਾ...ਉਲਾਦ ਗੁਰੂ ਅਰਜਨ ਜੀ ਸੋਢੀ ਖੱਤਰੀ ਬਾਸੀ ਕੀਰਤਪੁਰ ਰਾਜ ਕਹਿਲੂਰ ਸੰਮਤ 1721 ਜੇਠ ਬਦੀ ਤੇਰਸ ਕੇ ਦਿਹੁੰ, ਆਪਣੇ ਭਾਈ ਗੁਰੂ ਹਰਿ ਕ੍ਰਿਸ਼ਨ ਜੀ ਕੇ ਫੂਲ ਲੈ ਕੇ ਗੰਗਾ ਜੀ ਆਇਆ। ਸਾਥ ਮਾਤਾ ਸੁਲੱਖਨੀ ਜੀ ਆਈ, ਸਾਥ ਦੀਵਾਨ ਦਰਘਾ ਮੱਲ ਛਿੱਬਰ ਆਇਆ।

[ਪੰਡਾ ਵਹੀ ਪੰਡਤ ਭਵਾਨੀ ਦਾਸ ਕੀ, ਹਵੇਲੀ ਸੋਢੀਆਂ ਹਰਿਦੁਆਰ

2. ਸੰਗਤ ਬੇਟਾ ਬਿੰਨਾ 'ਉਪਲ' ਕਾ ਬਾਸੀ ਅੰਬ ਮਾੜੀ ਪ੍ਰਗਨਾਂ ਮੀਏਂ ਕੀ ਮੋੜ, ਨਾਨੂੰ ਰਾਮ ਬੇਟਾ ਬਾਘੇ ਛੀਪੇ ਕਾ ਬਾਸੀ ਮਹੱਲਾ ਦਿਲਵਾਲੀ ਦਿਹਲੀ, ਜੱਗੂ ਬੇਟਾ ਪਦਮੇ ਕਾ ਬਾਸੀ ਦੁਬੁਰਜੀ ਪਰਗਨਾਂ ਸੋਹਦਰਾ, ਦਰੀਆ ਬੇਟਾ ਮੂਲੇ ਕਾ ਬਾਸੀ ਅਲੀਪੁਰ ਸ਼ਮਾਲੀ ਪ੍ਰਗਨਾਂ ਮੁਲਤਾਨ। ਗੁਰੂ ਹਰਿ ਕ੍ਰਿਸ਼ਨ ਜੀ ਕੀ ਭਸਮ ਦਿਹਲੀ ਸੇ ਲੈ ਕੇ ਕੀਰਤਪੁਰ ਆਏ→

ਜੀ ਨੇ ਸੰਗਤ ਕੋ ਸਾਥ ਲੈ ਮਦਰ ਦੇਸ ਆਨੇ ਕੀ ਤਿਆਰੀ ਬਜਾਈ । ਰਸਤੇ ਕਾ ਪੰਧ ਮੁਕਾਇ ਦੀਵਾਨ ਦਰਘਾ ਮਲ ਆਦਿ ਮੁਖੀਏ ਸਿੱਖ ਸੰਗਤ ਕੇ ਗੈਲ ਬਕਾਲਾ ਨਗਰੀ ਕੇ ਨੇੜੇ ਜਾਇ ਪਹੁੰਚੇ । 18 ।

## 19. ਸਾਖੀ ਮਾਤਾ ਬੱਸੀ ਜੀ ਕੀ ਬਕਾਲਾ ਨਗਰ ਆਨੇ ਤਥਾ ਸ੍ਰੀ ਤੇਗ ਬਹਾਦਰ ਕੋ ਟਿੱਕਾ ਲਾਨੇ ਕੀ ਚਾਲੀ

ਗੁਰੂ ਤੇਗ ਬਹਾਦਰ ਜੀ ਕੋ ਬਕਾਲਾ ਗਾਮ ਮੇਂ ਆਇਆਂ ਪਾਂਚ ਮਾਸ ਕੇ ਕਰੀਬ ਹੋਇ ਗਿਆ ਸੀ । ਅਰਦਾਸੀਏ ਸਿੱਖ ਨੇ ਹਾਥ ਬਾਂਧ ਬਚਨ ਕੀਆ, ਮਹਾਰਾਜ ! ਦਿਹਲੀ ਸੇ ਮਾਤਾ ਬੱਸੀ ਜੀ ਦਿਲਵਾਲੀ ਸੰਗਤ ਕੋ ਗੈਲ ਲੇ ਕੇ ਆਈ ਹੈ । ਗੁਰੂ ਜੀ ਨੇ ਆਗੇ ਸੇ ਭਾਈ ਦਿਆਲਦਾਸ ਸੇ ਬਚਨ ਕੀਆ ਕਿ ਸੰਗਤ ਕੋ ਆਗੇ ਦਰਬਾਰ ਮੇਂ ਲਾਈਏ । ਭਾਈ ਦਿਆਲ-ਦਾਸ ਬਚਨ ਪਾਇ ਦਿਲਵਾਲੀ ਸੰਗਤ ਕੋ ਗੈਲ ਲੈ ਗੁਰੂ ਜੀ ਕੇ ਲਾਗੇ ਦਰਬਾਰ ਮੇਂ ਆਇ ਗਿਆ । ਮਾਤਾ ਬੱਸੀ ਜੀ ਤੇ ਮਾਤਾ ਸੁਲੱਖਨੀ ਨੇ ਆਗੇ ਆਇ ਸਤਿਗੁਰਾਂ ਕੇ ਚਰਨਾਂ ਪਰ ਬੰਦਨਾਂ ਕੀ । ਗੁਰੂ ਜੀ ਨੇ ਪਾਸ ਬਹਾਇ ਇਨ ਕੇ ਆਇ ਕਾ ਸਤਿਕਾਰ ਕੀਆ, ਪਰਸਪਰ ਮਾਤਮੀਂ—ਪਰਚਾਵਨੀ ਕੀ । ਸਤਿਗੁਰਾਂ ਕਹਾ, ਉਸ ਨਿਰੰਕਾਰ ਦਾ ਭਾਣਾ ਅਮਿਟ ਹੈ, ਮਿਟ ਨਹੀਂ ਸਕਦਾ । ਦੇਖੋ, ਸਾਨੂੰ ਉਨ੍ਹਾਂ ਆਪ ਦਿਹਲੀ ਸੇ ਵਿਦਾਇਗੀ ਦਈ ਹੈ, ਅਸੀਂ ਅਜੇ ਬਕਾਲੇ ਗਾਉਂ ਮੇਂ ਹੀ ਹਾਂ, ਪੀਛੇ ਸੇ ਹਮੇਂ ਉਨ ਕੇ ਪਰਲੋਕ ਗਮਨ ਕਰ ਜਾਨੇ ਕੀ ਸੁਨਾਉਨੀ ਆਇ ਗਈ । ਦੇਖੀਏ ਪੀਛੇ ਜਿਤਨੇਂ ਅਵਤਾਰ ਰਿਸ਼ੀ ਮੁਨੀ ਹੋਇ ਚੁਕੇ ਹੈਂ—ਸਭ ਨੇ ਉਸ ਸਿਰਜਨਹਾਰ ਕਾ ਭਾਣਾ ਸਤਿ ਕਰ ਮਾਨਾ ਹੈ । ਇਸ ਤਰ੍ਹਾਂ ਕੇ ਬਚਨ ਕਹਿ ਸਤਿਗੁਰਾਂ ਇਨ ਕੋ ਧੀਰਜ ਦਈ, ਆਗੇ ਸੇ ਇਨ੍ਹਾਂ ਸਤਿ ਕਰ ਮਾਨਾਂ । ਬਕਾਲਾ ਨਗਰੀ ਮੇਂ ਕੁਝ ਦਿਵਸ ਪਾਇ ਭਾਦਵ ਮਾਸ ਕੀ ਅਮਾਵਸ ਕਾ ਬੜਾ ਮੇਲਾ ਲਾਗਾ ਜਿਸ ਕਾ ਕਾਈ ਵਾਰਾ ਪਾਰ ਨਹੀਂ ਸੀ ਆ ਰਹਾ । ਗੋਇੰਦਵਾਲ ਸੇ ਗੁਰੂ ਅਮਰ ਅੰਸ ਬਾਬਾ ਅਰਜਾਨੀ ਸਾਹਿਬ ਆਏ, ਬੇਟੇ ਦਵਾਰਕਾ ਦਾਸ ਕੋ ਗੈਲ ਲੈ ਕੇ—ਇਨ ਕੇ ਸਾਥ ਭਾਈ ਗੜ੍ਹੀਆ ਆਦਿ ਨਾਮੀ ਸਿੱਖ ਬਕਾਲਾ ਗਾਮ ਮੇਂ ਆਏ ਗੁਰੂ ਜੀ ਕਾ ਦਰਸ਼ਨ ਪਾਨੇਂ । ਚਾਰੋਂ ਦਿਸਾ ਸੇ ਸੰਗਤਾਂ ਹੁਮ ਹੁਮਾਇ ਕੇ ਆਈਆਂ । ਕਾਈ ਕਿਸੀ ਭਾਵਨਾ ਵਾਲਾ, ਕਾਈ ਕਿਸੀ ਵਾਸ਼ਨਾਂ ਕੋ ਲੈ ਕੇ ਆਇਆ ।

ਰਾਮਦਾਸ ਨਗਰੀ ਸੇ ਬਾਬੇ ਬੁੱਢੇ ਕਾ ਭਾਈ ਗੁਰਦਿੱਤਾ 'ਰੰਧਾਵਾ' ਆਇਆ, ਗੁਰੂ ਚੱਕ ਕੀ ਸੰਗਤ ਕੋ ਸਾਥ ਲੈ ਕੇ । ਕੀਰਤਪੁਰ ਸੇ ਬਾਬਾ ਦੀਪ ਚੰਦ ਆਇਆ ਨੰਦ ਚੰਦ ਭਾਈ ਕੋ ਸਾਥ ਲੈ ਕਰ, ਗੜ੍ਹਵਾਲ ਦੇਸ਼ ਸੇ ਸ੍ਰੀ ਰਾਮ ਰਾਇ ਜੀ ਆਏ ਇਨ ਕੇ ਗੈਲ ਭਾਈ ਬਹਿਲੋ ਕਾ ਗੁਰਦਾਸ ਆਇਆ । ਸਭਨਾਂ ਦਿਹਲੀ ਸੇ ਆਏ ਗੁਰੂ ਪਰਵਾਰ ਕਾ ਦਰਸ਼ਨ ਪਾਇਆ । ਸਰਬਤਰ ਨੇ ਮਿਲ ਕੇ ਪਰਚਾਵਨੀ ਕੀ । ਮਾਤਾ ਬੱਸੀ ਜੀ ਨੇ ਬਿਰਧ ਬਾਬਾ ਸ੍ਰੀ ਅਰਜਾਨੀ

---

←ਪ੍ਰਗਨਾਂ ਕਹਿਲੂਰ ਸੰਮਤ ਸਤਰਾਂ ਸੈ ਇਕੀਸ ਭਾਦਵ ਬਦੀ ਇਕਾਦਸ਼ੀ ਕੋ । ਬਭੂਤੀ ਸਤਿਲੁਧਰ ਨਦੀ ਮੇਂ ਪਵਾਈ । ਗੁਰੂ ਜੀ ਕੀ ਕੜਾਹੀ ਬਾਂਟੀ... ।

[ਭੱਟ ਵਹੀ ਤਲਉਂਢਾ, ਪਰਗਨਾਂ ਜੀਂਦ

ਸਾਹਿਬ ਕੋ ਨਿਕਟ ਬਹਾਇ ਦਿਹਲੀ ਸੇ ਆਈ ਗੁਰਿਆਈ ਕੀ ਵਸਤੂ ਮੰਗਵਾਇ ਲਈ। ਦੀਵਾਨ ਦਰਘਾ ਮੱਲ ਜੀ ਨੇ ਮਾਤਾ ਜੀ ਕੀ ਆਗਿਆ ਪਾਇ ਪਾਂਚ ਪੈਸੇ ਏਕ ਨਲੀਏਰ ਗੁਰੂ ਤੇਗ ਬਹਾਦਰ ਜੀ ਆਗੇ ਰਾਖ ਕੇ ਮਸਤਕ ਟੇਕਾ। ਬਾਬੇ ਬੁਢੇ ਕੇ ਭਾਈ ਗੁਰਦਿੱਤਾ ਜੀ ਨੇ ਦਾਇੰ ਹਾਥ ਸੇ ਗੁਰਿਆਈ ਕਾ ਟੀਕਾ ਗੁਰੂ ਜੀ ਕੇ ਮਸਤਕ ਤੇ ਲਾਇਆ। ਏਕ ਦਿਵਸ ਗੁਰੂ ਤੇਗ ਬਹਾਦਰ ਜੀ ਕਾ ਬਚਨ ਦੀਵਾਨ ਦਰਘਾ ਮੱਲ ਸੇ ਹੋਆ, ਬੀਬੀ ਰੂਪ ਕੁਇਰ ਕੇ ਗ੍ਰਿਹਿ ਮੇਂ ਕੋਟ ਗੁਰੂ ਹਰਿ ਰਾਇ ਜਾਨਾ ਹੈ, ਗੁਰੂ ਹਰਿ ਕ੍ਰਿਸ਼ਨ ਜੀ ਕੀ ਮਾਤਮੀ ਪਰਚਾਵਨੀ ਕਰਨੇ। ਦੀਵਾਨ ਜੀ ਨੇ ਪ੍ਰਿਥਮੇਂ ਸ੍ਰੀ ਅਰਜਾਨੀ ਸਾਹਿਬ ਸੇ ਗੁਰੂ ਜੀ ਕਾ ਬਚਨ ਆਇ ਕਹਾ, ਸਭਨਾਂ ਤਿਆਰੀ ਕੀ। ਧੀਰ ਮੱਲ ਬੇਟਾ ਬਾਬਾ ਗੁਰਦਿੱਤਾ ਜੀ ਕਾ, ਚਉਪਤ ਰਾਇ ਬੇਟਾ ਪੇਰੈ ਛਿੱਬਰ ਕਾ, ਸੰਗਤ ਬੇਟਾ ਬਿੰਨੇ ਉਪਲ ਕਾ, ਦਿਆਲ ਦਾਸ, ਮਨੀ ਰਾਮ-ਬੇਟੇ ਮਾਈ ਦਾਸ ਕੇ। ਜੱਗੂ ਬੇਟਾ ਪਦਮੇਂ ਕਾ, ਗੁਰਬਖਸ਼ ਔਰ ਨਾਨੂ—ਬੇਟੇ ਬਾਘੇ ਕੇ। ਮਤੀਦਾਸ ਸਤੀਦਾਸ ਬੇਟੇ ਹੀਰਾ ਮਲ ਕੇ ਹੋਰ ਸਿੱਖ ਫ਼ਕੀਰ ਗੈਲ ਆਏ। ਸੰਮਤ ਸਤਰਾਂ ਸੈ ਇਕੀਸ ਭਾਦਵ ਸੁਦੀ ਦਸਮੀ ਕੇ ਦਿਹੁੰ ਸਭਨਾਂ ਮਿਲ ਕੇ ਪਰਚਾਵਨੀ ਕੀ। ਦੋ ਦਿਵਸ ਸਤਿਗੁਰੂ ਜੀ 'ਕੋਟ ਗੁਰੂ ਹਰਿ ਰਾਇ ਜੀ' ਮੇਂ ਰਹੇ। 19।

## 20. ਸਾਖੀ ਮੱਖਣਸ਼ਾਹ ਬਨਜਾਰੇ ਕੇ ਬਕਾਲੇ ਆਨੇ ਕੀ ਚਾਲੀ

ਸੰਮਤ ਸਤਰਾਂ ਸੈ ਇਕੀਸ ਕੋ ਦੀਵਾਲੀ ਕਾ ਪੁਰਬ ਹੋਆ, ਦੂਰ ਨੇੜੇ ਸੇ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸਨ ਪਾਨੇ ਆਈਆਂ। ਬਕਾਲਾ ਗਾਉਂ ਮੇਂ ਬੜਾ ਕੌਤੂਹਲ ਹੋਆ, ਕਾਈ ਵਾਰਾ ਪਾਰ ਨਹੀਂ ਸੀ ਆ ਰਹਾ। ਮੱਖਨ ਸ਼ਾਹ ਬਨਜਾਰਾ ਸੰਗਤ ਕੋ ਸਾਥ ਲੈ ਕੇ ਗੁਰੂ ਜੀ ਕਾ ਦਰਸ਼ਨ ਪਾਨੇ ਆਇਆ।[1] ਇਸ ਕਾ ਬੇੜਾ ਦਰਿਆਇ ਬੀਚ ਤ੍ਰੇਮੂੰ ਕੇ ਪੱਤਨ ਮੇਂ ਭੰਵਰ ਬੀਚ ਫਾਸਾ ਥਾ। ਇਸੇ ਇੱਕ ਸੌ ਮੋਹਰ ਭੇਟਾ ਦੇਨੀ ਮਾਨੀ ਅਤੇ ਇਹ ਮੁਹਰੈਂ ਲੈ ਕੇ ਬਕਾਲਾ ਨਗਰੀ ਆਇਆ। ਪ੍ਰਿਥਮੇਂ ਸ੍ਰੀ ਧੀਰ ਮੱਲ ਜੀ ਕਾ ਘਰ ਥਾ, ਮਸੰਦ ਬਨਜਾਰੇ ਕੋ ਇਸ ਕੇ ਗ੍ਰਿਹਿ ਮੇਂ ਲੈ ਆਏ। ਮੱਖਨ ਸ਼ਾਹ ਨੇ ਪਾਂਚ ਮੁਹਰੈਂ ਭੇਟਾਂ ਕੀ, ਇਸ ਕੀ ਇਸਤਰੀ ਸੋਲਜਈ ਤੇ ਤਿਹਾਂ ਬੇਟਿਆਂ ਚੰਦੂ ਲਾਲ, ਲਾਲ ਚੰਦ ਤੇ ਕੁਸ਼ਾਲ ਚੰਦ ਨੇ ਦੋਇ ਦੋਇ ਮੋਹਰਾਂ ਭੇਟਾ ਰਾਖੀਂ। ਇਨ ਸਭਨਾਂ ਸ੍ਰੀ ਗ੍ਰੰਥ ਜੀ ਕਾ ਦਰਸ਼ਨ ਪਾਇਆ। ਸ੍ਰੀ ਧੀਰ ਮੱਲ ਨੇ ਇਨ੍ਹੇ

---

1. ਮੱਖਨ ਸ਼ਾਹ ਬੇਟਾ ਦਾਸੇ ਸ਼ਾਹ ਕਾ, ਪੋਤਾ ਅਰਥੇ ਕਾ, ਪੜਪੋਤਾ ਬਿੰਨੇਂ ਕਾ, ਬੰਸ ਬਹੋੜੂ ਸ਼ਾਹ ਕੀ।

ਲਾਲ ਚੰਦ ਮੱਖਨ ਸ਼ਾਹ ਕਾ, ਚੰਦੂ ਲਾਲ ਮਖਨ ਸ਼ਾਹ ਕਾ, ਕੁਸ਼ਾਲ ਚੰਦ ਮਖਨ ਸ਼ਾਹ ਕਾ, ਸੋਲਜਈ ਇਸਤਰੀ ਮੱਖਨ ਸ਼ਾਹ ਕੀ ਗੋਤਰ ਪੋਲੀਆ ਬਨਜਾਰਾ। ਬਾਸੀ ਮੋਟਾ ਟਾਂਡਾ ਪ੍ਰਗਨਾਂ ਮੁਜ਼ਫਰਾਬਾਦ, ਕਸ਼ਮੀਰ, ਸਾਲ ਸਤਰਾਂ ਸੈ ਇਕੀਸ ਦੀਵਾਲੀ ਤੇ ਸ਼ਨੀਵਾਰ ਕੇ ਦਿਹੁੰ ਬਕਾਲੇ ਨਗਰ ਆਇਆ। ਗੁਰੂ ਤੇਗ ਬਹਾਦਰ ਮਹਲ ਨਾਮੇਂ ਕੇ ਦਰਬਾਰ ਮੇਂ ਇੱਕ ਸੌ ਮੋਹਰੈਂ ਭੇਟਾ ਕੀ। ਗੈਲ ਧੂਮਾਂ ਬੇਟਾ ਨਾਇਕ ਕਾਨ੍ਹੇ ਬਿੰਜਲਉਂਤ ਕਾ ਆਇਆ।

[ਭੱਟ ਵਹੀ ਤੋਮਰ ਬਿੰਜਲਉਂਤੋਂ ਕੀ

ਸਿਰੋਪਾਇ ਦੇ ਕੇ ਡੇਰੇ ਸੇ ਵਿਦਿਆ ਕੀਆ । ਮੱਖਨ ਸ਼ਾਹ ਯਹਾਂ ਸੇ ਗੁਰੂ ਤੇਗ ਬਹਾਦਰ ਜੀ ਕੇ ਦਰਬਾਰ ਮੈਂ ਆਇਆ । ਪਾਂਚ ਮੁਹਰੇਂ ਭੇਟਾ ਕੀ । ਗੁਰੂ ਜੀ ਮੁਸਕਰਾਏ, ਬਨਜਾਰੇ ਸੇ ਆਪਨੀ ਮਾਨੌਤ ਮਾਂਗੀ । ਬਚਨ ਹੋਆ, ਮੱਖਨ ਸ਼ਾਹ ! ਤੇਰੀ ਇਸਤਰੀ ਸੂਹੇ ਰਾਂਗ ਕੀ ਥੈਲੀ ਮੇਂ ਜਿਸ ਕਾ ਡੋਰਾ ਹਰੇ ਰਾਂਗ ਕਾ ਹੈ ਮੋਹਰਾਂ ਪਾਇ ਕੇ ਲਾਈ ਹੈ । ਥੈਲੀ ਤੇਰੇ ਬੜੇ ਬੇਟੇ ਪਾਸ ਹੈ ਜੋ ਪੀਛੇ ਖਲਾ ਹੈ । ਚੰਦੂ ਲਾਲ ਨੇ ਗੁਰੂ ਜੀ ਕਾ ਬਚਨ ਪਾਇ ਆਗੇ ਆਇ ਮਸਤਕ ਟੇਕ ਕੇ ਥੈਲੀ ਭੇਟਾ ਕੀ । ਮੱਖਨ ਸ਼ਾਹ ਬਾਹਰ ਆਇ ਪੱਲੂ ਫੇਰਿਆ, ਕਹਾ 'ਭੂਲੀਏ ਸੰਗਤੇ ! ਗੁਰੂ ਲਾਧੋ ਰੇ' ਤੀਨ ਬਾਰ ਐਸਾ ਬਚਨ ਕੀਆ । ਗੁਰੂ ਜੀ ਬਨਜਾਰੇ ਤੇ ਬਹੁਤ ਬਿਗਸੇ, ਇਨੇ ਸਿੱਖੀ ਦਾਨ ਦੀਆ । 20 ।

## 21. ਸਾਖੀ ਗੁਰੂ ਜੀ ਕੇ ਕੀਰਤਪੁਰ ਮਾਤਾ ਸੁਲੱਖਨੀ ਕੇ ਗ੍ਰਿਹ ਮਾਤਮੀ-ਪਰਚਾਵਨੀ ਕਰਨ ਜਾਨੇ ਕੀ ਚਾਲੀ

ਏਕ ਦਿਵਸ ਬਕਾਲਾ ਨਗਰੀ ਮੇਂ ਗੁਰੂ ਜੀ ਕਾ ਦਰਬਾਰ ਲਾਗਾ ਹੂਆ ਥਾ । ਮਾਤਾ ਸੁਲੱਖਨੀ ਕਾ ਭੇਜਾ—ਏਕ ਸਿੱਖ ਮਾਤਮੀਂ ਸੁਨਾਉਨੀ ਲੈ ਕੇ ਆਇਆ । ਇਸੇ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼ ! ਮਾਤਾ ਬੱਸੀ ਜੀ ਸੰਮਤ ਸਤਰਾਂ ਸੈ ਇੱਕੀਸ ਕਾਤਕ ਵਦੀ ਚਉਥ ਵੀਰਵਾਰ ਕੇ ਦਿਹੁੰ ਡੇਢ ਪਹਿਰ ਰੈਨ ਗਏ ਪਰਲੋਕ ਪਿਆਨਾਂ ਕਰ ਗਏ ਹਨ । ਉਨ ਕੀ ਸਤਾਰ੍ਹਮੀ ਕਾ ਦਿਵਸ ਕਾਰਤਕ ਸੁਦੀ ਪੰਚਮੀ ਸ਼ਨੀਵਾਰ ਕਾ ਹੈ, ਮਾਤਾ ਜੀ ਨੇ ਹਮੇਂ ਭੇਜਾ ਹੈ । ਬਚਨ ਪਾਇ ਸਤਿਗੁਰਾਂ ਦੀਵਾਨ ਦਰਘਾ ਮੱਲ ਆਦਿ ਮੁਖੀ ਸਿੱਖਾਂ ਕੇ ਗੈਲ ਬਕਾਲਾ ਨਗਰੀ ਸੇ ਰਸਤੇ ਕਾ ਪੰਧ ਮੁਕਾਇ ਕੋਟ ਗੁਰੂ ਹਰਿ ਰਾਇ ਮੇਂ ਆਇ ਗਏ । ਸਤਾਰ੍ਹਮੀਂ ਤੇ ਸ੍ਰੀ ਗ੍ਰੰਥ ਸਾਹਿਬ ਜੀ ਕੇ ਰਾਖੇ ਪਾਠ ਕਾ ਭੋਗ ਪਿਆ । ਗੁਰੂ ਜੀ ਨੇ ਸ੍ਰੀ ਕਰਤਾ ਪੁਰਖ, ਬਾਬਾ ਦੀਪ ਚੰਦ, ਨੰਦ ਚੰਦ ਅਤੇ ਬੀਬੀ ਰੂਪ ਕੁਇਰ ਸੇ ਇੰਜ ਬਚਨ ਕੀਆ । ਕਹਾ—ਆਪ ਕੇ ਕੀਰਤਪੁਰ ਮੇਂ ਕੇਵਲ ਤੀਨ ਘਰ ਹੀ ਹੈਂ, ਵਡਿੱਕੇ ਸਾਰੇ ਪਰਲੋਕ ਪਿਆਨਾਂ ਕਰ ਗਏ ਹੈਂ । ਤੁਸਾਂ ਤੀਨੋਂ ਘਰ ਮਿਲ ਕੇ ਰਹਿਨਾ, ਇਸੀ ਮੇਂ ਤੁਸਾਂ ਕਾ ਭਲਾ ਹੈ, ਗੁਰੂ ਆਪ ਕੇ ਅੰਗ ਸੰਗ ਹੋਇਗਾ । ਸਤਾਰ੍ਹਮੀ ਸੇ ਤੀਜੈ ਦਿਹੁੰ ਸਤਿਗੁਰੂ ਜੀ ਕੋਟ ਗੁਰੂ ਹਰਿ ਰਾਇ ਜੀ ਸੇ ਵਿਦਿਆ ਹੋਇ ਬਕਾਲਾ ਨਗਰੀ ਮੇਂ ਆਇ ਗਏ । ਕੁਛ ਦਿਹੁੰ ਬਕਾਲਾ ਗਾਮ ਮੇਂ ਨਿਵਾਸ ਕਰ ਕੇ ਅੰਮ੍ਰਿਤਸਰ ਜਾਨੇ ਕੀ ਤਿਆਰੀ ਕੀ । ਦੀਵਾਨ ਦਰਘਾ ਮੱਲ ਸੇ ਬਚਨ ਹੋਆ, ਮੱਖਨ ਸ਼ਾਹ ਸੇ ਕਹੋ ਤਿਆਰੀ ਕਰੇ, ਸੁਧਾਸਰੋਵਰ ਦਰਸ਼ਨ ਪਾਨੇ ਕੀ । ਗੁਰੂ ਜੀ ਬਕਾਲਾ ਗਾਮ ਸੇ ਚੱਲ ਸਨੇਂ ਸਨੇਂ ਮੱਘਰ ਮਾਸ ਕੀ ਪੂਰਨਮਾਂ ਕੇ ਦਿਹੁੰ ਗੁਰੂ ਰਾਮਦਾਸ ਜੀ ਕੀ ਨਗਰੀ ਗੁਰੂ ਚੱਕ ਮੇਂ ਆਇ ਪਹੁੰਚੇ ।

ਸਤਿਗੁਰਾਂ ਪਿਤਾ ਗੁਰੂ ਜੀ ਕੇ ਅਸਥਾਨ ਅਕਾਲ ਬੁੰਗੇ ਕੈ ਪਾਸ ਜਾਇ ਡੇਰਾ ਕੀਆ । ਸਿੱਖ ਸੰਗਤਾਂ ਗੁਰੂ ਤੇਗ ਬਹਾਦਰ ਜੀ ਕਾ ਗੁਰੂ ਕੀ ਨਗਰੀ ਆਨਾਂ ਸੁਨ ਦਰਸ਼ਨ ਪਾਨੇਂ ਆਈਆਂ । ਬਾਬਾ ਹਰਿ ਜੀ ਬੇਟੇ ਕਵਲ ਨੈਨ (ਕੌਲ) ਕੋ ਗੈਲ ਲੈ ਕੇ ਆਇ, ਪਰਸਪਰ ਆਪਸ ਮੇਂ ਚਰਨ-ਬੰਦਨਾ ਕਰ ਕੇ ਇੱਕ ਦੂਜੇ ਸੇ ਕੁਸਲ ਖੇਮ ਪੂਛੀ । ਗੁਰੂ ਜੀ ਨੇ ਮੱਖਨ ਸ਼ਾਹ ਆਦਿ, ਮੁਖੀ ਸਿੱਖਾਂ ਕੋ ਗੈਲ ਲੈ ਸ੍ਰੀ ਹਰਿਮੰਦਰ ਜੀ ਕਾ ਦਰਸ਼ਨ ਪਾਇਆ । ਅਗਲੇ

ਦਿਵਸ ਏਕਮ ਕੇ ਦਿਹੁੰ ਸੁਧਾਸਰੋਵਰ ਸੇ ਚਲ ਕੇ ਵੱਲੇ ਵੇਰਕੇ ਆਇ ਗਏ । ਯਹਾਂ ਸੇ ਆਗੇ ਘੁਕੇਆਲੀ, ਨਿਝਰਆਲਾ, ਤਰਨ ਤਾਰਨ, ਖਡੂਰ ਸਾਹਿਬ ਹੋਤੇ ਹੁਏ ਪੋਖ ਮਾਸ ਕੀ ਅਮਾਵਸ ਕੇ ਦਿਹੁੰ ਸ੍ਰੀ ਬਾਉਲੀ ਸਾਹਿਬ ਕਾ ਆਇ ਦਰਸ਼ਨ ਕੀਆ । ਸਿੱਖ ਸੰਗਤਾਂ ਗੁਰੂ ਜੀ ਕਾ ਆਨਾ ਸੁਨ ਚਵਾਂ ਦਿਸਾ ਸੇ ਦੀਦਾਰੇ ਪਾਨੇ ਆਈਆਂ । ਭਾਈ ਰਘੁਪਤ ਰਾਇ[1] ਨਿਝਰ ਖੇਮਕਰਨੀਆ ਅਪਨੇ ਬੇਟੇ ਮੂਲਚੰਦ ਕੇ ਸਾਥ ਅਮਾਵਸ ਕੇ ਮੇਲੇ ਤੇ ਆਇਆ ਹੋਇਆ ਸੀ । ਗੁਰੂ ਜੀ ਆਗੇ ਬਿਨੈ ਕਰ ਕੇ ਆਪਨੀ ਨਗਰੀ ਖੇਮਕਰਨ ਮੇਂ ਲੈ ਆਇਆ । ਯਹਾਂ ਗਾਉਂ ਕੀ ਸੰਗਤ ਨੇ ਗੁਰੂ ਜੀ ਕੀ ਬੜੀ ਟਹਿਲ ਕੀ, ਪੰਦਰਾਂ ਦਿਵਸ ਸਤਿਗੁਰੂ ਜੀ ਏਸ ਨਗਰੀ ਮੇਂ ਰਹੇ । ਭਾਈ ਰਘੁਪਤ ਰਾਇ ਨੇ ਏਕ ਸੁੰਦਰ ਘੋੜੀ ਗੁਰੂ ਜੀ ਕੀ ਅਸਵਾਰੀ ਕੇ ਲੀਏ ਭੇਟਾ ਕੀ । 21 ।

## 22. ਸਾਖੀ ਸਾਬੋ ਕੀ ਤਲਵੰਡੀ ਤਾਲ ਤਿਆਰ ਕਰਾਨੇ ਤੇ ਧਮਧਾਨ ਜਾਨੇ ਕੀ ਚਾਲੀ

ਗੁਰੂ ਤੇਗ ਬਹਾਦਰ ਜੀ ਖੇਮਕਰਨ ਨਗਰੀ ਸੇ ਵਿਦਿਆ ਹੋਇ ਮਾਝੇ ਦੇਸ ਮੇਂ ਦੋਇ ਮਹੀਨੇ ਰਟਨ ਕੀਆ । ਨਦੀ ਬਿਆਸ ਕੇ ਕਿਨਾਰੇ ਚੋਲਾ ਨਗਰੀ ਮੇਂ ਪਹੁੰਚ ਕੇ ਕੁਝ ਦਿਵਸ ਭਾਈ ਹੀਰੇ ਬਾਢੀ ਕੇ ਘਰ ਗੁਜ਼ਾਰ ਕਰ ਕੇ ਆਗੇ ਜਾਨੇ ਕੀ ਤਿਆਰੀ ਕੀ । ਸਤਿਗੁਰਾਂ ਨਦੀ ਬਿਆਸਾ ਸਤਿਲੁਜ ਪਾਰ ਕਰ ਕੇ – ਜ਼ੀਰਾ, ਮੋਗਾ ਆਦਿ ਨਗਰਾਂ ਥਾਣੀਂ ਵਿਚਰਦੇ ਹੁਏ ਭਾਈ ਸਾਂਈਦਾਸ[2] ਕੇ ਘਰ ਡਰੋਲੀ ਮੇਂ ਆਇ ਨਿਵਾਸ ਕੀਆ । ਕੁਝ ਦਿਵਸ ਡਰੋਲੀ ਨਗਰੀ ਮੇਂ ਠਹਿਰ ਕੇ ਯਹਾਂ ਸੇ ਸਨੇਂ ਸਨੇਂ ਰਾਸਤੇ ਮੇਂ ਕਈ ਏਕ ਨਗਰਾਂ ਮੇਂ ਸਤਿਨਾਮ ਕਾ ਚੱਕਰ ਚਲਾਤੇ ਹੁਏ ਲੱਖੀ ਜੰਗਲ ਦੇਸ ਕੇ ਪ੍ਰਸਿੱਧ ਨਗਰ ਸਾਬੋ ਕੀ ਤਲਵੰਡੀ ਜਾਇ ਬਿਸਰਾਮ ਪਾਇਆ । ਇਸ ਨਗਰੀ ਕੇ ਜ਼ਿਮੀਦਾਰਾਂ ਗੁਰੂ ਜੀ ਕੇ ਆਏ ਕਾ ਬੜਾ ਆਉ-ਭਗਤ ਕੀਆ । ਸਤਿਗੁਰਾਂ ਚੜਦੇ ਸਾਲ ਸਤਰਾਂ ਸੈ ਬਾਈਸ ਕੋ ਬੈਸਾਖੀ ਕਾ ਤਿਉਹਾਰ ਇਸੀ ਗਾਉਂ ਮੇਂ ਮਨਾਇਆ । ਇਸ ਨਗਰੀ ਮੇਂ ਪਾਣੀ ਕੀ ਬੜੀ ਤਰੋਟ ਸੀ । ਗਾਉਂ ਮੇਂ ਬੜੀ ਢਾਬ ਨਾ ਹੋਨੇ ਕਰਕੇ ਮਾਲ ਮਵੇਸ਼ੀ ਤਿਹਾਇਆ ਰਹਿਤਾ ਸੀ । ਬਿਸਾਖੀ ਕੇ ਲਗੇ ਦਰਬਾਰ ਮੇਂ ਗਾਉਂ ਕੇ ਜਿਮੀਦਾਰਾਂ ਇਸ ਘਾਟ ਕੋ ਪੂਰਾ ਕਰਨੇ ਕੇ ਲੀਏ ਬੇਨਤੀ ਕੀਤੀ, ਮਹਾਰਾਜ ! ਅਸਾਂ ਤੇ ਮੇਹਰ ਕਰ ਕੇ ਅਸਾਂ ਕੋ ਪਾਨੀ ਕਾ ਦਾਨ ਦੀਜੀਏ । ਅੰਤਰਯਾਮੀ ਸਤਿਗੁਰਾਂ ਬਚਨ ਕੀਆ, ਕੱਸੀਆਂ ਲੈ ਆਉ, ਸਿੱਖ ਗਾਉਂ ਕੇ ਕੱਸੀਆਂ ਲੈ ਆਏ । ਗੁਰੂ ਜੀ ਨੇ ਪ੍ਰਿਥਮੇਂ ਆਪ ਕੱਸੀ ਪਕੜ ਸਤਿਨਾਮ ਕਹਿ ਕੇ ਪਾਂਚ ਟੱਕ ਲਾਏ— ਉਪਰੰਤ ਨਗਰ-ਵਾਸੀਆਂ ਤਲਾ ਖੋਦਨਾ ਸ਼ੁਰੂ ਕਰ ਦੀਆ ।

---

1. ਇਸੇ ਰਘੁਪਤਿ ਰਾਇ ਨਿੱਝਰ ਦਾ ਇਕ ਪੁੱਤਰ ਅਮਰ ਸਿੰਘ ਸੀ ਜੋ ਪਿਛੋਂ ਬੰਦਈਆਂ ਦਾ ਆਗੂ ਬਣਿਆ ।

2. ਇਹ ਭਾਈ ਸਾਈਂਦਾਸ ਨੌਂਮੇ ਗੁਰੂ ਦਾ ਮਾਸੜ ਲਗਦਾ ਸੀ ।

ਦਸ ਦਿਵਸ ਮੇਂ ਤਲਾ ਖੋਦਾ ਗਿਆ। ਯਾਰਮੇਂ ਦਿਹੁੰ ਸਤਿਗੁਰਾਂ ਖਲੋ ਹੋਇ ਅਕਾਸ਼ ਕੀ ਤਰਫ ਦੇਖਾ, ਬਾਦਲ ਹੋਇ ਆਏ। ਬਾਰਸ਼ ਇਤਨੀ ਹੋਈ ਕਿ ਤਾਲ ਪਾਨੀ ਸੇ ਭਰ ਗਿਆ, ਸਤਿਗੁਰਾਂ ਦੀਵਾਨ ਦਰਘਾ ਮੱਲ ਸੇ ਕਹਿ ਕੇ ਤਰਾ ਤਰੀ ਕੜਾਹ ਪ੍ਰਸ਼ਾਦ ਕੀ ਦੇਗ ਵਰਤਾਈ। ਨਗਰ ਵਾਸੀਆਂ ਤਹਿ ਦਿਲ ਸੇ ਗੁਰੂ ਜੀ ਕਾ ਧੰਨਵਾਦ ਕੀਆ। ਸਤਿਗੁਰਾਂ ਇਸ ਸਰੋਵਰ ਕਾ ਨਾਉਂ 'ਗੁਰੂ ਸਰ' ਰਾਖਾ। ਗੁਰੂ ਜੀ ਨੇ ਪੰਦਰਾਂ ਦਿਹੁੰ ਸਾਬੋ ਕੀ, ਤਲਵੰਡੀ ਰਹਿ ਕੇ ‒ ਅਨੇਕਾਂ ਜੀਆਂ ਕੀ ਕਲਿਆਨ ਕੀ। ਯਹਾਂ ਸੇ ਵਿਦਿਆ ਹੋਇ ਸਨੇਂ ਸਨੇਂ ਅਨੇਕਾਂ ਨਗਰਾਂ ਥੀਂ ਵਿਚਰਦੇ ਹੂਏ ਬਾਗਰ ਦੇਸ ਕੇ ਪ੍ਰਸਿੱਧ ਨਗਰ ਧਮਧਾਨ ਮੇਂ ਆਇ ਗਏ। ਇਸ ਨਗਰੀ ਕਾ ਬਸ਼ਿੰਦਾ ਭਾਈ ਦਗੋ ਇਲਾਕੇ ਕਾ ਮਸੰਦ ਸੀ। ਇਸ ਨੇ ਗੁਰੂ ਜੀ ਕਾ ਬੜਾ ਆਉ ਭਗਤ ਕੀਆ। ਏਕ ਦਿਵਸ ਏਸ ਨੇ ਹਾਥ ਬਾਂਧ ਬੇਨਤੀ ਕੀ ਜੀ ਸੱਚੇ ਪਾਤਸ਼ਾਹ! ਆਪ ਆਪਨਾ ਇਸੀ ਨਗਰ ਮੇਂ ਨਿਵਾਸ ਰਾਖੇਂ! ਆਪਨਾ ਸਾਰਾ ਪਰਿਵਾਰ ਪਟਨੇ ਸੇ ਯਹਾਂ ਲੈ ਆਈਏ। ਏਥੇ ਰਹਿਨਾ ਆਪ ਕਾ ਠੀਕ ਰਹੇਗਾ। ਗੁਰੂ ਜੀ ਏਸ ਕੀ ਸ਼ਰਧਾ ਦੇਖ ਏਸ ਤੇ ਬੜੇ ਬਿਗਸੇ, ਮਕਾਨ ਤੇ ਕੂੰਆ ਲਗਾਨੇ ਕੀ ਆਗਿਆ ਦੇ ਦਈ। 22।

## 23. ਸਾਖੀ ਭਾਈ ਸੰਗਤੀਆ ਤੇ ਭਾਈ ਰਾਮਦੇਵ ਕੋ ਵਰ ਦੇਨੇ ਕੀ ਚਾਲੀ

ਏਕ ਦਿਹੁੰ ਗੁਰੂ ਜੀ ਮਕਾਨ ਤੇ ਕੂੰਆ ਤਿਆਰ ਹੁੰਦਾ ਦੇਖਨੇ ਨਿਵਾਸ-ਅਸਥਾਨ ਸੇ ਬਾਹਰ ਆਏ, ਯਹਾਂ ਏਕ ਥੜੇ ਤੇ ਬੈਠ ਗਏ। ਮਾਝੇ ਦੇਸ ਦਾ ਏਕ ਸਿੱਖ ਭਾਈ ਸੰਗਤੀਆ ਜਿਸ ਕਾ ਗਾਉਂ ਪਰਗਨਾਂ, ਮੀਏਂ ਕੇ ਮੌੜ ਮੇਂ ਅੰਬ ਮਾੜੀ ਥਾ, ਇਸੇ ਸਤਿਗੁਰੂ ਜੀ ਪਿਆਰ ਸੇ 'ਭਾਈ ਫੇਰੂ' ਕਹਿ ਕੇ ਬੁਲਾਇਆ ਕਰਤੇ ਥੇ। ਇਹ ਮਾਟੀ ਸੇ ਭਰਾ ਹੂਆ ਗੁਰੂ ਜੀ ਕੇ ਪਾਉਂ ਪਰ ਆਇ ਪੜਾ, ਆਪਨੀ ਦਾਹੜੀ ਸੇ ਚਰਨ ਝਾੜਨੇ ਲਾਗਾ।

ਗੁਰੂ ਜੀ ਕੇ ਪੂਛਨੇ ਤੇ ਭਾਈ ਦਗੋ ਬੋਲਾ, ਮਹਾਰਾਜ! ਆਪ ਕੇ ਸਿੱਖ ਸਾਰੇ ਏਕ ਤੋਂ ਏਕ ਸਵਾਇ ਹੈਂ ਪਰੰਤੂ ਇਹ 'ਸੰਗਤੀਆ' ਸਿੱਖ ਸਭ ਸੇ ਅਨੋਖਾ ਹੈ। ਮੈਂ ਇਸੇ ਕਈ ਦਿਹੁੰ ਸੇ ਦੇਖ ਰਹਾ ਹੂੰ ਇਹ ਇਤਨਾ ਕਾਮ ਕਰਤਾ ਹੈ ਕਿ ਇਸੇ ਆਪਨੇ ਆਪ ਕੀ ਸੁਧ ਭੀ ਨਹੀਂ ਰਹਿਤੀ। ਗੁਰੂ ਜੀ ਨੇ ਭਾਈ ਫੇਰੂ ਕੋ ਬਾਜ਼ੂ ਸੇ ਪਕੜ ਕੇ ਉਠਾਇਆ, ਏਸ ਕੀ ਦਾਹੜੀ ਦੇਖ ਇੰਜ ਬਚਨ ਹੋਆ:

ਭਾਈ ਫੇਰੂ ਤੇਰੀ ਸੱਚੀ ਦਾਹੜੀ।[1]
ਭਾਈ ਫੇਰੂ ਤੇਰੀ ਸੇਵਾ ਗਾੜ੍ਹੀ।
ਭਾਈ ਫੇਰੂ ਤੇਰੀ ਕਰਨੀ ਸਾਰੀ।
ਭਾਈ ਫੇਰੂ ਜਗ ਤੁਲਹਾ ਭਾਰੀ।
ਭਾਈ ਫੇਰੂ ਕਉ ਸਤਿਗੁਰ ਬਲਿਹਾਰੀ।

---

1. ਦਰਅਸਲ ਇਹ ਬਚਨ ਦਸਮੇਸ਼ ਜੀ ਵੇਲੇ ਹੋਏ ਜਦੋਂ ਕਿ ਮਸੰਦਾਂ ਦੀ ਪਰਖ ਸਮੇਂ ਭਾਈ ਫੇਰੂ ਨਿਰਦੋਸ਼ ਸਿਧ ਹੋਇਆ।

ਗੁਰੂ ਜੀ ਨੇ ਕਹਾ, ਭਾਈ ਦਗੋ ! ਇਹ ਸੱਤਮੇਂ ਗੁਰੂ ਜੀ ਕੇ ਸਮੇਂ ਨਗਰਾਂ ਮੇਂ ਸੇ ਘੀਉ ਕੀ ਫੇਰੀ ਲਾਇਆ ਕਰਤਾ ਥਾ । ਕੁਝ ਸਮਾਂ ਨਿਕਾਲ ਗੁਰੂ ਕੇ ਲੰਗਰ ਕੀ ਸੇਵਾ ਮੇਂ ਆਇ ਜਾਤਾ ਸੀ । ਸਤਿਗੁਰੂ ਜੀ ਏਸ ਕੀ ਸੇਵਾ ਦੇਖ ਬੜੇ ਬਿਗਸੇ । ਬਚਨ ਹੋਆ, ਭਾਈ ਸਿੱਖਾ ! ਤੇਰਾ ਨਾਉਂ ਕੀ ਹੈ ਅਤੇ ਕਿਆ ਬਿਹਾਰ ਕਰਤਾ ਹੈ ? ਆਗੇ ਸੇ ਇਸ ਹਾਥ ਬਾਂਧ ਕਹਾ, ਗਰੀਬਨਿਵਾਜ਼ ! ਮੇਰਾ ਨਾਉਂ ਸੰਗਤਾ ਹੈ । ਮੈਂ ਘੀ ਕੀ ਫੇਰੀ ਲਾਇਆ ਕਰਤਾ ਹੂੰ । ਬੀਚ ਮੇਂ ਸੇ ਕੁਝ ਸਮਾਂ ਨਿਕਾਲ ਤੇਰੇ ਦਰ ਤੇ ਆਇ ਲੰਗਰ ਕੀ ਸੇਵਾ ਮੇਂ ਲਾਤਾ ਹਾਂ । ਗੁਰੂ ਜੀ ਭਾਈ ਸੰਗਤੇ ਵਲ ਦੇਖ ਮੁਸਕਰਾਏ, ਬਚਨ ਹੋਆ 'ਤੇਰਾ ਨਾਉਂ ਆਜ ਸੇ ਘੀ ਕੀ ਫੇਰੀ ਲਾਨੇ ਵਾਲਾ ਭਾਈ ਫੇਰੂ ਹੂਆ ।' ਭਾਈ ਫੇਰੂ ਕੋ ਐਸਾ ਬੈਰਾਗ ਹੋਇਆ ਕਿ ਇਸੇ ਨਿੱਤ ਕੀ ਕਿਰਤ ਘੀ ਕਾ ਫੇਰਾ ਲਾਨਾ ਛੋਰ, ਰੈਨ ਦਿਵਸ ਗੁਰੂ ਕੇ ਦਰ ਕੀ ਸੇਵਾ ਕਰਨੇ ਲਾਗਾ । ਭਾਈ ਸਿੱਖੋ ! ਹੁਣ ਵੀ ਇਹ ਅਠੇ ਪਹਿਰ ਲੰਗਰ ਕੀ ਸੇਵਾ ਮੇਂ ਮਗਨ ਰਹਿਤਾ ਹੈ । ਸਮਾਂ ਆਨੇ ਵਾਲਾ ਹੈ ਕਿ ਇਸ ਕੀ ਘਾਲ ਥਾਂਇ ਪਈ ਹੈ । ਏਸ ਕਾ ਅਤੁਟ ਲੰਗਰ ਵਰਤੇਗਾ ।

ਬਚਨ ਹੋਆ, ਭਾਈ ਸਿੱਖੋ ! ਏਸ ਕਾ ਪੰਥ ਚਾਲੇਗਾ । ਸੰਗਤ ਦੂਰ ਨੇੜੇ ਸੇ ਦਰਸ਼ਨ ਪਾਨੇਂ ਆਏਂਗੀ । ਇਹ ਬਖਸ਼ਸ਼ਾਂ ਕਾ ਮਾਲਕ ਹੋਇਗਾ । ਇਤਨਾਂ ਬਚਨ ਕਹਿ ਕੇ ਆਗੇ ਏਕ ਔਰ ਸਿੱਖ ਕੀ ਤਰਫ ਦੇਖਾ, ਏਸ ਕਾ ਨਾਉਂ ਰਾਮਦੇਵ ਥਾ । ਏਸ ਕਾ ਕਾਮ ਪ੍ਰਿਥਮੇ ਦੀਵਾਨ-ਅਸਥਾਨ ਤੇ ਮਸ਼ਕ ਗੈਲ ਜਲ ਛਿੜਕਾਨਾ ਸੀ । ਉਪਰੰਤ ਲੰਗਰ ਮੇਂ ਪਾਨੀ ਲਾਤਾ ਸੀ, ਬਾਂਗਰ ਦੇਸ਼ ਮੇਂ ਪਾਨੀ ਕੀ ਬੜੀ ਕਿੱਲਤ ਸੀ । ਇਹ ਕਿਸੇ ਵੇਲੇ ਵੀ ਲੰਗਰ ਮੇਂ ਪਾਨੀ ਕੀ ਤਰੋਟ ਨਹੀਂ ਸੀ ਆਨੇ ਦੇਤਾ । ਸਤਿਗੁਰਾਂ ਏਸ ਕੀ ਗਾੜ੍ਹੀ ਸੇਵਾ ਦੇਖ ਏਸ ਕਾ ਨਾਉਂ ਮੀਂਹ ਬਰਸਾਨੇ ਵਾਲਾ -- 'ਮੀਹਾਂ' ਨਾਮ ਰਾਖਾ । ਉਸੀ ਦਿਹੁੰ ਸੇ ਸਿੱਖ ਸੰਗਤਾਂ ਇਸੇ ਮੀਹਾਂ ਨਾਮ ਸੇ ਬੁਲਾਨੇ ਲਾਗ ਗਈਆਂ । ਇਹ ਦੋਵੇਂ ਸਿੱਖ – ਭਾਈ ਫੇਰੂ ਤੇ ਮੀਹਾਂ ਦਸਮੇਂ ਪਾਤਸ਼ਾਹ ਕੇ ਸਮੇਂ ਉਦਾਸੀ ਭੇਖ ਕੀਆਂ ਛੇ ਬਖਸ਼ਸ਼ਾਂ ਮੇਂ ਸੇ ਦੂੰਹ ਬਖਸ਼ਸ਼ਾਂ ਕੇ ਮੁਖੀਏ ਬਨੇ । ਗੁਰੂ ਜੀ ਨੇ ਆਪਨੇ ਰਿਹਾਇਸ਼ੀ ਮਕਾਨ ਆਰੰਭ ਕਰਾਏ, ਧਮਧਾਨ ਨਗਰੀ ਸੇ ਚੱਲੇ, ਸਨੇਂ ਸਨੇਂ ਕੋਟ ਗੁਰੂ ਹਰਿ ਰਾਇ ਜੀ ਮੇਂ ਆਇ ਬਿਰਾਜੇ । ਗੁਰੂ ਹਰਿ ਕ੍ਰਿਸ਼ਨ ਜੀ ਕੀ ਮਾਤਾ ਸ੍ਰੀ ਸੁਲੱਖਨੀ ਜੀ ਨੇ ਸਤਿਗੁਰਾਂ ਕੇ ਆਏ ਕਾ ਬੜਾ ਆਉ ਭਗਤ ਕੀਆ । ਸੰਮਤ ਸਤਰਾਂ ਸੈ ਬਾਈਸ ਬੈਸਾਖ ਮਾਸ ਕੀ ਤੀਸ ਕੋ ਰਾਜਾ ਦੀਪਚੰਦ ਕਹਿਲੂਰੀ ਕਾਲ-ਵਸ ਹੋਆ । ਰਾਣੀ ਚੰਪਾ ਨੇ ਅਹਿਲਕਾਰ ਭੇਜ ਕੋਟ ਗੁਰੂ ਹਰਿ ਰਾਇ ਸੇ ਸਤਾਰ੍ਹਮੀ ਤੇ ਗੁਰੂ ਜੀ ਕੋ ਬੁਲਾਇ ਭੇਜਾ । ਬੇਨਤੀ ਕੀ, ਮਹਾਰਾਜ ! ਸਤਾਰ੍ਹਮੀ ਤੇ ਆਇ ਕੇ ਆਪ ਅਸਾਂ ਕੋ ਨਿਵਾਜੀਏ । 23 ।

## 24. ਸਾਖੀ ਰਾਜਾ ਦੀਪ ਚੰਦ ਕੀ ਸਤਾਰ੍ਹਮੀ ਤੇ ਬਿਲਾਸਪੁਰ ਜਾਨੇ ਕੀ ਚਾਲੀ

ਮਸੰਦਾਂ ਅਰਦਾਸ ਕੀ, ਜੀ ਸੱਚੇ ਪਾਤਸ਼ਾਹ ! ਜੇਠ ਮਾਸ ਕੀ ਪੰਦਰਸ ਕੋ ਰਾਜਾ ਜੀ ਕਾ ਬਿਲਾਸਪੁਰ ਨਗਰੀ ਮੇਂ ਸਤਾਰ੍ਹਮੀ ਕਾ ਦਿਹੁੰ ਹੈ । ਤੁਸਾਂ ਕੋ ਪਹਿਲੇ ਜਾਨਾਂ ਚਾਹੀਏ, ਬਚਨ ਪਾਇ ਸਤਿਗੁਰਾਂ ਬਿਲਾਸਪੁਰ ਜਾਨੇ ਕੀ ਤਿਆਰੀ ਕੀ । ਗੈਲੋਂ ਦੀਵਾਨ ਦਰਘਾ ਮੱਲ, ਮਾਤਾ ਨਾਨਕੀ ਜੀ, ਮਾਤਾ ਸੁਲੱਖਨੀ ਜੀ, ਮਾਤਾ ਹਰੀ ਜੀ, ਬੀਬੀ ਰੂਪ ਕੁਇਰ,

ਦੀਪਚੰਦ ਤੇ ਨੰਦ ਚੰਦ ਆਏ। ਰਾਣੀ ਚੰਪਾ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ-ਭਗਤ ਕੀਆ, ਰਹਿਨੇ ਕੇ ਲੀਏ ਇਕਾਂਤ ਥਾਂਇ ਦਈ। ਤੀਨ ਦਿਵਸ ਸਤਿਗੁਰੂ ਜੀ ਕੋ ਬਿਲਾਸਪੁਰ ਆਇਆਂ ਕੋ ਹੋਇ ਗਿਆ ਥਾ। ਰਾਣੀ ਚੰਪਾ ਸਤਾਰ੍ਹਮੀ ਤੇ ਫਾਰਗ ਹੋਇ ਮਾਤਾ ਨਾਨਕੀ ਜੀ ਪਾਸ ਆਈ। ਇਸੇ ਮਾਤਾ ਜੀ ਕੇ ਪਾਉਂ ਪਕੜ ਬੇਨਤੀ ਕੀ—ਜੀ ਅਸਾਂ ਸੁਨਾਂ ਹੈ ਕਿ ਗੁਰੂ ਜੀ ਕੋਟ ਗੁਰੂ ਹਰਿ ਰਾਇ ਜੀ ਕਾ ਨਿਵਾਸ ਛੋੜ ਬਾਂਗਰ ਦੇਸ ਜਾਇ ਰਹੇ ਹੈਂ, ਐਸਾ ਨਾ ਕੀਜੀਏ, ਜੇ ਸਤਿਗੁਰੂ ਜੀ ਕੋਟ ਗੁਰੂ ਹਰਿ ਰਾਇ ਮੇਂ ਨਹੀਂ ਰਹਿਨਾ ਚਾਹਤੇ ਤਾਂ ਮੈਂ ਨਯਾ ਗਾਮ ਬਸਾਨੇ ਕੇ ਲੀਏ ਹੋਰ ਭੁਇੰ ਅਰਦਾਸ ਕਰਾਨੇ ਕੇ ਲੀਏ ਤਿਆਰ ਹਾਂ। ਮਾਤਾ ਨਾਨਕੀ ਜੀ ਨੇ ਰਾਣੀ ਚੰਪਾ ਕੀ ਅਧੀਨਗੀ ਦੇਖ ਕੇ ਕਹਾ, ਅੱਛਾ ਰਾਣੀ ! ਅਸੀਂ ਨਹੀਂ ਜਾਇੰਗੇ। ਰਾਣੀ ਚੰਪਾ ਨੇ ਗਾਮ ਬਸਾਨੇ ਕੇ ਲੀਏ ਲੋਦੀ ਪੁਰ, ਮੀਆਂ ਪੁਰ ਤੇ ਸਹੋਟੇ ਗਾਮਾਂ ਕੀ ਭੋਇੰ ਅਰਦਾਸ ਕਰਾਈ। ਗੁਰੂ ਜੀ ਬਿਲਾਸਪੁਰ ਨਗਰੀ ਸੇ ਵਿਦਿਆ ਹੋਏ ਕੋਟ ਗੁਰੂ ਹਰਿ ਰਾਇ ਮੇਂ ਆਇ ਗਏ। ਦੀਵਾਨ ਦਰਘਾ ਮੱਲ ਸੇ ਬਚਨ ਹੋਆ—ਕਿ ਇਨ ਤੀਨ ਗਾਮਾਂ ਮੇਂ ਸੇ ਕਾਈ ਅੱਛੀ ਜਗ੍ਹਾ ਦੇਖੋ ਜਹਾਂ ਨਯਾ ਗਾਉਂ ਬਸਾਇਆ ਜਾਏ।

ਸੰਮਤ ਸਤਰਾਂ ਸੈ ਬਾਈਸ ਅਸਾਢ ਮਾਸ ਕੀ ਇਕੀਸ ਕੇ ਦਿਹੁੰ ਬਾਬਾ ਗੁਰਦਿਤਾ ਜੀ ਰੰਧਾਵਾ ਕੇ ਹਾਥ ਸੇ ਸਹੋਟੇ ਗਾਉਂ ਕੇ ਰਕਬਾ ਮੇਂ ਮਾਖੋਆਲ ਕੇ ਥੇਹ ਤੇ ਮੋੜ੍ਹੀ ਗਾਡੀ। ਇਸ ਨਏਂ ਗਾਉਂ ਕਾ ਨਾਮ 'ਚੱਕ ਨਾਨਕੀ' ਰਾਖਾ। ਇਸੇ ਦੇਖ ਸਾਰੀ ਸੰਗਤ ਮੇਂ ਖੁਸ਼ੀ ਕੇ ਬਾਦਲ ਛਾਇ ਗਏ। ਦੀਵਾਨ ਦਰਘਾ ਮੱਲ ਨੇ ਖਲੇ ਹੋਇ ਅਰਦਾਸ ਕੀ - ਸੰਗਤ ਮੇਂ ਤਰਾ ਤਰੀ ਤ੍ਰਿਹਾਵਲ ਪ੍ਰਸ਼ਾਦਿ ਬਾਂਟਾ ਗਿਆ। ਸਤਿਗੁਰਾਂ ਏਸ ਸਾਲ ਕਾ ਚੁਮਾਸਾ 'ਚੱਕ ਨਾਨਕੀ' ਮੇਂ ਗੁਜ਼ਾਰਾ। ਦੀਵਾਨ ਦਰਘਾ ਮੱਲ ਸੇ ਬਚਨ ਹੋਆ—ਤਿਆਰੀ ਕਰੋ ਹਮੈ ਭਾਈ 'ਦੱਗੋ' ਨੇ ਯਾਦ ਕੀਆ, ਅਸਾਂ ਬਾਂਗਰ ਦੇਸ ਜਾਨਾਂ ਹੈ। ਗੁਰੂ ਜੀ ਕਾ ਬਚਨ ਪਾਇ— ਦੀਵਾਨ ਜੀ ਨੇ ਚੱਕ ਨਾਨਕੀ ਸੇ ਤਿਆਰੀ ਕੀ। ਸਨੇਂ ਸਨੇਂ ਮਾਰਗ ਕਾ ਪੰਧ ਮੁਕਾਇ ਰੋਪੜ, ਬਨੂੜ, ਰਾਜਪੁਰਾ ਆਦਿ ਨਗਰਾਂ ਥੀਂ ਹੋਤੇ ਹੂਏ ਸੈਫਾਬਾਦ ਮੇਂ ਜਾਇ ਡੇਰਾ ਹੂਆ। ਗੁਰੂ ਜੀ ਅਗਲੇ ਦਿਹੁੰ ਏਸ ਨਗਰੀ ਸੇ ਚੱਲ ਕੇ ਸਨੇਂ ਸਨੇਂ ਢੋਡਾ, ਸੁਨਾਮ, ਛਾਜਲੀ, ਲਹਿਰਾ ਗਾਗਾ ਆਦਿ ਨਗਰਾਂ ਥੀਂ ਹੋਤੇ ਹੂਏ ਧਮਧਾਨ ਨਗਰੀ ਮੇਂ ਜਾਇ ਬਿਰਾਜੇ। ਭਾਈ ਦਗੋ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ ਭਗਤ ਕੀਆ। ਇਨ ਕਾ ਡੇਰਾ ਨਵੇਂ ਮਕਾਨ ਮੇਂ ਲਾਇ ਦੀਆ। ਅਗਲੇ ਦਿਹੁੰ ਏਕ ਖਟ-ਸ਼ਾਸਤਰੀ ਫਕੀਰ ਕੇ ਸਾਥ ਗੋਸ਼ਟਿ ਹੂਈ। ਲੋਗ ਇਸ ਕੀ ਬੜੀ ਮਾਨਤਾ ਕਰਤੇ ਥੇ। ਗੁਰੂ ਜੀ ਨੇ ਇਸ ਸੇ ਕਹਾ —ਧਰਮ ਕੇ ਰਾਸਤੇ ਨਾ ਜਾਨਾ, ਭੇਖਧਾਰੀ ਬਨ ਕੇ ਫਿਰਨਾ, ਇਹ ਸਭ ਪਖੰਡ ਹੈ। ਅਜਿਹਾ ਭੇਖ ਧਾਰ ਕੇ ਦੁਨੀਆਂ ਤੋਂ ਲੁਟੀ ਜਾਇ ਸਕਤੀ ਹੈ ਪਰੰਤੂ ਉਹ ਨਿਰੰਕਾਰ ਏਸ ਮੇਂ ਨਹੀਂ ਫਾਸਤਾ। ਗੁਰੂ ਜੀ ਕਾ ਇਹ ਬਚਨ ਸੁਨ ਕੇ ਇਸ ਫਕੀਰ ਕੀ ਪੂਰੀ ਨਿਸ਼ਾ ਹੋਇ ਗਈ। ਇਸ ਖਲੇ ਹੋਇ ਗੁਰੂ ਜੀ ਕੇ ਪਾਉਂ ਪਰ ਮਸਤਕ ਟੇਕਾ ਅਤੇ ਹਾਥ ਬਾਂਧ ਬੋਲਾ, ਮਹਾਰਾਜ ! ਮੈਂ ਭੁਲਨਹਾਰ, ਤੂੰ ਮੁਝੇ ਬਖਸ਼ ਲੈਨਾ।

ਦੀਵਾਲੀ ਕਾ ਪੁਰਬ ਨੇੜੇ ਆਇਆ। ਸੰਗਤਾਂ ਬਾਂਗਰ ਦੇਸ ਕੀਆਂ ਹੁਮ ਹੁਮਾਇਕੇ

ਗੁਰੂ ਜੀ ਕਾ ਦਰਸ਼ਨ ਪਾਨੇਂ ਆਈਆਂ । ਸਿੱਖ ਸਾਧ ਸਭ ਚਲ ਕੇ ਆਏ, ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ । ਦੀਵਾਲੀ ਕੇ ਦਿਹੁੰ ਬੜਾ ਜੱਗ ਹੋਆ । ਸਤਿਗੁਰਾਂ ਕਿਹਾ, ਭਾਈ ਸਿੱਖੋ ! ਇਹ ਅਸਥਾਨ ਬਾਂਗਰ ਦੇਸ ਮੇਂ ਬੜਾ ਪ੍ਰਸਿੱਧ ਹੋਇਗਾ । ਸਿੱਖ ਸੰਗਤਾਂ ਯਹਾਂ ਦੂਰ ਨੇੜੇ ਸੇ ਚਲ ਕੇ ਆਇ ਗੀਆਂ, ਗੁਰੂ ਕਾ ਲੰਗਰ ਅਟੁਟ ਚਾਲੇਗਾ । ਸਤਿਗੁਰਾਂ ਧਮਧਾਨ ਨਗਰੀ ਸੇ ਤਿਆਰੀ ਕੀ । ਭਾਈ ਦਗੋ ਨੇ ਬੇਨਤੀ ਕਰ ਕੇ ਗੁਰੂ ਜੀ ਕੋ ਕਾਰਤਕ ਕੀ ਪੂਰਨਮਾਸ਼ੀ ਤੀਕ ਇਥੇ ਹੀ ਠਹਿਰਾਇ ਲੀਆ । ਬਚਨ ਹੋਆ ਮਹਾਰਾਜ ! ਸ੍ਰੀ ਗੁਰੂ ਨਾਨਕ ਜੀ ਕੇ ਅਵਤਾਰ ਧਾਰਨ ਕਾ ਸ਼ੁਭ ਦਿਹਾੜਾ ਆਇ ਗਿਆ ਹੈ, ਯਹਾਂ ਹੀ ਮਨਾਨਾ ਚਾਹੀਏ । ਗੁਰੂ ਜੀ ਨੇ ਕਹਾ, ਭਾਈ ਦਗੋ ! ਸਿੱਖ ਸੰਗਤਾਂ ਕੁਰਛੇਤਰ ਕੀ ਭੂਮੀ ਦੇਖਨਾ ਚਾਹਤੀ ਹੈਂ ਯਹਾਂ ਕੌਰਵਾਂ ਤੇ ਪਾਂਡਵਾਂ ਕਾ ਘੋਰ ਜੁੱਧ ਹੂਆ ਥਾ । ਅਸੀਂ ਹੁਣ ਪੂਰਨਮਾਂ ਕਾ ਦਿਵਸ ਇਥੇ ਹੀ ਮਨਾਵਾਂਗੇ । ਪੁਰਬ ਮੇਂ ਕੇਵਲ ਪੰਦਰਾਂ ਦਿਹੁੰ ਹੀ ਰਹਿ ਗਏ ਹੈਂ, ਦੇਖੀਏ ਕਿਆ ਰੰਗ ਖਿਲਤਾ ਹੈ । ਇਤਨਾ ਬਚਨ ਕਹਿ ਕੇ ਚੁਪ ਸਾਧ ਲੀ - ਏਕ ਘਰੀ ਬਾਦ ਬੋਲੇ ਕਿ ਪੂਰਨਮਾਂ ਕਾ ਦਿਵਸ ਤਾਂ ਆਇਆ ਹੈ-- ਪਰੰਤੂ ਉਸ ਕਾਦਰ ਕੀ ਕੁਦਰਤ ਕਿਆ ਦਿਖਾਤੀ ਹੈ । ਅਸਾਂ ਤਾਂ ਉਸ ਕਰਤਾ ਕੀ ਰਜ਼ਾਇ ਮੇਂ ਚਾਲਨਾ ਹੈ, ਜਿਵੇਂ ਉਹ ਚਲਾਇ ਤਿਵੇਂ ਰਹਿਨਾਂ ਹੈ । ਏਕ ਦਿਹੁੰ ਗੁਰੂ ਜੀ ਰੋਹੀ ਮੇਂ ਗਾਉਂ ਸੇ ਦੁਰਾਡੇ ਸੰਘਣੇ ਜੰਗਲ ਮੇਂ ਸ਼ਿਕਾਰ ਖੇਲਨੇ ਗਏ, ਏਕ ਬਿਰਛ ਕੇ ਤਲੇ ਕੂੰਏ ਪਰ ਜਾਇ ਡੇਰਾ ਕੀਆ । ਭਾਈ ਦਗੋ ਸਿੱਖ ਨੇ ਆਸਨ ਬਿਛਾਇਆ—ਸਤਿਗੁਰੂ ਜੀ ਇਸ ਤੇ ਬਿਰਾਜ ਗਏ । 24 ।

## 25. ਸਾਖੀ ਧਮਧਾਨ ਨਗਰੀ ਸੇ ਦਿਹਲੀ ਜਾਨੇ ਕੀ ਚਾਲੀ

ਏਕ ਸਿੱਖ ਭੰਨਾ ਭੰਨਾ[1] ਗੁਰੂ ਜੀ ਕੇ ਪਾਸ ਆਇਆ, ਇਸੇ ਹਾਥ ਬਾਂਧ ਬੇਨਤੀ ਕੀ, ਮਹਾਰਾਜ ! ਤੁਰਕ ਚੌਂਕੀ ਯਹਾਂ ਸੇ ਨੇੜੇ ਹੈ, ਚਲੇ ਜਾਨਾ ਚਾਹੀਏ । ਗੁਰੂ ਜੀ ਨੇ ਕਹਾ, ਭਾਈ ਸਿੱਖਾ ! ਕਰਤਾਰ ਕੋ ਜੋ ਭਾਵੇ ਸਭ ਕਿਛ ਉਸ ਰਾਜ਼ਕ ਕੀ ਰਜ਼ਾਇ ਮੇਂ ਹੋਇ ਰਹਾ ਹੈ । ਇਤਨੇਂ ਅਰਸਾ ਮੇਂ ਚੌਂਕੀ ਕਾ ਸਰਦਾਰ ਕੂੰਏ ਤੇ ਆਇ ਗਿਆ । ਗੁਰੂ ਜੀ ਕੋ ਦੇਖ ਕੇ ਬੋਲਾ, ਜਿਸੇ ਹਮ ਖੋਜਤੇ ਥੇ, ਉਸੇ ਪਾਇ ਲੀਆ ਹੈ । ਸਰਦਾਰ ਨੇ ਘੋੜੇ ਸੇ ਉਤਰ ਕੇ ਕਹਾ,ਪੀਰ ਜੀ ! ਤੁਮੇਂ ਦਿਹਲੀ ਮੇਂ ਬਾਦਸ਼ਾਹ ਨੇ ਬੁਲਾਇਆ ਹੈ, ਤਿਆਰੀ ਕਰੀਏ ।[2] ਇਹ ਦੇਖ ਸਿੱਖਾਂ ਕਾ ਧੀਰਜ ਛੂਟ ਗਿਆ । ਗੁਰੂ ਜੀ ਨੇ ਸਭ ਸੇ ਧੀਰਜ ਦਈ ।

---

1. ਦੌੜਿਆ ਦੌੜਿਆ

2. ਗੁਰੂ ਤੇਗ ਬਹਾਦਰ ਜੀ ਮਹਲ ਨਾਮਾਂ ਕੋ ਗਾਮ ਧਮਧਾਨ ਪਰਗਨਾਂ ਬਾਂਗਰ ਸੇ ਆਲਮ ਖਾਨ ਰੁਹੇਲਾ ਸ਼ਾਹੀ ਹੁਕਮ ਗੈਲ ਦਿਹਲੀ ਕੋ ਲੈ ਕੇ ਆਇਆ । ਸਾਲ ਸਤਰਾਂ ਸੈ ਬਾਈਸ ਕਾਰਤਕ ਮਾਸੇ ਸ਼ੁਕਲਾ ਪਖੇ ਗਿਆਰਸ ਕੋ । ਸਾਥ ਦੀਵਾਨ ਮਤੀਦਾਸ, ਸਤੀਦਾਸ ਆਏ ਬੇਟੇ ਹੀਰਾਨੰਦ 'ਛਿੱਬਰ' ਕੇ, ਗੁਆਲ ਦਾਸ ਆਇਆ ਬੇਟਾ ਛੁਟੇ ਮੱਲ ਛਿੱਬਰ ਕਾ, ਗੁਰਦਾਸ ਆਇਆ ਬੇਟਾ ਕੀਰਤ ਬਫੁਤੀਏ ਕਾ, ਸੰਗਤਾ ਆਇਆ ਬੇਟਾ ਬਿੰਨੈ→

ਬਚਨ ਹੋਆ ਭਾਈ ਸਿੱਖੋ ! ਭਾਣਾ ਅਮਿੱਟ ਹੈ, ਮਿਟ ਨਹੀਂ ਸਕਤਾ, ਦੇਖੋ ਉਹ ਕਰਤਾ ਕਿਆ ਕਰਤਾ ਹੈ, ਉਸ ਕੇ ਰੰਗ ਨਿਆਰੇ ਹੈਂ । ਇਤਨਾ ਕਹਿ ਕੇ ਘੋੜੀ ਤੇ ਅਸਵਾਰ ਹੋਇ ਚੌਂਕੀ ਸਰਦਾਰ ਕੇ ਗੈਲ ਦਿਹਲੀ ਕੋ ਆਏ । ਗੁਰੂ ਜੀ ਕੇ ਗੈਲ ਮਤੀਦਾਸ, ਸਤੀਦਾਸ, ਦਗੋ, ਦਿਆਲਦਾਸ, ਸੰਗਤਾ, ਹੋਰ ਸਿਖ ਸਾਧ ਪਕੜੇ ਆਏ । ਬਾਦਸ਼ਾਹ ਨੇ ਗੁਰੂ ਜੀ ਕੋ ਕਤਲ ਕਰਨੇ ਕਾ ਹੁਕਮ ਦੀਆ । ਕੰਵਰ ਰਾਮ ਸਿੰਘ 'ਕਛੁਹਾਰਾ' ਨੇ ਐਸਾ ਕਰਨੇ ਸੇ ਰੋਕਾ । ਬਾਦਸ਼ਾਹ ਨੇ ਕੰਵਰ ਰਾਮ ਸਿੰਘ ਕੀ ਤਰਫ ਦੇਖਾ, ਇਨ੍ਹੇ ਇਸ ਕੀ ਮਿਸਲ ਮੇਂ ਸਤਿਗੁਰਾਂ ਕੋ ਮਤੀਦਾਸ ਆਦਿ ਸਾਥੀਆਂ ਸਮੇਤ ਨਜ਼ਰਬੰਦ ਕਰ ਦੀਆ । ਗੁਰੂ ਜੀ ਕਾ ਬੰਦੀਵਾਨ ਹੋਨਾ ਸੁਨ ਕੇ ਦੀਵਾਨ ਦਰਘਾ ਮੱਲ ਤੇ ਚਉਪਤਰਾਇ ਆਦਿ ਸਿੱਖ ਦਿਹਲੀ ਮੇਂ ਰਸੀਨਾ ਨਗਰੀ ਆਏ । ਰਾਣੀ ਪੁਸ਼ਪਾ ਦੇਵੀ ਨੇ ਇਨ ਕੇ ਆਏ ਕਾ ਬਡਾ ਸਤਿਕਾਰ ਕੀਆ, ਰਹਿਨੇ ਕੇ ਲੀਏ ਇਕਾਂਤ ਥਾਇ ਦਈ । ਦੀਵਾਨ ਦਰਘਾ ਮੱਲ ਨੇ ਰਾਣੀ ਸੇ ਪੂਛਾ ਕਿ ਗੁਰੂ ਜੀ ਕਾ ਕਿਆ ਹਾਲ ਹੈ । ਆਗੇ ਸੇ ਰਾਣੀ ਨੇ ਇਨ੍ਹੈ ਧੀਰਜ ਦਈ, ਕਹਾ - ਗੁਰੂ ਜੀ ਜਲਦੀ ਬੰਦੀਖਾਨੇ ਸੇ ਬਾਹਰ ਆ ਜਾਇੰਗੇ । ਸੰਮਤ ਸਤਰਾਂ ਸੈ ਬਾਈਸ ਕ੍ਰਿਸ਼ਨਾ ਪੱਖੇ ਪੋਖ ਮਾਸ ਕੀ ਪੰਚਮੀ ਕੋ ਗੁਰੂ ਜੀ ਦੋ ਮਾਸ ਤੀਨ ਦਿਹੁੰ ਬੰਦੀਵਾਨ ਰਹਿ ਕੇ ਬੰਦੀਖਾਨੇ ਸੇ ਬਾਹਰ ਰਾਣੀ ਪੁਸ਼ਪਾ ਦੇਵੀ ਕੇ ਗ੍ਰਿਹਿ ਮੇਂ ਆਇ ਗਏ ।

ਰਾਣੀ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ ਭਗਤ ਕੀਆ । ਸਾਰੇ ਪਰਿਵਾਰ ਨੇ ਗੁਰੂ ਜੀ ਕੇ ਪਾਉਂ ਪਰਸੇ, ਰਾਤ ਕੋ ਸਮੇਂ ਦੀਪਮਾਲਾ ਕੀ । ਸਤਿਗੁਰੂ ਜੀ—ਰਸੀਨਾ ਨਗਰੀ ਰਾਣੀ ਕੇ ਗ੍ਰਿਹਿ ਬਿਖੇ ਤੀਨ ਦਿਵਸ ਰਹਿ ਕੇ ਪਟਨਾ ਨਗਰੀ ਤਰਫ ਜਾਨੇ ਕੀ ਵਿਦਾਇਗੀ ਲੀ । ਦਿਹਲੀ ਸੇ ਰਵਾਨਾ ਹੋਇ ਕੇ ਸਨੇਂ ਸਨੇਂ ਮਥਰਾ, ਆਗਰਾ, ਇਟਾਵਾ ਆਦਿ ਥਾਵਾਂ ਤੇ ਹੋਤੇ ਹੂਏ ਪ੍ਰਾਗਰਾਜ ਤੀਰਥ ਕਾ ਜਾਇ ਦਰਸ਼ਨ ਪਾਇਆ । ਯਹਾਂ ਸੇ ਚਲ ਬਨਾਰਸ, ਸਸਰਾਮ, ਗਯਾ ਜੀ ਆਦਿ ਤੀਰਥਾਂ ਸੇ ਹੋਤੇ ਹੁਏ ਪਟਨਾ ਨਗਰੀ ਮੇਂ ਜਾਇ ਬਿਰਾਜੇ । ਗੁਰੂ ਜੀ ਕੋ ਦਿਹਲੀ ਸੇ ਆਇਆਂ ਦੋ ਕੁ ਬਰਖ ਕਾ ਸਮਾਂ ਬਤੀਤ ਹੋਇ ਗਿਆ ਥਾ ਕਿ ਰਾਜਾ ਰਾਮ ਸਿੰਘ ਬਾਦਸ਼ਾਹੀ ਹੁਕਮ ਸੇ—ਅਸਾਮ ਕੀ ਮੁਹਿੰਮ ਤੇ ਜਾਤਾ ਰਾਸਤੇ ਮੇਂ ਪਟਨਾ ਨਗਰੀ ਮੇਂ ਆਇ ਠਹਿਰਾ । ਦਿਹਲੀ ਸੇ ਇਸੇ ਆਤੇ ਸਮੇਂ ਏਸ- ਕੀ ਮਾਤਾ ਰਾਣੀ ਪੁਸ਼ਪਾ ਦੇਵੀ ਨੇ ਕਹਾ ਥਾ ਕਿ ਬੇਟਾ ! ਅਸਾਮੀ ਲੋਕ ਬੜੇ ਜਾਦੂਗਰ ਦੱਸੀਦੇਂ ਹੈਂ, ਤੂੰ ਉਧਰ ਜਾ ਰਿਹਾ ਹੈਂ, ਪਟਨੇ ਸੇ ਗੁਰੂ ਜੀ ਕੋ ਗੈਲ ਲੈ ਲੈਨਾ । ਰਾਜਾ ਰਾਮ ਸਿੰਘ ਨੇ ਪਟਨੇ ਆਇ ਪ੍ਰਥਮੇਂ ਸ੍ਰੀ ਕ੍ਰਿਪਾਲ ਚੰਦ ਸੇ ਪੂਛਾ ਸਤਿਗੁਰੂ ਜੀ ਕਹਾਂ ਹੈਂ ! ਇਨੇ ਬਤਾਇਆ – ਰਾਜਨ ! ਉਹ ਸਿੱਖ ਸੰਗਤਾਂ ਕੇ ਬੁਲਾਵੇ ਤੇ ਬਾਹਰ ਗਏ ਹੁਏ ਹੈਂ । ਰਾਜਾ ਰਾਮ ਸਿੰਘ ਕੁਝ ਦਿਵਸ ਪਟਨਾ ਨਗਰੀ ਮੇਂ ਠਹਿਰ ਆਗੇ ਕੀ ਤਰਫ ਚਲਾ ਗਿਆ । ਰਾਸਤੇ ਮੇਂ ਗੁਰੂ ਜੀ ਕਾ ਜਾਇ ਦਰਸ਼ਨ ਪਾਇਆ । ਇਨ੍ਹੈ ਮਾਤਾ ਪੁਸ਼ਪਾ

---

←ਉਪਲ ਕਾ । ਜੇਠਾ, ਦਿਆਲਦਾਸ ਆਏ– ਬੇਟੇ ਮਾਈ ਦਾਸ ਜਲਹਾਨੇਂ ਬਲਉਂਤ ਕੇ । ਹੋਰ ਸਿੱਖ ਫਕੀਰ ਫੜੇ ਆਏ ।

[ਭੱਟ ਵਹੀ ਜਾਦਵਬੰਸੀਆਂ ਕੀ, ਖਾਤਾ ਬੜ੍ਹਤੀਓਂ ਕਾ

ਦੇਵੀ ਕਾ ਸੰਦੇਸ਼ ਦੀਆ। ਬਾਦ ਮੇਂ ਸਹਿਤ ਅਧੀਨਗੀ ਬੇਨਤੀ ਕੀ ਕਿ ਆਪ ਮੇਰੇ ਗੈਲ ਆਈਏ, ਮਾਤਾ ਜੀ ਨੇ ਮੁਝੇ ਆਤੇ ਸਮੇਂ ਕਹਾ ਥਾ। ਸਤਿਗੁਰਾਂ ਇਸ ਕੇ ਸਾਥ ਜਾਨਾ ਮਾਨ ਲੀਆ। ਰਾਜਾ ਰਾਮ ਸਿੰਘ ਰਾਸਤੇ ਕਾ ਪੰਧ ਮੁਕਾਇ ਅਸਾਮ ਦੇਸ ਮੇਂ ਜਾਇ ਪਹੁੰਚਾ।[1]

ਰਾਜਾ ਰਾਮ ਸਿੰਘ ਕਾ ਅਸਾਮੀਆਂ ਸੇ ਕਈ ਮਾਸ ਘੋਰ ਜੁੱਧ ਹੂਆ। ਚੜ੍ਹਦੇ ਸਾਲ 1726 ਕੋ ਰਾਜਾ ਜੀ ਕੀ ਫਤੇ ਹੋਈ। ਅਸਾਮੀ ਰਾਜਾ ਨੇ ਈਨ ਮਾਨ ਲੀ। ਸਤਿਗੁਰਾਂ ਦੋਹਾਂ ਧਿਰਾਂ ਕਾ ਮੇਲ ਕਰਾਇ ਦੀਆ। ਰਾਜਾ ਰਾਮ ਸਿੰਘ ਨੇ ਏਸ ਹੋਈ ਫਤੇ ਕੀ ਯਾਦ ਮੇਂ ਗੁਰੂ ਤੇਗ ਬਹਾਦਰ ਜੀ ਕੇ ਨਾਮ ਪਰ ਨਦੀ ਕੇ ਕਿਨਾਰੇ ਏਕ ਉਂਚਾ ਟਿਲਾ ਬਨਵਾਇਆ। ਅਸਾਮਪਤੀ ਰਾਜਾ ਸੁੱਗਦੇਉ ਬੇਨਤੀ ਕਰ ਕੇ ਸਤਿਗੁਰਾਂ ਕੋ ਆਪਨੇ ਗ੍ਰਿਹਿ ਮੇਂ ਲੈ ਆਇਆ। ਰਾਜਾ ਤੇ ਰਾਣੀ ਨੇ ਪ੍ਰੇਮ ਸਹਿਤ ਗੁਰੂ ਜੀ ਕਾ ਬੜਾ ਆਉਭਗਤ ਕੀਆ। ਰਾਣੀ ਨੇ ਸਹਿਤ ਨਿੰਮਰਤਾ ਬੇਨਤੀ ਕੀ ਮਹਾਰਾਜ ! ਮੇਰੀ ਕੁੱਖ ਕੋ ਭਾਗ ਲਾਈਏ, ਮੇਰੀ ਔਰ ਕਾਈ ਚਾਹਨਾਂ ਨਹੀਂ। ਗੁਰੂ ਜੀ ਕਹਾ ਬੇਟੀ ! ਤੇਰੇ ਉਦਰ ਥੀਂ ਬੜੇ ਭਾਗਾਂ ਵਾਲਾ ਬੇਟਾ ਪੈਦਾ ਹੋਇਗਾ। ਇਹ ਕਹਿ ਕੇ ਦਾਇਂ ਹਾਥ ਕੀ ਉਂਗਲੀ ਸੇ ਛਾਪ ਉਤਾਰ ਇਸ ਕੇ ਸਿਰ ਤੇ ਲਾਇ ਦਈ। ਬਚਨ ਹੋਆ, ਰਾਣੀ ਤੇਰੇ ਬੇਟੇ ਕੇ ਸਿਰ ਪਰ ਏਸ ਮੋਹਰ ਕੀ ਨਿਸ਼ਾਨੀ ਹੋਇਗੀ, ਉਸ ਕਾ ਨਾਮ ਰਤਨ ਰਾਇ ਰਾਖਨਾ। ਸਤਿਗੁਰੂ ਜੀ ਰਾਜਾ ਰਾਣੀ ਸੇ ਵਿਦਾਇਗੀ ਲੈ ਕੇ ਰਾਜਾ ਰਾਮ ਸਿੰਘ ਕੇ ਡੇਰੇ ਮੇਂ ਆਇ ਬਿਰਾਜੇ। ਏਕ ਦਿਵਸ ਗੁਰੂ ਜੀ ਨੇ ਰਾਜਾ ਜੀ ਸੇ ਕਹਾ, ਤੁਸਾਂ ਵਾਪਸ ਅਜੇ ਠਹਿਰ ਕੇ ਆਨਾ ਹੈ, ਅਸਾਂ ਕੋ ਜਾਨੇ ਦੀਜੀਏ। ਗੁਰੂ ਜੀ ਰਾਜਾ ਜੀ ਸੇ ਵਿਦਿਆ ਹੋਇ ਵਾਪਸ ਮਦਰ ਦੇਸ ਕੀ ਤਰਫ ਆਏ। ਰਾਸਤੇ ਸੇ ਦੀਵਾਨ ਮਤੀਦਾਸ ਕੋ ਭੇਜ ਪਟਨਾ ਸੇ ਸਾਰੇ ਪਰਵਾਰ ਕੋ ਬੁਲਾਇ ਲੀਆ। ਬਚਨ ਹੋਆ, ਕ੍ਰਿਪਾਲ ਚੰਦ ਸੁਭਿੱਖੀ ਸੇ, ਤੁਸਾਂ ਸਾਹਿਬਜ਼ਾਦਾ ਗੋਬਿੰਦ ਦਾਸ ਕੋ ਗੈਲ ਸਭ ਕੋ ਸਾਥ ਲੈ ਕੇ ਸੀਧੇ ਲਖਨੌਰ ਮੇਂ ਜਾਨਾ ਹੈ। ਅਸਾਂ ਦਿਹਲੀ ਮੇਂ ਰਸੀਨਾ ਨਗਰ ਰਾਣੀ ਪੁਸ਼ਪਾ ਦੇਵੀ ਕੇ ਪਾਸ ਜਾਨਾ ਹੈ। ਵਹਾਂ ਕੁਝ ਦਿਵਸ ਠਹਿਰੇਂਗੇ। ਅਸਾਂ ਦਿਹਲੀ ਸੇ ਤੁਸਾਂ ਪੀਛੇ ਲਖਨੌਰ ਆਇ ਰਹੇ ਹਾਂ, ਇਤਨਾਂ ਬਚਨ ਕਹਿ ਕੇ ਇਨ੍ਹੈ ਰਵਾਨਾ ਕੀਆ।25।

## 26. ਸਾਖੀ ਆਸਾਮ ਸੇ ਦਿਹਲੀ ਔਰ ਮਦਰ ਦੇਸ ਆਨੇ ਕੀ ਚਾਲੀ

ਗੁਰੂ ਜੀ ਪਰਵਾਰ ਕੋ ਲਖਨੌਰ ਕੀ ਤਰਫ ਰਵਾਨਾ ਕਰ ਕੇ ਆਪ ਦੀਵਾਨ ਦਰਘਾ ਮੱਲ ਆਦਿ ਮੁਖੀ ਸਿੱਖਾਂ ਸਮੇਤ ਦਿਹਲੀ—ਭਾਈ ਕਲਿਆਨੇ ਕੀ ਧਰਮਸਾਲਾ ਮੇਂ ਆਇ ਗਏ। ਰਾਣੀ ਪੁਸ਼ਪਾ ਦੇਵੀ ਨੇ ਅਪਨੀ ਨੂੰਹ ਕੋ ਗੈਲ ਲੈ ਗੁਰੂ ਜੀ ਕੇ ਆਇ ਚਰਨ ਪਰਸੇ। ਬਾਦ ਮੇਂ ਇਨ ਸੇ ਕੁਸ਼ਲ ਖੇਮ ਪੂਛੀ। ਰਾਣੀ ਨੇ ਹਾਥ ਬਾਂਧ ਕੇ ਪੂਛਾ, ਮਹਾਰਾਜ ! ਮੇਰਾ ਬੇਟਾ ਆਪ ਕੇ ਸਾਥ ਨਹੀਂ ਆਇਆ, ਵੋਹ ਕਹਾਂ ਹੈ ? ਗੁਰੂ ਜੀ ਨੇ ਆਂਖ ਉਠਾਇ ਰਾਣੀ ਕੀ ਤਰਫ ਦੇਖਾ, ਬਚਨ ਹੋਆ, ਤੇਰੇ ਬੇਟੇ ਕੀ ਅਸਾਮ ਦੇਸ ਮੇਂ ਜੀਤ ਹੂਈ ਹੈ, ਉਹ ਛੇਤੀ

---

1. ਗੁਰੂ ਤਿਆਗ ਮੱਲ ਕਾਇਮ ਮੁਕਾਮ ਗੁਰੂ ਨਾਨਕ ਦਰ ਅਸਾਮ, ਹਮਰਾਹ ਬੈਕੁੰਠਗਾਮੀ ਮਹਾਰਾਜਾ ਰਾਮ ਸਿੰਘ ਜੀਉ ਬੂਦ। [ਅਖ਼ਬਾਰਾਤਿ ਦਰਬਾਰ ਮੁਅੱਲਾ

ਵਾਪਸ ਆਨੇ ਵਾਲੇ ਹੈਂ, ਕਿਸੀ ਬਾਤ ਕਾ ਅੰਦੇਸ਼ਾ ਨਹੀਂ ਕਰਨਾ। ਰਾਣੀ ਨੇ ਸਹਿਤ ਨਿੰਮਰਤਾ ਬੇਨਤੀ ਕਰ ਕੇ ਸਤਿਗੁਰਾਂ ਕੋ ਬੰਗਲਾ ਰਾਜਾ ਜੈ ਸਿੰਘ ਮੇਂ ਲੈ ਆਈ। ਰਸੀਨਾਂ ਨਗਰੀ ਮੇਂ ਖੁਸ਼ੀ ਕੇ ਬਾਦਲ ਛਾਇ ਗਏ, ਦਿਹਲੀ ਵਾਸੀ ਸੰਗਤ ਹੁਮ ਹੁਮਾਇ ਕੇ ਦਰਸ਼ਨ ਪਾਨੇਂ ਆਈ। ਗੁਰੂ ਜੀ ਕੁਝ ਦਿਵਸ ਰਾਣੀ ਕੇ ਗ੍ਰਿਹਿ ਮੇਂ ਰਹਿ ਕੇ ਮਦਰ ਦੇਸ ਜਾਨੇ ਕੀ ਤਿਆਰੀ ਕੀ। ਦਿਹਲੀ ਸੇ ਚੱਲ ਕੇ ਸਨੇ ਸਨੇ ਰੋਹਤਕ, ਕੁਰਖੇਤਰ, ਪਹੇਵਾ ਆਦਿ ਥਾਂਵਾਂ ਥੀਂ ਹੋਤੇ ਹੂਏ ਲਖਨੌਰ ਨਗਰੀ ਆਪਨੇ ਸਸੁਰਾਲ ਘਰ ਮੇਂ ਆਇ ਬਿਰਾਜੇ। ਭਾਈ ਮੇਹਰ ਚੰਦ ਸੁਭਿੱਖੀ ਨੇ ਗੁਰੂ ਜੀ ਕੇ ਆਏ ਕਾ ਬੜਾ ਆਉ ਭਗਤ ਕੀਆ। ਸਾਹਿਬਜ਼ਾਦਾ ਸ੍ਰੀ ਗੋਬਿੰਦ ਦਾਸ ਮਾਤਾ ਜੀ ਕੇ ਗੈਲ ਇਨ੍ਹੈ ਪਿਤਾ ਗੁਰੂ ਜੀ ਕਾ ਆਇ ਦਰਸ਼ਨ ਪਾਇਆ।[1] ਸਤਿਗੁਰੂ ਜੀ ਨੇ ਕੁਝ ਕਾਲ ਲਖਨੌਰ ਨਗਰੀ ਮੇਂ ਨਿਵਾਸ ਕਰ ਕੇ ਭਾਈ ਮੇਹਰ ਚੰਦ ਸੇ ਵਿਦਾਇਗੀ ਮਾਂਗੀ। ਲਖਨੌਰ ਗਾਉਂ ਸੇ ਚੱਲ ਕੇ ਅੰਬਾਲਾ, ਕਬੂਲਪੁਰ ਆਦਿ ਨਗਰਾਂ ਥੀਂ ਹੋਤੇ ਹੂਏ ਅਪਨੇ ਸਾਦਕ ਨਵਾਬ ਸੈਫ ਖਾਨ ਪਾਸ ਆਇ ਬਿਸਰਾਮ ਲੀਆ। ਤੀਨ ਦਿਵਸ ਸੈਫਾਬਾਦ ਨਗਰੀ ਮੇਂ ਰਹਿ ਕੇ ਆਗੇ ਜਾਨੇਂ ਕੀ ਤਿਆਰੀ ਕੀ। ਰਾਸਤੇ ਮੇਂ ਲਹਿਲ, ਲੰਗ, ਮੂਲੋਆਲ, ਸ਼ੇਖਾ, ਠੀਕਰੀਆਲ ਨਗਰਾਂ ਮੇਂ ਪਹੁੰਚ ਨਾਮ ਦਾਨ ਇਸ਼ਨਾਨ ਕਾ ਉਪਦੇਸ਼ ਦੀਆ।

ਠੀਕਰੀਆਲ ਦੀ ਸਿੱਖ ਸੰਗਤ ਸੇ ਵਿਦਾਇਗੀ ਲੈ ਕੇ ਕਈ ਏਕ ਨਗਰਾਂ ਥੀਂ ਹੋਤੇ ਹੋਏ ਬਹਿਨ ਵੀਰੋ ਕੀ ਨਗਰੀ ਮੱਲ੍ਹਾ ਗਾਮ ਮੇਂ ਆਇ ਨਿਵਾਸ ਕੀਆ। ਬਹਿਨ ਵੀਰੋ ਨੇ ਛੋਟੇ ਵੀਰ ਗੁਰੂ ਤੇਗ ਬਹਾਦਰ ਜੀ ਤੋਂ ਸਿਰ ਵਾਰਨਾਂ ਕੀਆ, ਨਗਰੀ ਮੇਂ ਬੜੀਆਂ ਖੁਸ਼ੀਆਂ ਮਨਾਈਆਂ ਗਈਆਂ। ਸ੍ਰੀ ਸਾਧੂ ਰਾਮ ਕੋ ਦੇਖ ਸੰਗੋ ਸ਼ਾਹ ਤੇ ਗੰਗਾ ਰਾਮ ਆਦਿ ਇਨ ਕੇ ਬੱਚਿਆਂ[2] ਨੇ ਉਨ ਕੇ ਪਿਤਾ ਜੀ ਆਗੇ ਨਮਸ਼ਕਾਰ ਕੀ, ਬੜੀ ਚਹਿਲ ਪਹਿਲ ਹੋਈ। ਏਕ

---

1. ਗੁਰੂ ਗੋਬਿੰਦ ਦਾਸ ਜੀ ਬੇਟਾ ਗੁਰੂ ਤੇਗ ਬਹਾਦਰ ਮਹਲ ਨਾਮੇ ਕਾ, ਪੋਤਾ ਗੁਰੂ ਹਰਿ ਗੋਬਿੰਦ ਜੀ ਕਾ, ਪੜਪੋਤਾ ਗੁਰੂ ਅਰਜਨ ਜੀ ਕਾ, ਬੰਸ ਗੁਰੂ ਰਾਮਦਾਸ ਜੀ ਕੀ ਗੋਸਲ ਗੋਤਰ, ਸੋਢੀ ਖੱਤਰੀ, ਲਖਨੌਰ ਆਏ, ਪਰਗਨਾਂ ਅੰਬਾਲਾ, ਸੰਮਤ ਸਤਰਾਂ ਸੈ ਸਤਾਈਸ ਅਸੂਮਾਸੇ ਸੁਕਲਾ ਪਖੇ, ਨਾਵੀਂ ਕੇ ਦਿਹੁੰ। ਗੈਲ ਮਾਤਾ ਗੁਜਰੀ ਜੀ ਆਏ, ਇਸਤਰੀ ਗੁਰੂ ਤੇਗ ਬਹਾਦਰ ਜੀ ਕੀ, ਕ੍ਰਿਪਾਲ ਚੰਦ ਆਇਆ ਬੇਟਾ ਲਾਲ ਚੰਦ 'ਸੁਭਿਖੀ' ਕਾ, ਸਾਧੂ ਰਾਮ ਆਇਆ ਬੇਟਾ ਧਰਮੇ ਖੋਸਲੇ ਕਾ, ਚਉਪਤ ਰਾਇ ਆਇਆ ਬੇਟਾ ਪੈਰੇ 'ਛਿੱਬਰ' ਕਾ। ਗੁਆਲ ਦਾਸ ਆਇਆ ਬੇਟਾ ਛੁਟ ਮੱਲ 'ਛਿੱਬਰ' ਕਾ, ਕ੍ਰਿਪਾ ਰਾਮ ਆਇਆ ਬੇਟਾ ਅੜੂਰਾਮੇ ਦੱਤ ਕਾ। ਦਸਮੀ ਕੇ ਰੋਜ਼ ਮਾਮੂ ਮੇਹਰ ਚੰਦ ਨੇ ਗੁਰੂ ਗੋਬਿੰਦ ਦਾਸ ਜੀ ਕੋ ਜ਼ਮੁਰਦੀ ਰੰਗ ਕੀ ਪਾਗ ਬੰਧਾਈ। ਸਿਰ–ਵਾਰਨਾ ਕੀਆ।

[ਭੱਟ ਵਹੀ ਮੁਲਤਾਨੀ ਸਿੰਧੀ

2. ਸ੍ਰੀ ਸੰਗੋ ਸ਼ਾਹ, ਜੀਤ ਮੱਲ, ਗੰਗਾ ਰਾਮ, ਗੁਲਾਬ ਰਾਇ ਤੇ ਮਾਹਰੀ ਚੰਦ, ਇਹ ਪੰਜ ਬੀਬੀ ਵੀਰੋ ਤੇ ਪਿਤਾ ਸਾਧੂ ਰਾਮ ਜੀ ਦੇ ਸਪੁੱਤਰ ਸਨ। ਸਾਧੂ ਰਾਮ ਦਸਮੇਸ਼ ਜੀ ਦਾ ਫੁੱਫੜ ਲੱਗਦਾ ਸੀ।

ਮਾਸ ਗੁਰੂ ਜੀ ਬਹਿਨ ਵੀਰੋ ਕੇ ਪਾਸ ਰਹਿ ਕੇ ਚਲਨੇ ਕੀ ਤਿਆਰੀ ਕੀ। ਨਦੀ ਸੱਤਲੁਧਰ ਪਾਰ ਹੋਇ ਕੇ ਕਰਤਾਰਪੁਰ ਮੇਂ ਜਾਇ ਪ੍ਰਵੇਸ਼ ਕੀਆ। ਯਹਾਂ ਗੁਰੂ ਜੀ ਕਾ ਸਸੁਰ ਲਾਲ ਚੰਦ ਪ੍ਰਿਥਮੇਂ ਲਖਨੌਰ ਨਗਰੀ ਕਾ ਨਿਵਾਸ ਛੋਰ ਕੇ ਯਹਾਂ ਆਇ ਰਹਾ ਸੀ। ਕੁਝ ਦਿਵਸ ਸਤਿਗੁਰੂ ਜੀ ਕਰਤਾਰਪੁਰ ਮੇਂ ਠਹਿਰ ਕੇ ਆਗੇ ਜਾਨੇ ਕੇ ਲੀਏ ਤਿਆਰ ਹੂਏ। ਨਦੀ ਬਿਆਸ ਪਾਰ ਹੋਇ ਕੇ ਰਮਾਂ ਰਮੀ ਨਾਨਕੇ ਨਗਰੀ ਬਕਾਲਾ ਮੇਂ ਆਇ ਗਏ। ਗੁਰੂ ਜੀ ਕਾ ਬਕਾਲੇ ਆਨਾ ਸੁਨ ਸ੍ਰੀ ਧੀਰਮੱਲ ਜੀ ਸਹਿਤ ਪਤਨੀ ਗੋਮਾਂਦੇਈ ਕੇ, ਦਰਸ਼ਨ ਪਾਨੇ ਆਇਆ। ਹੋਰ ਨਗਰ ਵਾਸੀ ਸਭਨਾਂ ਆਇ ਦਰਸ਼ਨ ਕੀਆ। ਸਤਿਗੁਰੂ ਜੀ ਕੋ ਬਕਾਲਾ ਨਗਰੀ ਸੇ ਗਿਆਂ ਪਾਂਚ ਸਾਲ ਕਾ ਅਰਸਾ ਹੋਇ ਗਿਆ ਥਾ, ਚਾਰੋਂ ਦਿਸਾ ਸੇ ਸੰਗਤ ਹੁਮ ਹੁਮਾਇ ਕੇ ਆਈਆਂ, ਕਾਈ ਵਾਰ ਪਾਰ ਨਾ ਰਹਾ। ਡੇਢ ਸਾਲ ਕਾ ਅਰਸਾ ਸਤਿਗੁਰਾਂ ਏਸ ਨਗਰੀ ਮੇਂ ਬਿਤੀਤ ਕੀਆ। ਮਾਝਾ, ਮਾਲਵਾ, ਪੋਠੋਹਾਰ ਕੀਆਂ ਸੰਗਤਾਂ ਬਕਾਲੇ ਹੀ ਆਨੇ ਜਾਨੇਂ ਲਾਗ ਗਈਆਂ। 26।

## 27. ਸਾਖੀ ਚੱਕ ਨਾਨਕੀ ਬਿਖੇ ਜਾਨੇ ਕੀ ਚਾਲੀ

ਏਕ ਦਿਵਸ ਮਾਤਾ ਨਾਨਕੀ ਜੀ ਅਪਨੇ ਧਿਆਨ ਮੇਂ ਮਗਨ ਬੈਠੇ ਥੇ, ਸਾਹਿਬਜ਼ਾਦਾ ਦਾਦੀ ਜੀ ਪਾਸ ਆਇ ਬੈਠਾ। ਹਾਥ ਬਾਂਧ ਬੋਲਾ, ਅੰਮਾ ਜੀ ! ਆਪ ਕੇ ਨਾਉਂ ਕਾ ਗਾਉਂ ਕਉਨ ਸਾ ਹੈ, ਹਮੇਂ ਕਬ ਦਿਖਾਏਂਗੇ। ਪਿਤਾ ਜੀ ਨੇ ਏਕ ਦਿਹੁੰ ਮੇਰੇ ਪੂਛਨੇ ਸੇ ਬਤਲਾਇਆ ਸੀ ਕਿ 'ਚੱਕ ਨਾਨਕੀ' ਪਰਬਤਾਂ ਵਿਖੇ ਹੈ, ਅਜੇ ਠਹਿਰ ਕੇ ਜਾਵਾਂਗੇ।

ਪਾਸ ਬੈਠੇ ਦੀਵਾਨ ਦਰਘਾ ਮੱਲ ਨੇ ਕਹਾ, ਮਾਤਾ ਜੀ ਸਾਹਿਬਜ਼ਾਦਾ ਸਹੀ ਕਹਿ ਰਹਾ ਹੈ। ਇਸੇ ਚਾਉ ਹੈ ਪਿਤਾ ਜੀ ਕੇ ਬਾਧੇ ਹੂਏ ਗਾਂਉਂ ਦੇਖਨੇ ਕਾ। ਮਾਤਾ ਜੀ ਨੇ ਕਹਾ, ਦੀਵਾਨ ਜੀ, ਬਿਲਾਸਪੁਰ ਸੇ ਰਾਣੀ ਚੰਪਾ ਕਾ ਭੇਜਾ ਅਹਿਲਕਾਰ ਆਇਆ ਥਾ, ਇਸੀ ਬਰਖ ਚੇਤ ਮਾਸ ਮੇਂ ਜਾਨੇ ਕਾ ਬੀਚਾਰ ਹੈ। ਸੰਮਤ ਸਤਰਾਂ ਸੈ ਉਨੱਤੀਸ ਕੇ ਅਰੰਭ ਮੇਂ ਚੱਕ ਨਾਨਕੀ ਜਾਨੇ ਕੀ ਤਿਆਰੀ ਕੀ। ਬਕਾਲਾ ਨਗਰੀ ਸੇ ਵਿਦਿਆ ਹੋਇ ਨਦੀ ਬਿਆਸਾ ਪਾਰ ਕਰ ਕੇ ਕਰਤਾਰਪੁਰ ਮੇਂ ਆਇ ਗਏ। ਅਗਲੇ ਦਿਵਸ ਯਹਾਂ ਸੇ ਚਲ ਕੇ ਕਈ ਕੁ ਨਗਰਾਂ ਥੀ ਹੋਤੇ ਹੂਏ ਵੈਸਾਖੀ ਕਾ ਤਿਉਹਾਰ 'ਚੱਕ ਨਾਨਕੀ' ਮੇਂ ਜਾਇ ਮਨਾਇਆ। ਗੁਰੁ ਜੀ ਕਾ ਬਕਾਲਾ ਗ੍ਰਾਮ ਸੇ ਚੱਕ ਨਾਨਕੀ ਆਨਾ ਸੁਨ ਚਾਰੇ ਦਿਸ਼ਾਂ ਕੀਆਂ ਸਿੱਖ ਸੰਗਤਾਂ ਸਾਵਨ ਕੇ ਬਾਦਲਾਂ ਕੀ ਤਰ੍ਹਾਂ ਉਮਡ ਆਈਆਂ, ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ। ਰਾਣੀ ਚੰਪਾ ਨੇ ਬਿਲਾਸਪੁਰ ਸੇ ਏਕ ਹਲਕਾਰੇ ਕੋ ਚੱਕ ਨਾਨਕੀ ਭੇਜਾ, ਮਹਾਰਾਜ ! ਬੜਾ ਸਮਾਂ ਹੋਇ ਗਿਆ ਹੈ ਦਰਸ਼ਨ ਦੀਜੀਏ। ਸਤਿਗੁਰਾਂ ਇਸ ਕੀ ਬੇਨਤੀ ਸਵੀਕਾਰ ਕਰ ਕੇ ਸਹਿਤ ਪਰਵਾਰ ਬਿਲਾਸਪੁਰ ਮੇਂ ਆਇ ਗਏ। ਰਾਣੀ ਚੰਪਾ ਬੰਬੀਹੇ ਵਾਂਗ ਦਰਸ਼ਨ ਕੀ ਪਿਆਸੀ ਸੀ। ਗੁਰੂ ਜੀ ਕਾ ਦਰਸਨ ਪਾਇ ਸਵਾਂਤੀ ਬੂੰਦ ਕੀ ਤਰਹ ਸਾਂਤ ਆਇ ਗਈ। ਸਾਹਿਬਜ਼ਾਦੇ ਸ੍ਰੀ ਗੋਬਿੰਦ ਦਾਸ ਜੀ ਕੇ ਦਰਸ਼ਨ ਪਾਇ ਰਾਣੀ ਨੇ ਸਿਰ ਵਾਰਨਾਂ ਕੀਆ। ਤੀਨ ਦਿਵਸ ਸਤਿਗੁਰੂ ਜੀ ਰਾਣੀ ਕੇ ਗ੍ਰਿਹ ਮੇਂ ਨਿਵਾਸ ਕਰ ਕੇ ਚੌਥੇ ਦਿਵਸ ਵਿਦਾਇਗੀ ਮਾਂਗੀ। ਰਾਣੀ ਨੇ ਸੁੰਦਰ ਬਸਤਰ ਭੂਖਨ ਸਾਹਿਬਜ਼ਾਦੇ ਲਈ ਅਰਪਨ ਕੀਏ। ਦੋਹਾਂ ਮਾਤਾਵਾਂ

ਨੇ ਰਾਣੀ ਕੋ ਅਸ਼ੀਰਵਾਦ ਦਈ। ਸਤਿਗੁਰਾਂ ਬਿਲਾਸਪੁਰ ਨਗਰੀ ਸੇ ਚਲ ਕੇ ਸਨੇਂ ਸਨੇਂ 'ਚੱਕ ਨਾਨਕੀ' ਮੇਂ ਆਇ ਬਿਸਰਾਮ ਪਾਇਆ। 27।

## 28. ਸਾਖੀ ਕਸ਼ਮੀਰੀ ਬ੍ਰਾਹਮਣੋਂ ਕੀ ਚੱਕ ਨਾਨਕੀ ਮੇਂ ਆਨੇ ਕੀ ਚਾਲੀ

ਏਕ ਦਿਵਸ ਦੇਵੀ ਦਾਸ ਛਿੱਬਰ ਨੇ ਹਾਥ ਬਾਂਧ ਬੇਨਤੀ ਕੀ ਮਹਾਰਾਜ! ਸ੍ਰੀ ਗੋਬਿੰਦ ਦਾਸ ਜੀ ਕੀ ਆਰਬਲਾ ਬਾਰਾਂ ਬਰਖਾਂ ਕੀ ਹੋਇ ਗਈ ਹੈ। ਇਸੇ ਘੋੜੇ ਕੀ ਅਸਵਾਰੀ ਸਿਖਾਨੀ ਚਾਹੀਏ। ਗੁਰੂ ਜੀ ਸੁਨ ਕੇ ਮੁਸਕਰਾਏ। ਬਚਨ ਹੋਆ ਬੱਜਰ ਸਿੰਘ ਕੋ ਬੁਲਾਈਏ, ਇਹ ਉਸ ਕੀ ਸੇਵਾ ਲਗਾਤੇ ਹਾਂ। ਸੰਮਤ ਸਤਰਾਂ ਸੈ ਤੀਸ ਜੇਠ ਮਾਸ ਕੀ ਸੰਕਰਾਂਤ ਕੇ ਦਿਹੁੰ ਲਵਪੁਰ ਕੀ ਸੰਗਤ ਮੇਂ ਹਰਿਜਸ ਰਾਇ ਸੁਭਿਖੀ ਆਪਨੀ ਇਸਤਰੀ ਤੇ ਬੇਟੀ ਜੀਤਾਂ ਕੋ ਗੈਲ ਲੈ ਕੇ ਦਰਸ਼ਨ ਪਾਨੇਂ ਆਇਆ। ਇਨ ਕੇ ਆਨੇ ਕੀ ਖਬਰ ਭਾਈ ਦੇਵੀ ਦਾਸ ਛਿੱਬਰ ਨੇ ਮਹਲਾਂ ਮੇਂ ਦਈ। ਮਾਤਾ ਜੀ ਨੇ ਇਨੈ ਬੁਲਾਇ ਇਨ ਕਾ ਆਉਭਗਤ ਕੀਆ, ਖ਼ੈਰੀਅਤ ਪੁਛੀ। ਗੁਰੂ ਜੀ ਨੇ ਸ੍ਰੀ ਗੋਬਿੰਦ ਦਾਸ ਜੀ ਕੇ ਬਿਵਾਹ ਕੀ ਤਿਆਰੀ ਕੀ, ਮਾਤਾ ਨਾਨਕੀ ਨੇ ਸਾਰੇ ਸ਼ਗਨ ਮਨਾਏ। ਜੇਠ ਮਾਸ ਕੀ ਪੰਦਰਸ ਕੋ ਚੱਕ ਨਾਨਕੀ ਮੇਂ—ਏਕ ਪਹਾੜੀ ਦੀ ਠੇਰੀ ਤੇ ਸ੍ਰੀ ਗੋਬਿੰਦ ਦਾਸ ਜੀ ਕਾ ਬੇਟੀ ਜੀਤਾਂ ਕੇ ਸਾਥ ਬਿਵਾਹ ਕੀਆ ਗਿਆ। ਇਹ ਠੇਰੀ ਨੈਨਾ ਦੇਵੀ ਜੀ ਕੇ ਮੰਦਰ ਸੇ ਆਗੇ ਹੈ ਤੇ ਏਸ ਠੇਰੀ ਕਾ ਨਾਮ ਯਹਾਂ ਸ੍ਰੀ ਗੋਬਿੰਦ ਦਾਸ ਜੀ ਕਾ ਬਿਵਾਹ ਹੂਆ ਥਾ, 'ਗੁਰੂ ਕਾ ਲਾਹੌਰ' ਰਾਖਾ। ਏਕ ਦਿਵਸ ਚੱਕ ਨਾਨਕੀ ਮੇਂ ਗੁਰੂ ਜੀ ਕਾ ਦਰਬਾਰ ਹੋਆ। ਮੇਵੜੇ ਅਰਦਾਸ ਕੀ, ਜੀ ਸੱਚੇ ਪਾਤਸ਼ਾਹ! ਸ਼ੱਲ ਕੋਟ ਕੇ ਗਿਰਦ ਨਿਵਾਹ ਕੀ ਸੰਗਤ ਦਰਸ਼ਨ ਪਾਨੇ ਆਈ ਹੈ। ਬਚਨ ਹੋਆ ਇਸੇ ਮੇਲ ਲਾਓ।

ਇਸ ਆਈ ਸੰਗਤ ਮੇਂ ਦੁਰਗੂ 'ਰਾਮਦਾਸ' ਕਾ ਬੇਟਾ—ਆਲਮ ਚੰਦ ਜਿਸ ਕੀ ਆਯੂ ਤੇਰਾ ਕੁ ਬਰਸਾਂ ਕੀ ਥੀ, ਪੀਛੇ ਖਲਾ ਰਿਹਾ। ਅੰਤਰਯਾਮੀ ਸਤਿਗੁਰੂ ਜੀ ਮੁਸਕਰਾਏ, ਬਚਨ ਹੋਆ ਬੇਟਾ! ਤੇਰੀ ਆਯੂ ਛੁਟੇਰੀ ਹੈ, ਅਜ਼ਮਤ ਤੈਂ ਨੇ ਪਹਿਲੇ ਹੀ ਮਾਂਗ ਲਈ ਹੈ। ਲਾਉ ਪਾਂਚ ਪੈਸੇ ਜੋ ਤੇਰੀ ਮਾਤਾ ਨੇ ਤੁਝੇ ਸੰਗਤ ਕੇ ਗੈਲ ਆਤੇ ਸਮੇਂ ਦੀਏ ਥੇ। ਦੇਖ ਬੇਟਾ ਆਲਮ ਚੰਦ! ਇਹ ਪੈਸੇ ਤੇਰੇ ਗੀਝੇ ਪਏ ਹੂਏ ਹੈਂ—ਆਲਮ ਚੰਦ ਸੁਣ ਕੇ ਬੜਾ ਅਸਚਰਜ ਹੂਆ—ਪੈਸੇ ਨਿਕਾਲ ਗੁਰੂ ਜੀ ਕੀ ਭੇਟਾ ਕੀਏ। ਗੁਰੂ ਜੀ ਚੱਕ ਨਾਨਕੀ ਮੇਂ ਆਇਆਂ ਦੋਇ ਬਰਖ ਕਾ ਸਮਾਂ ਬਿਤੀਤ ਹੋਇ ਗਿਆ। ਸੰਮਤ ਸਤਰਾਂ ਸੈ ਬਤੀਸ ਜੇਠ ਮਾਸੇ ਸੁਦੀ ਏਕਾਦਸੀ ਕੇ ਦਿਹੁੰ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਇਸੀ ਦਿਵਸ ਭਾਈ ਅੜੂ ਰਾਮ 'ਦੱਤ' ਮਟਨ ਨਿਵਾਸੀ ਕਾ ਬੇਟਾ ਕ੍ਰਿਪਾ ਰਾਮ[1] ਖੋੜਸ ਬ੍ਰਾਹਮਣੋਂ

---

1. ਹਾਥ ਜੋਰ ਕਹਯੋ ਕ੍ਰਿਪਾ ਰਾਮ। ਦੱਤ ਬ੍ਰਾਹਮਨ ਮਟਨ ਗ੍ਰਾਮ।
ਹਮਰੋ ਬਲ ਅਬ ਰਹਯੋ ਨਹਿੰ ਕਾਈ। ਹੇ ਗੁਰ ਤੇਗ ਬਹਾਦਰ ਰਾਈ।
ਗਜ ਕੇ ਬੰਧਨ ਕਾਟਨਹਾਰੇ। ਤੁਮ ਗੁਰ ਨਾਨਕ ਹੈਂ ਅਵਤਾਰੇ।
ਜਿਮ ਦ੍ਰੋਪਤੀ ਰਾਖੀ ਲਾਜ। ਦੀਯੋ ਸਵਾਰ ਸੁਦਾਮੇ ਕਾਜ। →

ਕੋ ਸਾਥ ਲੈ ਕੇ ਕਸ਼ਮੀਰ ਦੇਸ ਸੇ ਗੁਰੂ ਜੀ ਕੇ ਦਰਬਾਰ ਮੇਂ ਆਇ ਫਰਿਆਦੀ ਹੂਆ। ਇਸ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼ ! ਕਸ਼ਮੀਰ ਦੇਸ ਕਾ ਹਾਕਮ ਹਮੇਂ ਜਬਰੀ ਮੁਸਲਮਾਨ ਬਨਾਏ ਰਿਹਾ ਹੈ, ਸਹਾਈ ਹੋਨਾ। ਸੱਚੇ ਪਾਤਸ਼ਾਹ ਅਸੀਂ ਦੁਖੀਏ ਆਪ ਕੇ ਦਰਬਾਰ ਮੇਂ ਆਏ ਹਾਂ, ਹੋਰ ਸਾਡੀ ਫ਼ਰਿਆਦ ਸੁਣਨੇਂ ਵਾਲਾ ਕਾਈ ਨਹੀਂ। ਗੁਰੂ ਜੀ ਨੇ ਇਨੈ ਧੀਰਜ ਦਈ, ਕਹਾ ਤੁਸਾਂ ਕੀ ਸਹਾਇਤਾ ਬਾਬਾ ਨਾਨਕ ਜੀ ਕਰੇਗਾ, ਦੇਖੋ ਕਿਆ ਹੋਤਾ ਹੈ। ਇਤਨਾ ਕਹਿ ਕੇ ਅਕਾਸ ਕੀ ਤਰਫ ਦੇਖਾ। ਏਕ ਘਰੀ ਬਾਦ ਸੰਗਤ ਕੀ ਤਰਫ ਦੇਖ ਬਚਨ ਹੋਆ, ਸੀਸ ਦੀਏ ਬਿਨਾਂ ਏਹ ਕਾਰਜ ਸਫ਼ਲ ਨਹੀਂ ਹੋਏਗਾ, ਆਗੇ ਸੀਸ ਗੁਰੂ ਅਰਜਨ ਦੀਆ ਥਾ, ਅਬ ਹਮੇਂ ਦੇਨਾ ਪਏਗਾ— ਇਤਨਾ ਕਹਿ ਕੇ ਸਮਾਧੀ ਮੇਂ ਇਸਥਿਤ ਹੋਇ ਗਏ।

ਸੰਮਤ ਸਤਰਾਂ ਸੈ ਬਤੀਸ ਸਾਵਨ ਪ੍ਰਵਿਸ਼ਟੇ ਅੱਠੇ ਕੇ ਦਿਹੁੰ ਗੁਰੂ ਜੀ ਕਾ ਦਰਬਾਰ ਹੋਆ, ਦੀਵਾਨ ਦਰਘਾ ਮੱਲ ਸੇਂ ਬਚਨ ਕੀਆ, ਤਿਆਰੀ ਕਰੀਏ। ਹਮੇਂ ਗੋਬਿੰਦ ਦਾਸ ਕੋ ਗੁਰਿਆਈ ਦੇਨੀ ਹੈ, ਦੀਵਾਨ ਜੀ ! ਤੁਸੀਂ ਗੁਰਿਆਈ ਕੀ ਸਮੱਗਰੀ ਲੈ ਆਈਏ। ਸਤਿਗੁਰਾਂ ਸਾਹਿਬਜ਼ਾਦੇ ਕੋ ਸ਼ਸਤਰ ਬਸਤਰ ਸਜਾਇ ਆਪਨੇ ਆਸਨ ਤੇ ਲਿਆਇ ਬੈਠਾਇਆ। ਦੀਵਾਨ ਦਰਘਾ ਮੱਲ ਨੇ ਗੁਰਿਆਈ ਕੀ ਸਮੱਗਰੀ ਲਿਆਇ ਸਾਹਿਬਜ਼ਾਦੇ ਕੇ ਆਗੇ ਰਾਖ ਕੇ ਮੱਥਾ ਟੇਕਾ; ਬਾਬੇ ਬੁਢੇ ਕੇ ਸ੍ਰੀ ਰਾਮ ਕੁਇਰ ਨੇ ਨੰਨ੍ਹੀ ਅਵਸਥਾ ਮੇਂ ਸ੍ਰੀ ਗੋਬਿੰਦ ਦਾਸ ਜੀ ਕੇ ਭਾਲ ਮੇਂ ਚੰਦਨ ਕਾ ਟੀਕਾ ਕੀਆ। ਬਚਨ ਹੋਆ, 'ਭਾਈ ਸਿੱਖੋ ! ਆਗੇ ਸੇ ਅਸਾਂ ਕੀ ਥਾਂਇ ਸ੍ਰੀ ਗੋਬਿੰਦ ਦਾਸ ਜੀ ਕੋ ਗੁਰੂ ਜਾਨਨਾਂ, ਜੋ ਜਾਨੈਗਾ ਤਿਸ ਕੀ ਘਾਲ ਥਾਂਇ ਪਏਗੀ। ਅਸਾਂ ਹਣ ਇਥੋ ਆਏ ਫਰਿਆਦੀ-ਕਸ਼ਮੀਰੀ ਬ੍ਰਾਹਮਣੋਂ ਕੀ ਖਾਤਰ ਦਿਹਲੀ ਜਾਂਏਂਗੇ।' ਗੁਰੂ ਜੀ ਕੇ ਮੁਖ ਥੀਂ ਇਹ ਬਚਨ ਸੁਨ ਕੇ ਸਾਰੀ ਸੰਗਤ ਕਾ ਧੀਰਜ ਛੂਟ ਗਿਆ। ਸਤਿਗੁਰਾਂ ਸਭ ਕੋ ਸ਼ਾਂਤੀ ਦਈ। ਗੁਰੂ ਜੀ ਨੇ ਦੀਵਾਨ ਦਰਘਾ ਮੱਲ, ਚਉਪਤਰਾਇ ਆਦਿ ਕੋ ਸਮਝਾਇ ਬੁਝਾਇ ਦਿਹਲੀ ਕੀ ਤਰਫ ਜਾਨੇ ਕੀ ਤਿਆਰੀ ਕੀ। ਆਪਨੇ ਹਮਰਾਹ ਦੀਵਾਨ ਮਤੀਦਾਸ, ਸਤੀਦਾਸ ਰਸੋਈਆ ਅਤੇ ਬਾਵਾ ਦਿਆਲ ਦਾਸ ਕੋ ਗੈਲ ਲੈ ਕੇ ਚੱਕ ਨਾਨਕੀ ਸੇ ਵਿਦਿਆ ਹੂਏ। ਪ੍ਰਿਥਮੇਂ ਕੋਟ ਗੁਰੂ ਹਰਿ ਰਾਇ ਮੇਂ ਆਇ ਨਿਵਾਸ ਕੀਆ। ਬਾਬਾ ਸੂਰਜ ਮੱਲ ਕੇ ਦੋਏ ਬੇਟੋ -ਸ੍ਰੀ ਦੀਪ ਚੰਦ ਤੇ ਨੰਦ ਚੰਦ ਨੇ ਆਇ ਮਸਤਕ ਟੇਕਾ। ਮਾਤਾ ਸੁਲੱਖਨੀ ਤੇ ਬੀਬੀ ਰੂਪ ਕੁਇਰ ਨੇ ਗੁਰੂ ਜੀ ਕਾ ਦਿਹਲੀ ਜਾਨਾ ਪਾਇ ਬੜਾ ਵੈਰਾਗ ਕੀਆ। ਸ਼ਾਂਤਿ-ਮੂਰਤਿ ਤੇਗ਼ ਬਹਾਦਰ ਜੀ ਨੇ ਸਭਨਾਂ ਕੋ ਧੀਰਜ ਦਈ ! ਇਸਤਰ੍ਹਾਂ ਬਚਨ ਬਿਲਾਸ ਹੋਤੇ ਰਾਤ੍ਰੀ ਬਿਤੀਤ ਹੋਇ ਗਈ। 28।

---

← ਫਿਰਤ ਫਿਰਤ ਪ੍ਰਭੁ ਆਏ ਥਾਰੇ। ਥਾਕ ਪਰੇ ਹਉਂ ਤਉਂ ਦਰਬਾਰੇ।
ਸੇਵਾ ਹਰੀ ਇਮ ਅਰਜ਼ ਗੁਜ਼ਾਰੀ। ਤੁਮ ਕਲਿਜੁਗ ਕੇ ਕ੍ਰਿਸ਼ਨ ਮੁਰਾਰੀ।35।
[ਸ਼ਹੀਦ ਬਿਲਾਸ—ਸੇਵਾ ਸਿੰਘ, ਪੰਨਾ 60

## 29. ਸਾਖੀ ਗੁਰੂ ਜੀ ਕੀ ਤੀਨ ਸਿੱਖੋਂ ਕੇ ਗੈਲ ਸਰਹੰਦ ਸੇ ਹਾਕਮ ਦਿਹਲੀ ਕੇ ਪੇਸ਼ ਹੋਨੇ ਕੀ ਚਾਲੀ

ਹਾਕਮ ਸਰਹੰਦ ਸੇ ਪਤਾ ਚਲਾ ਕਿ ਗੁਰੂ ਤੇਗ਼ ਬਹਾਦਰ ਕਸ਼ਮੀਰੀ ਬ੍ਰਾਹਮਨਾਂ ਕੀ ਫ਼ਰਿਆਦ ਲੈ ਕੇ ਦਿਹਲੀ ਜਾ ਰਹਾ ਹੈ, ਇਨ੍ਹੈ ਹਿਰਾਸਤ ਮੇਂ ਲੈ ਲੇਨਾ ਜ਼ਰੂਰੀ ਹੈ। ਨਾਜ਼ਮ ਸਰਹੰਦ ਨੇ ਚਉਂਕੀ ਸਰਦਾਰ ਰੋਪਰ ਸੇ ਲਿਖਾ ਕਿ ਉਸੇ ਬਮੈ ਹਮਰਾਹੀ ਸਿੱਖਾਂ ਗ੍ਰਿਫ਼ਤਾਰ ਕਰ ਕੇ ਮੇਰੇ ਰੋਬਰੂ ਸਰਹੰਦ ਮੇਂ ਲਾਇ ਕੇ ਪੇਸ਼ ਕੀਆ ਜਾਏ। ਉਧਰ ਗੁਰੂ ਜੀ ਬਮੈ ਤੀਨ ਸਿੱਖੋਂ ਕੇ ਨਦੀ ਸਰਸਾ ਪਾਰ ਹੋਇ ਕੇ ਮਲਕਪੁਰ ਰੰਘੜਾਂ ਭਾਈ ਨਗਾਹੀਏ ਸਿੱਖ ਕੇ ਗ੍ਰਿਹ ਮੇਂ ਆਇ ਨਿਵਾਸ ਕੀਆ। ਅਗਲੇ ਦਿਵਸ ਸੁਬਹ ਗੁਰੂ ਜੀ ਕਾ ਬਚਨ ਪਾਇ ਭਾਈ ਮਤੀ ਦਾਸ ਕੂਏ ਸੇ ਪਾਨੀ ਲੈਨੇ ਆਇਆ। ਭਾਵੀ ਪ੍ਰਬਲ, ਮਤੀਦਾਸ ਹਰਟ ਕੀ ਲੱਕੜੀ ਸੇ ਪਾਉਂ ਰਾਖ ਪਾਨੀ ਨਿਕਾਲਨੇ ਲਾਗਾ, ਇਸ ਕਾ ਪੈਰ ਫਿਸਲ ਗਿਆ, ਜਿਸ ਸੇ ਮਤੀਦਾਸ ਕੂਏਂ ਮੇਂ ਗਿਰ ਪੜਾ। ਇਸ ਕੇ ਗਿਰਨੇ ਕੀ ਅਵਾਜ਼ ਸੁਨ ਕੇ ਗਿਰਦ ਨਿਵਾਹ ਕੇ ਲੋਕ ਆਇ ਜਮ੍ਹਾਂ ਹੂਏ। ਦੀਵਾਨ ਮਤੀਦਾਸ ਕੋ ਗਾਉਂ ਕੇ ਲੋਕਾਂ ਨੇ ਨਿਕਾਲਾ। ਪੂਛਨੇ ਸੇ ਪਤਾ ਚਲਾ ਕਿ ਇਹ ਗੁਰੂ ਜੀ ਸਮੇਤ ਨਗਾਹੀਏ ਕੇ ਘਰ ਮੇਂ ਠਹਿਰਾ ਹੂਆ ਹੈ। ਨਗਰ-ਵਾਸੀ ਰੰਘੜਾਂ ਨੇ ਰੋਪਰ ਕੀ ਚੌਂਕੀ ਮੇਂ ਆਇ ਪਤਾ ਦੀਆ ਕਿ ਹਮਾਰੇ ਗਾਉਂ ਮੇਂ ਸਿੱਖੋਂ ਕਾ ਗੁਰੂ ਤੇਗ਼ ਬਹਾਦਰ ਆਇਆ ਹੂਆ ਹੈ। ਚਉਂਕੀ ਸਰਦਾਰ ਨੇ ਮਲਕ ਪੁਰ ਜਾਇ ਗੁਰੂ ਜੀ ਕੋ ਤੀਨ ਸਿੱਖੋਂ ਕੇ ਹਮਰਾਹ ਪਕੜ ਰੋਪਰ ਮੇਂ ਲੈ ਆਂਦਾ।[1] ਅਗਲੇ ਦਿਹੁੰ ਸੰਮਤ ਸਤਰਾਂ

---

1. ਗੁਰੂ ਤੇਗ਼ ਬਹਾਦਰ ਮਹਲ ਨਾਮਾਂ ਕੋ ਨੂਰ ਮੁਹੰਮਦ ਖ਼ਾਨ ਮਿਰਜ਼ਾ ਚਉਂਕੀ ਰੋਪਰ ਵਾਲੇ ਨੇ ਸਾਲ ਸਤਰਾਂ ਸੈ ਬਤੀਸ ਸਾਵਨ ਪ੍ਰਵਿਸ਼ਟੇ ਬਾਰਾਂ ਕੇ ਦਿਹੁੰ ਗਾਮ ਮਲਕਪੁਰ ਰੰਘੜਾਂ, ਪਰਗਣਾ ਘਨੌਲਾ ਸੇ ਪਕੜ ਕੇ ਸਰਹੰਦ ਮੇਂ ਪਹੁੰਚਾਇਆ! ਗੈਲੋਂ ਦੀਵਾਨ ਮਤੀਦਾਸ, ਸਤੀਦਾਸ ਬੇਟਾ ਹੀਰਾ ਮੱਲ 'ਛਿੱਬਰ' ਬਲਉਂਤ ਕਾ ਪਕੜਾ ਆਇਆ। ਚਾਰ ਮਾਸ ਬੱਸੀ ਪਠਾਨਾਂ ਬੰਦੀਖ਼ਾਨੇ ਬੰਦ ਰਹੇ। ਦੁਸ਼ਟਾਂ ਗੁਰੂ ਜੀ ਕੋ ਘਣਾ ਕਸ਼ਟ ਦੀਆ। ਗੁਰੂ ਜੀ ਨੇ ਭਾਣੇ ਕੋ ਮਾਨਾਂ! ..

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਜਲ੍ਹਾਨੇ ਬਲਉਂਤੋਂ ਕਾ

ਪਿੰਡ ਤੇ ਰੰਘੜ ਆਏ ਧਾਇ। ਗਹਿ ਲੀਤੇ ਸਾਹਿਬ ਅਤੇ ਸਤੀਦਾਸ ਜਾਇ।
ਮਤੀਦਾਸ ਭੀ ਖੂਹ ਤੇ ਕਢਿਆ ਮੰਗਾਇ।... ਭੇਜ ਆਦਮੀ ਫੌਜ ਰੋਪੜੋਂ ਮੰਗਾਈ।
ਜੋ ਕੁਛ ਆਹਾਂ ਸੋ ਖੋਹਿ ਲੀਤਾ ਸਾਹਿਬ ਦਿੱਤਾ ਪਕੜਾਈ।
ਰੋਪੜ ਵਾਲਿਆਂ ਆਦਮੀ ਭੇਜਿਆ ਸਰਹੰਦ।
'ਆਉ ਫੌਜ ਲੈ ਜਾਉ, ਅਸਾਂ ਸਾਹਿਬ ਕੀਤੇ ਬੰਦ।' 76।
ਸੋ ਪਿੰਜਰਾ ਲੋਹੇ ਕਾ ਕਰ ਲਿਆਂਇ। ਸਾਹਿਬ ਤਿਸ ਵਿੱਚ ਲੀਤੇ ਪਾਇ।...
ਚਉਥੇ ਮਹੀਨੇ ਸਾਹਿਬ ਦਿੱਲੀ ਜਾਇ ਪਹੁਤੇ। ਵਿਚ ਮਾਰਗ ਦੁਖ ਪਾਇ ਬਹੁਤੇ।'

[ਬੰਸਾਵਲੀਨਾਮਾ, ਨੌਵਾਂ ਚਰਣ — ਕੇਸਰ ਸਿੰਘ ਛਿੱਬਰ

ਸੈ ਬਤੀਸ ਸਾਵਨ ਪ੍ਰਵਿਸ਼ਟੇ ਤੇਰਾਂ ਕੋ ਇਨ੍ਹੇਂ ਹਾਕਮ ਸਰਹੰਦ ਕੇ ਪੇਸ਼ ਕੀਆ ਗਿਆ। ਇਨ ਕੋ ਬੱਸੀ ਪਠਾਣਾਂ ਕੀ ਹਵਾਲਾਤ ਮੇਂ ਬੰਦ ਕਰ ਕੇ ਦਿਹਲੀ ਦਰਬਾਰ ਮੇਂ ਇਤਲਾਹ ਭੇਜ ਦਈ।

ਸਰਹੰਦ ਵਾਸੀ ਭਾਈ ਭੰਡਾਰੀ ਸਿੱਖ ਨੇ 'ਚੱਕ ਨਾਨਕੀ' ਮੇਂ ਮਾਤਾ ਜੀ ਕੋ ਪਤਾ ਕੀਆ ਕਿ ਗੁਰੂ ਜੀ ਬਮੈ ਤੀਨ ਸਿੱਖਾਂ ਕੇ ਬੱਸੀ ਹਵਾਲਾਤ ਮੇਂ ਬੰਦ ਹੈਂ। ਸਰਹੰਦ ਸੇ ਆਈ ਖਬਰ 'ਚੱਕ ਨਾਨਕੀ' ਕੇ ਚਮੂੰਾਂ ਦਿਸਾਂ ਮੇਂ ਫੈਲ ਗਈ। ਮਾਤਾ ਨਾਨਕੀ ਜੀ ਨੇ ਦੀਵਾਨ ਦਰਘਾ ਮੱਲ ਔਰ ਚਉਪਤ ਹਾਇ ਕੋ -ਭੰਡਾਰੀ ਸਿੱਖ ਕੇ ਗ੍ਰਹਿ ਮੇਂ ਭੇਜ ਕੇ ਸਾਰਾ ਪਤਾ ਕੀਆ। ਗੁਰੂ ਜੀ ਤੀਨ ਮਾਸ ਸੇ ਜ਼ਿਆਦਾ ਬੱਸੀ ਪਠਾਣਾਂ ਕੇ ਬੰਦੀਖਾਨੇ ਬੰਦ ਰਹੇ, ਦੁਸ਼ਟਾਂ ਨੇ ਸਰੀਰ ਕੋ ਘਣਾਂ ਕਸ਼ਟ ਦੀਆ। ਤੀਨ ਮਾਸ ਬਾਦ ਦਿਹਲੀ ਸੇ ਪਰਵਾਨਾਂ ਆਨੇ ਸੇ ਗੁਰੂ ਜੀ ਕੋ ਲੋਹੇ ਕੇ ਪਿੰਜਰੇ ਮੇਂ ਬੰਦ ਕਰ ਕੇ ਦਿਹਲੀ ਤਰਫ ਰਵਾਨਾ ਕੀਆ ਗਿਆ। ਸੰਮਤ ਸਤਰਾਂ ਸੈ ਬਤੀਸ ਮੰਗਸਰ (ਮੱਘਰ) ਵਦੀ ਤ੍ਰੋਦਸੀ ਵੀਰਵਾਰ ਕੇ ਦਿਹੁੰ ਗੁਰੂ ਜੀ ਕੋ ਦਿਹਲੀ ਮੇਂ ਪੁਚਾਇ ਦੀਆ। ਹਾਕਮ ਦਿਹਲੀ ਕੇ ਹੁਕਮ ਸੇ ਇਨ੍ਹੇਂ ਕੋਤਵਾਲੀ ਮੇਂ ਰਾਖਾ ਗਿਆ। ਅਗਲੇ ਦਿਵਸ ਇਨ੍ਹੇਂ ਸ਼ਾਹੀ ਦਰਬਾਰ ਮੇਂ ਪੇਸ਼ ਕੀਆ ਗਿਆ। ਸੂਬਾ ਦਿਹਲੀ ਕੇ ਪੂਛਨੇ ਸੇ ਗੁਰੂ ਜੀ ਨੇ ਆਪਣਾ ਸਹੀ ਪਰਜੋਜਨ ਬਤਾਇ ਦੀਆ। ਸੂਬਾ ਦਿਹਲੀ ਨੇ ਕਹਾ, 'ਪੀਰ ਜੀ ! ਯਿਹ ਬਾਤ ਆਪ ਕੀ ਪਾਛੇ ਸੁਨੀ ਜਾਏਗੀ । ਹਮ ਬਾਦਸ਼ਾਹ ਕੀ ਤਰਹ ਅਜ਼ਮਤ ਦੇਖਨੇ ਕੇ ਸ਼ੁਕੀਨ ਹੈਂ, ਹਮੇਂ ਕਾਈ ਅਜ਼ਮਤ ਦਿਖਾਈਏ। ਦੇਖੀਏ, ਯਹਾਂ ਪੀਰ ਰਾਮ ਰਾਇ ਨੇ ਕਈ ਅਜ਼ਮਤੇਂ ਦਿਖਾਈਂ, ਬਾਦਸ਼ਾਹ ਨੇ ਉਸ ਕਾ ਕਹਾ ਨਹੀਂ ਮੋੜਾ। ਅਗਰ ਆਪ ਵੀ ਦਿਖਾਏਂਗੇ—ਆਪ ਕਾ ਕਹਾ ਮਾਨਾਂ ਜਾਏਗਾ—ਜੋ ਆਪ ਕਹੇਂਗੇ।' ਗੁਰੂ ਜੀ ਨੇ ਕਹਾ –'ਕਰਾਮਾਤ ਨਾਉਂ ਕਹਿਰ ਕਾ ਹੈ, ਫਕਰ ਕਰਾਮਾਤ ਨਹੀਂ ਦਿਖਾਤੇ। ਅਗਰ ਸ੍ਰੀ ਰਾਮ ਰਾਇ ਜੀ ਨੇ ਕਾਈ ਅਜ਼ਮਤ ਦਿਖਾਈ ਹੈ, ਇਹ ਉਨ ਕਾ ਸਮਾਂ ਥਾ। ਹਮ ਅਜ਼ਮਤ ਨਹੀਂ ਦਿਖਾਇੰਗੇ— ਹਮ ਸੇ ਕਹਿਰ ਨਾ ਮਾਂਗੇਂ— ਔਰ ਜੋ ਪੂਛਨਾਂ ਹੈ ਪੂਛੀਏ, ਹਮ ਬਤਾਇੰਗੇ।'

ਪਾਸ ਬੈਠਾ ਸ਼ਾਹੀ ਕਾਜ਼ੀ ਬੋਲਾ, ਦੇਖਾ, ਇਸ ਨੇ ਕੈਸਾ ਗੁਸਤਾਖੀ-ਭਰਾ ਜਬਾਬ ਦੀਆ ਹੈ, ਇਸ ਕੋ ਇਨ੍ਹੇਂ ਸਜ਼ਾਇ ਮਿਲਨੀ ਚਾਹੀਏ। ਇਹ ਹਿੰਦੂ ਪੀਰ ਇਸਲਾਮ ਕੇ ਰਾਸਤੇ ਮੇਂ ਰੁਕਾਵਟ ਹੈ, ਇਸੇ ਮੋਮਨ ਬਨਾਇ ਲੈਨਾ ਨਿਹਾਇਤ ਜ਼ਰੂਰੀ ਹੈ। ਇਹ ਹਿੰਦ ਮੇਂ ਮਾਨਾਂ ਹੂਆ ਪੀਰ ਹੈ, ਇਸ ਕੇ ਸਾਥ ਕਿਸੀ ਕਿਸਮ ਕੀ ਰਿਆਇਤ ਕਰਨੀ ਵਾਜਬ ਨਹੀਂ ਹੋਏਗੀ। ਆਪ ਕੋ ਪਤਾ ਹੀ ਹੈ ਕਿ ਇਹ ਮਾਖੋਆਲ ਸੇ ਕਸ਼ਮੀਰੀ ਬ੍ਰਾਹਮਣੋਂ ਕੀ ਫਰਿਆਦ ਲੈ ਕੇ ਦਿਹਲੀ ਕੀ ਤਰਫ਼ ਆ ਰਹਾ ਥਾ। ਇਸੇ ਨਾਜ਼ਮ ਸਰਹੰਦ ਨੇ ਆਪਣੀ ਹਿਰਾਸਤ ਮੇਂ ਲੇ ਲੀਆ ਥਾ। ਅਬ ਆਪ ਕੇ ਸਾਹਵੇਂ ਪੇਸ਼ ਹੈ। ਸੂਬਾ ਦਿਹਲੀ ਨੇ ਕਾਜ਼ੀ ਕਾ ਕਹਾ ਸੁਨਾ। ਏਸ ਨੇ ਸਤਿਗੁਰਾਂ ਕੋ ਮੌਕਾ ਦੀਆ, ਕਿ ਆਪ ਸੰਜੀਦਗੀ ਸੇ ਇਸ ਮਸਲੇ ਤੇ ਵਿਚਾਰ ਕਰੀਏ। ਇਤਨਾਂ ਕਹਿ ਕੇ ਗੁਰੂ ਜੀ ਕੋ ਤੀਨੋਂ ਸਾਥੀਓਂ ਕੇ ਗੈਲ ਕੁਤਵਾਲੀ ਮੇਂ ਭੇਜ ਦੀਆ। ਅਗਲੇ ਦਿਵਸ ਫਿਰ ਬੁਲਾਇਆ ਗਿਆ। ਸੂਬਾ ਦਿਹਲੀ ਨੇ ਗੁਰੂ ਜੀ ਸੇ ਕਹਾ—ਹਮਾਰੀ ਤੀਨ ਸ਼ਰਤੇਂ ਹੈਂ, ਜਿਹੜੀ ਆਪ ਕੋ ਆਛੀ ਲਾਗੇ, ਮਾਨ ਲੇਂ। ਦੇਖੀਏ

ਯਿਹ ਤੀਨ ਸ਼ਰਤੇਂ ਹੈਂ :

1. ਪ੍ਰਿਥਮੇਂ ਅਜ਼ਮਤ ਦਿਖਾਨਾ ।
2. ਇਸਲਾਮ ਕਬੂਲ ਕਰਨਾ ।
3. ਮਰਨੇਂ ਕੇ ਲੀਏ ਤਿਆਰ ਹੋਨਾ ।

ਗੁਰੂ ਜੀ ਨੇ ਯੇ ਤੀਨੇ ਸ਼ਰਤਾਂ ਹਾਕਮ ਦਿਹਲੀ ਕੀਆਂ ਸੁਨ ਕੇ ਕਹਾ, ਹਮੇਂ ਪਹਿਲੀਆਂ ਕਹੀ ਦੋਏ ਕਬੂਲ ਨਹੀਂ । ਅਗਰ ਆਪ ਕਾ ਯਹੀ ਇਰਾਦਾ ਹੈ ਤਾਂ ਹਮੇਂ ਤੀਜੀ ਸ਼ਰਤ ਮਨਜ਼ੂਰ ਹੈ । ਸੂਬਾ ਦਿਹਲੀ ਯਿਹ ਸੁਨ ਕੇ ਬੋਲਾ, ਇਤਨਾ ਦ੍ਰਿੜ੍ਹ ਵਿਸ਼ਵਾਸ, ਇਹ ਮਰਨੇ ਕੇ ਲੀਏ ਤੋ ਤਿਆਰ ਹੈ ਮਗਰ ਆਪਨਾ ਮਤ ਤਿਆਗ ਕੇ ਜ਼ਿੰਦਾ ਰਹਿਨ ਕੇ ਲੀਏ ਤਿਆਰ ਨਹੀਂ । ਐਸਾ ਦੇਖ ਕਾਜ਼ੀ ਬੋਲਾ, ਮੈਂ ਨੇ ਆਗੇ ਹੀ ਕਹਾ ਹੈ ਕਿ ਜਬ ਤੀਕ ਇਹ ਇਸਲਾਮ ਨਾ ਕਬੂਲ ਲੇ, ਇਸੇ ਕਾਈ ਰਿਆਇਤ ਨਾ ਦੀ ਜਾਏ । 29 ।

## 30. ਸਾਖੀ ਗੁਰੂ ਜੀ ਕੇ ਤੀਨ ਸਾਥੀ ਸਿੱਖੋਂ ਕੀ ਸ਼ਹਾਦਤ ਪਾਨੇ ਕੀ ਚਾਲੀ

ਸੂਬਾ ਦਿਹਲੀ ਨੇ ਕੋਤਵਾਲ ਕੇ ਨਾਉਂ ਹੁਕਮ ਜਾਰੀ ਕੀਆ ਕਿ ਇਸੇ ਇਸਲਾਮ ਮੇਂ ਲਾਨੇ ਕੇ ਲੀਏ ਕਾਈ ਦਕੀਕਾ ਬਾਕੀ ਨਾ ਛੋੜੈਂ । ਗੁਰੂ ਜੀ ਨੇ ਸੂਬੇ ਕਾ ਯਿਹ ਹੁਕਮ ਸੁਨ ਕੇ ਕਹਾ ਯਾਦ ਰੱਖੋ, ਰੱਬ ਸਭ ਕਾ ਸਾਂਝਾ ਹੈ, ਕਿਆ ਰਾਣਾ ਕਿਆ ਰੰਕ ਉਹ ਕਿਸੇ ਏਕ ਫ਼ਿਰਕੇ ਕਾ ਨਹੀਂ । ਉਸ ਸਾਚੇ ਸਾਹਿਬ ਕੋ ਕਾਈ ਐਸਾ ਦੀਨ ਹਰਗਿਜ਼ ਮਨਜ਼ੂਰ ਨਹੀਂ ਹੋਤਾ ਜੋ ਤਲਵਾਰ ਕੇ ਜ਼ੋਰ ਫੈਲਾਇਆ ਜਾਏ । ਯਾਦ ਰੱਖੋ ਆਖ਼ਰ ਸੱਚ ਕੀ ਜੈ ਹੋਏਗੀ, ਕੁਫ਼ਰ ਕਾ ਭਾਂਡਾ ਚੁਰੱਸਤੇ ਮੇਂ ਫੂਟੇਗਾ । ਹਾਕਮ ਦਿਹਲੀ ਨੇ ਇਨ੍ਹੈਂ ਕੋਤਵਾਲੀ ਮੇਂ ਭੇਜ ਦੀਆ । ਅਗਲੇ ਦਿਵਸ ਮਗਹਰ ਸੁਦੀ ਪਹਿਲੀ ਐਤਵਾਰ ਕੇ ਦਿਹੁੰ ਸਖ਼ਤੀ ਕਾ ਦਉਰ ਸ਼ੁਰੂ ਹੂਆ । ਸ਼ਾਹੀ ਕਾਜ਼ੀ ਕੋਤਵਾਲੀ ਮੇਂ ਆਇ ਕੋਤਵਾਲ ਸੇ ਬੋਲਾ— ਇਸੇ ਇਸਲਾਮ ਮੇਂ ਲਾਨੇ ਕੇ ਲੀਏ ਕਾਈ ਕਸਰ ਬਾਕੀ ਨਾ ਛੋੜੇਂ । ਅਗਰ ਇਸੇ ਪਿਆਸ ਲਾਗੇ ਤਾਂ ਪਾਨੀ ਪੀਨੇ ਕੇ ਲੀਏ ਨਹੀਂ ਦੇਨਾ । ਕੋਤਵਾਲ ਨੇ ਸ਼ਾਹੀ ਕਾਜ਼ੀ ਕਾ ਫ਼ੁਰਮਾਨ ਸੁਨ ਕੇ ਇਸ ਤੇ ਪੂਰਾ ਅਮਲ ਕੀਆ । ਦਰੋਗਾ ਜੇਲ੍ਹ ਨੇ ਤੀਨ ਦਿਵਸ ਗੁਰੂ ਜੀ ਕੋ ਘਣਾਂ ਕਸ਼ਟ ਦੀਆ, ਇਨ ਕੇ ਬਦਨ ਔਰ ਸੀਸ ਤੇ ਗਰਮ ਰੇਤ ਪਾਈ ਗਈ, ਜਿਸਮ ਸਾਰਾ ਛਾਲੇ ਛਾਲੇ ਹੋਇ ਗਿਆ । ਸਤਿਗੁਰਾਂ ਭਾਣੇ ਕੋ ਮਾਨਾਂ । ਸ਼ਾਹੀ ਕਾਜ਼ੀ ਤੀਨ ਦਿਵਸ ਆਤਾ ਰਹਾ । ਇਸੇ ਗੁਰੂ ਜੀ ਕੋ ਬੁਲਾਨਾ ਚਾਹਾ, ਆਗੇ ਸੇ ਗੁਰੂ ਜੀ ਨਹੀਂ ਬੋਲੇ । ਚੌਥੇ ਦਿਵਸ ਏਕ ਥੰਮ ਤਪਾਇ ਕੇ ਇਨ੍ਹੈਂ ਪੁੱਠਾ ਕਰ ਕੇ ਇਸ ਕੇ ਸਾਥ ਲਾਇਆ ਗਿਆ । ਗੁਰੂ ਜੀ ਨੇ ਮੁਖ ਥੀਂ ਕਾਈ ਬਚਨ ਨਹੀਂ ਕਹਾ ।[1] ਪਾਂਚਮੇ ਦਿਹੁੰ ਮੰਗਸਰ ਸੁਦੀ ਪੰਚਮੀ ਤੀਜੇ ਪਹਿਰ ਵੀਰਵਾਰ ਕੇ ਦਿਵਸ ਗੁਰੂ ਜੀ ਕੋ ਕੁਤਵਾਲੀ ਸੇ ਬਾਹਰ ਬਰੋਟੇ ਕੇ

---

1. ਥੰਭ ਤਪਾਵਤ ਲੋਹ ਕੇ ਨੀਰ ਦੇਤ ਨਹਿ ਰੰਚ ।
ਤਪਤ ਅਧੋ ਮੁਖ ਕਰਤ ਹੈਂ, ਰੇਤ ਤਪਤ ਅਤਿਅੰਤ । 31 ।
ਯਾ ਬਿਧ ਕਰਤ ਸਾਸਨਾ ਨ੍ਹਾਨ੍ਹਾ । ਕੌਨ ਕਹੈ ਤਾਂਕਾ ਵਖਿਆਨਾ । 32 ।
[ਗੁਰਬਿਲਾਸ ਪਾ: ੧੦—ਕੁਇਰ ਸਿੰਘ (1751 ਈ.)

ਨੀਚੇ ਲਿਆਂਦਾ ਗਿਆ, ਤੀਨੋ ਸਿੱਖ ਇਨ ਕੇ ਗੈਲ ਆਏ।

ਸ਼ਾਹੀ ਕਾਜ਼ੀ ਨੇ ਪ੍ਰਿਥਮੇਂ ਇਨ ਤੀਨ ਸਿਖੋਂ ਕੋ ਫਤਵਾ ਦੀਆ, ਕਹਾ—ਇਹ ਤੀਨੋ ਏਸ ਕੇ ਸਾਥੀ ਏਸ ਕੇ ਸਾਹਵੇਂ ਮਾਰ ਦੀਏ ਜਾਏਂ। ਅਗਰ ਫਿਰ ਵੀ ਨਾ ਮਾਨਾ ਤਾਂ ਇਸੇ ਵੀ ਅਗਲੇ ਜਹੱਨਮ ਤੋਰ ਦੀਆ ਜਾਏ। ਅੱਵਲ ਦਿਆਲ ਦਾਸ ਕੋ ਏਕ ਗੀੜਤੇ ਦੇਗੇ ਮੇਂ ਬੰਦ ਕਰ ਕੇ ਮਾਰਾ। ਇਸ ਕੇ ਬਾਦ ਮਤੀਦਾਸ ਕੋ ਆਰੇ ਗੈਲ ਚੀਰਾ ਗਿਆ। ਉਪਰੰਤ ਗੁਰੂ ਜੀ ਕੇ ਤੀਜੇ ਸਾਥੀ ਸਤੀਦਾਸ ਕੋ ਰੂਈ ਮੇਂ ਵਲ੍ਹੇਟ ਜ਼ਿੰਦਾ ਜਲਾਇ ਦੀਆ। ਇਨ ਤੀਨ ਸਿੱਖੋਂ ਕੀ ਸ਼ਹਾਦਤ ਗੁਰੂ ਜੀ ਨੇ ਆਂਖੋਂ ਸੇ ਦੇਖੀ। ਬਚਨ ਹੋਆ, 'ਧੰਨ ਸਿੱਖੀ ਧੰਨ ਸਿੱਖੀ' ਕਹਿ ਕੇ ਬੋਲੇ, ਇਨ ਸਿੱਖੋਂ ਕੀ ਸ਼ਹਾਦਤ ਨੇ ਤੁਰਕ ਰਾਜ ਕੀਆਂ ਜੜ੍ਹਾਂ ਖੋਖਲੀਆਂ ਕਰ ਦਈ ਹੈਂ, ਇਹ ਰਾਜ ਜ਼ਿਆਦਾ ਸਮਾਂ ਨਹੀਂ ਰਹੇਗਾ। ਜਬ ਤੀਕ ਜ਼ਿਮੀ ਤੇ ਅਸਮਾਨ ਖਲਾ ਹੈ ਅਤੇ ਚਾਂਦ ਤੇ ਸੂਰਜ ਕਾਇਮ ਹੈ, ਇਨ ਕਾ ਨਾਉਂ ਦੁਨੀਆ ਮੇਂ ਰੌਸ਼ਨ ਰਹੇਗਾ।' ਇਨ ਤੀਨ ਸਿੱਖੋਂ ਕੀ ਸ਼ਹਾਦਤ ਦੇਖ ਸਾਰੇ ਹਾਹਾਕਾਰ ਮੱਚ ਗਈ, ਸਭ ਕੇ ਮੁਖ ਥੀਂ ਨਿਕਲ ਰਹਾ ਥਾ ਕਿ ਜ਼ੁਲਮੀ ਰਾਜ ਸਦਾ ਇਸਥਿਤ ਨਹੀਂ ਰਹੇਗਾ। ਸ਼ਾਹੀ ਕਾਜ਼ੀ ਇਨ ਕੀ ਸ਼ਹਾਦਤੇਂ ਦੇਖ ਤੇ ਗੁਰੂ ਜੀ ਕਾ ਵਾਕ ਸੁਨ ਕੇ ਸਿਰ ਮਾਰਾ ਕਿ ਇਤਨਾਂ ਹਠ, ਇਸੇ ਜ਼ਰਾ ਮਾਤਰ ਘਬਰਾਹਟ ਨਹੀਂ ਹੋਈ ਸਗੋਂ ਉਨ੍ਹੇਂ ਸ਼ਾਬਾਸ਼ ਦੇਈ ਹੈ। 30।

## 31. ਸਾਖੀ ਗੁਰੂ ਜੀ ਕੇ ਦਿਹਲੀ ਸ਼ਹੀਦ ਹੋਨੇ ਕੀ ਚਾਲੀ

ਸਤਿਗੁਰੂ ਜੀ ਭਾਵੇਂ ਸਰੀਰ ਕਰਕੇ ਬੜੇ ਦੁਰਬਲ ਹੋਇ ਗਏ ਸੀ, ਪਰੰਤੂ ਮਨ ਕਰਕੇ ਬੜੇ ਮਜ਼ਬੂਤ ਸਨ। ਏਕ ਸ਼ਖਸ ਦੇਖਨੇ ਵਾਲੋਂ ਮੇਂ ਸੇ ਬੋਲਾ, ਪੀਰ ਜੀ! ਤੁਸਾਂ ਠੀਕ ਫੁਰਮਾਇਆ ਹੈ ਕਿ ਕਰਾਮਾਤ ਨਾਮ ਕਹਿਰ ਦਾ ਹੈ। ਮੈਂ ਜਾਨਤਾ ਹਾਂ ਕਿ ਫਕੀਰ ਉਸ ਰਾਜ਼ਕ ਕੀ ਰਜ਼ਾਇ ਮੇਂ ਚਾਲਤਾ ਹੈ, ਉਹ ਅਜ਼ਮਤ ਦਿਖਾਨਾ ਕਹਿਰ ਮਾਨਤਾ ਹੈ। ਪੀਰ ਜੀ! ਆਪ ਕਾ ਸਮਾਂ ਤੋ ਨਜ਼ਦੀਕ ਆਇ ਗਿਆ ਹੈ, ਜਾਤੇ ਦਫ਼ਾ ਤਾਂ ਕਾਈ ਕ੍ਰਿਸ਼ਮਾ ਦਿਖਾਇ ਜਾਈਏ। ਆਈ ਖਲਕਤ ਕੋ ਯਕੀਨ ਹੋਇ ਜਾਏ ਕਿ ਪੀਰ ਜੀ ਅਜ਼ਮਤ ਸੇ ਤੋ ਖਾਲੀ ਨਹੀਂ ਥੇ। ਪਰੰਤੂ ਉਹ ਖ਼ੁਦਾ ਕੀ ਖ਼ੁਦਾਈ ਵਲ ਐਸਾ ਕਰਨੇ ਕੇ ਲੀਏ ਤਿਆਰ ਨਾ ਥੇ। ਅੰਤਰਯਾਮੀ ਸਤਿਗੁਰਾਂ ਆਂਖ ਉਠਾਇ ਏਸ ਕੀ ਤਰਫ ਦੇਖਾ ਕਹਾ ਭਾਈ! ਦਿਖਾਈ ਤਾਂ ਨਹੀਂ, ਪਰੰਤੂ ਤੇਰੇ ਕਹਿਨੇ ਸੇ ਦਿਖਾਇ ਦੇਤੇ ਹੈਂ। ਭਾਈ ਸਜਨਾਂ! ਜੇ ਅਜ਼ਮਤ ਦੇਖਨੀ ਹੈ ਤਾਂ ਪ੍ਰਿਥਮੇਂ ਹਮੇਂ ਥੋੜ੍ਹਾ ਸਾ ਕੂਏ ਸੇ ਪਾਨੀ ਮੰਗਾਇ ਕੇ ਦੀਆ ਜਾਇ ਤਾਂ ਕਿ ਹਮ ਮੁਖ ਤੇ ਅਤੇ ਬਦਨ ਤੇ ਛੱਟੇ ਮਾਰ ਲਈਏ। ਕਾਜ਼ੀ ਸੇ ਕਹੋ ਕਿ ਏਕ ਧਾਗਾ ਮੰਗਵਾਇ ਹਮਾਰੇ ਗਲੇ ਕੇ ਸਾਥ ਮਜ਼ਬੂਤੀ ਸੇ ਬਾਧ ਦੇਵੇ। ਬਾਦ[1] ਮੇਂ ਤੁਸਾਂ ਦੇਖਨਾ

---

1. ਬਚਨ ਕੀਤਾ 'ਅਜਮਤ ਹੈ ਕਹਿਰ ਨ ਅਜ਼ਮਾਈਏ।
   ਪਰ ਇਕ ਧਾਗਾ, ਹਮ ਉਰ ਮੇਂ ਡਾਰੈ।
   ਰੋਮ ਨ ਕਟੀਐ ਲੱਖ ਲੱਗੇਂ ਤਲਵਾਰੇਂ।' 120।
   [ਬੰਸਾਵਲੀਨਾਮਾ (ਨੌਵਾਂ ਚਰਣ)

ਜੱਲਾਦ ਕੀ ਤਲਵਾਰ ਕਾਗਜ਼ ਤੇ ਧਾਗਾ ਨਹੀਂ ਕਾਟ ਸਕੇਗੀ । ਸਾਹੀ ਕਾਜ਼ੀ ਗੁਰੂ ਜੀ ਕੇ ਯਿਹ ਅਲਫਾਜ਼ ਸੁਨ ਕੇ ਮਨ ਮੇਂ ਕਹਿਨੇ ਲਾਗਾ, ਆਗੇ ਤਾਂ ਇਹ ਬੁਲਾਇਆ ਬੋਲਤਾ ਨਹੀਂ ਸੀ ਅਬ ਏਕ ਅਜਨਬੀ ਕੇ ਕਹਿਨੇ ਤੇ ਅਜ਼ਮਤ ਦਿਖਾਨੇ ਕੇ ਲੀਏ ਤਿਆਰ ਹੋਇ ਗਿਆ ਹੈ । ਕਾਜੀ ਨੇ ਕੂੰਏ ਸੇ ਪਾਨੀ ਮੰਗਵਾਇ ਦੀਆ, ਗੁਰੂ ਜੀ ਨੇ ਮੁਖ ਤੇ ਬਦਨ ਤੇ ਛੱਟੇ ਮਾਰ ਲੀਏ । ਬਾਦ ਮੇਂ ਕਾਜ਼ੀ ਨੇ ਕੋਤਵਾਲ ਸੇ ਕਹਿ ਕੇ ਧਾਗਾ ਮੰਗਵਾਇ ਗੁਰੂ ਜੀ ਕੇ ਗਲੇ ਮੇਂ ਬਾਂਧ ਦੀਆ । ਪ੍ਰਿਥਮੇਂ ਸਤਿਗੁਰਾਂ ਸ੍ਰੀ ਜਪੁਜੀ ਸਾਹਿਬ ਕੀਆਂ ਪਾਂਚ ਪਉੜੀਆਂ ਕਾ ਪਾਠ ਕਰ ਕੇ ਆਖਰੀ ਸਲੋਕ ਕਾ ਮੁਖ ਥੀਂ ਉਚਾਰਨ ਕੀਆ, ਦੋਮੇਂ ਹਾਥ ਬਾਂਧ ਸੀਸ ਕੋ ਝੁਕਾਇਆ, ਜੱਲਾਦ ਨੇ ਅਪਨਾ ਵਾਰ ਕੀਆ । ਸਿਰ ਧੜ ਸੇ ਜੁਦਾ ਹੋਇ ਗਿਆ ; ਗਲੇ ਸੇ ਬਾਂਧੇ ਧਾਗੇ ਕੋ ਆਂਚ ਤੀਕ ਨਹੀਂ ਲਾਗੀ । ਸਾਰੀ ਖਲਕਤ ਇਹ ਦੇਖ ਕੇ ਦੰਗ ਰਹਿ ਗਈ । ਹਰ ਏਕ ਕੀ ਜ਼ਬਾਨ ਸੇ ਨਿਕਲ ਰਹਾ ਥਾ ਕਿ ਇਹ ਦਿਹਲੀ ਮੇਂ ਬੜਾ ਅਨਿਆਇ ਹੂਆ ਹੈ, ਆਗੇ ਐਸਾ ਕਭੀ ਨਹੀਂ ਸੀ ਹੂਆ । 31 ।

## 32. ਸਾਖੀ ਗੁਰੂ ਜੀ ਕੇ ਦੇਹ ਕਾ ਸਸਕਾਰ ਕਰਨੇ ਕੀ ਚਾਲੀ

ਇਹ ਦਿਹਲੀ ਮੇਂ ਹੂਆ ਸਾਕਾ ਭਾਈ ਜੈਤਾ, ਗੁਰਬਖਸ਼ ਆਦਿ ਸਿੱਖਾਂ ਅਪਨੀ ਆਂਖੋਂ ਸੇ ਦੇਖਾ, ਇਹ 'ਧੰਨ ਗੁਰੂ ਜੀ, ਧੰਨ ਗੁਰੂ ਜੀ' ਅਲਾਪਦੇ ਘਰਾਂ ਕੋ ਆਏ । ਸਤਿਗੁਰੂ ਜੀ ਤੇ ਤੀਨ ਸਿੱਖੋਂ ਕੀ ਸ਼ਹਾਦਤ ਨੇ ਦਿਲਵਾਲੀ ਸਿੱਖਾਂ ਕੇ ਮਨਾਂ ਤੇ ਗਹਿਰਾ ਅਸਰ ਕੀਆ । ਰਾਤ ਕੇ ਸਮੇਂ ਦਿਲਵਾਲੀ ਸਿੱਖਾਂ ਏਕ ਦੂਜੇ ਕੋ ਬੁਲਾਇ ਭਾਈ ਨਾਨੂ ਰਾਇ ਛੀਪੇ ਸਿੱਖ ਕੇ ਘਰ ਇਕੱਠੇ ਹੂਏ । ਬੀਚਾਰ ਕਰਨੇਂ ਲਾਗੇ, ਹਮੈ ਕਿਆ ਕਰਨਾ ਚਾਹੀਏ— ਭਾਈ ਤੁਲਸੀ ਨੇ ਕਹਾ—ਮਹਾਰਾਜ ਜੀ ਕੀ ਲਾਸ਼ ਤੇ ਸੀਸ ਚਾਂਦਨੀ ਚਉਂਕ ਮੇਂ ਪੜੇ ਹੈਂ ਕੈਸੇ ਉਨੈ ਉਠਾਇਆ ਜਾਏ । ਨਾਨੂੰ ਰਾਇ ਛੀਪੇ ਨੇ ਕਹਾ, ਨਾਇਕ ਲੱਖੀਦਾਸ ਸੇ ਪੂਛੀਏ । ਉਸਕਾ ਟਾਂਡਾ ਆਜ ਹੀ ਨਾਰਨੌਲ ਸੇ ਆਇਆ ਹੈ । ਭਾਈ ਆਗਿਆ ਆਦਿ ਸਾਰੇ ਸਿੱਖ ਦਿਲਵਾਲੀ ਮਹੱਲੇ ਸੇ ਚੱਲ ਕੇ ਆਗੇ ਪੀਛੇ ਜਮਨਾਂ ਕੇ ਕਿਨਾਰੇ ਲੱਖੀ ਸ਼ਾਹ ਕੇ ਡੇਰੇ ਮੇਂ ਆਇ ਗਏ । ਇਨ੍ਹੈ ਜਾਇ ਗੁਰੂ ਜੀ ਤੇ ਤੀਨ ਸਿੱਖੋਂ ਕੀ ਸ਼ਹਾਦਤ ਕਾ ਸਾਰਾ ਬਿਰਤਾਂਤ ਲੱਖੀ ਦਾਸ ਸੇ ਸੁਨਾਇਆ । ਇਸੇ ਕਹਾ, ਹਮੈ ਗੁਰੂ ਜੀ ਕੀ ਸ਼ਹਾਦਤ ਕਾ ਕਾਈ ਪਤਾ ਨਹੀਂ, ਮੈਂ ਆਜ ਹੀ ਨਾਰਨੌਲ ਸੇ ਕਲੀ ਚੂਨਾ ਲੈ ਕੇ ਆਇ ਰਹਾ ਹੂੰ । ਭਾਈ ਲੱਖੀ ਦਾਸ ਗੁਰੂ ਜੀ ਕਾ ਅਨਿੰਨ ਸਿੱਖ ਥਾ, ਇਸ ਹਾਥ ਬਾਂਧ ਕੇ ਕਹਾ—ਆਪ ਜੈਸੇ ਕਹੈਂ ਮੈਂ ਸੇਵਾ ਕਰਨੇ ਕੇ ਲੀਏ ਤਿਆਰ ਹਾਂ । ਇਸੀ ਤਰਹ ਬਾਤੈਂ ਕਰਤੇ ਆਧੀ ਰਾਤ ਹੋਇ ਆਈ । ਲੱਖੀ ਦਾਸ ਕਾ ਟਾਂਡਾ ਕਿਲੇ ਸੇ ਕੋਤਵਾਲੀ ਕੀ ਤਰਫ ਆਇਆ । ਭਾਈ ਨਾਨੂੰ ਰਾਇ, ਆਗਿਆ, ਜੈਤਾ ਤੇ ਭਾਈ ਊਦਾ ਇਹ ਚਾਰੇ ਸਿੱਖ ਟਾਂਡੇ ਬੀਚ ਚਾਂਦਨੀ ਚਉਂਕ ਪਹੁੰਚ, ਗੁਰੂ ਜੀ ਕੇ ਸੀਸ ਕੋ ਉਠਾਇ ਲਾਏ । ਇਨ ਚਾਰੋਂ ਸਿੱਖਾਂ ਮਿਲ ਕੇ ਦਿਲਵਾਲੀ ਮਹੱਲੇ ਭਾਈ ਜੈਤੇ ਕੇ ਗ੍ਰਿਹ ਮੇਂ ਜਾਇ ਟਿਕਾਇਆ ।[1]

---

1. ਜੈਤਾ ਬੇਟਾ ਆਗਿਆ ਕਾ, ਨਾਨੂ ਬੇਟਾ ਬਾਘੇ ਕਾ, ਊਦਾ ਬੈਟਾ ਖੇਮੇ ਕਾ, ਗੁਰੂ ਕਾ ਸੀਸ ਪਾਇ ਕੀਰਤਪੁਰ ਪਰਗਨਾਂ ਕਹਿਲੂਰ ਆਏ । ਸਾਲ ਸਤਰਾਂ ਸੈ ਬਤੀਸ ਮੰਗਸਰ ਸੁਦੀ→

ਪੀਛੇ ਸੇ ਭਾਈ ਲੱਖੀ ਦਾਸ ਅਪਨੇ ਬੇਟੇ ਨਗਾਹੀਆ ਆਦਿ ਕੀ ਸਹਾਇਤਾ ਸੇ ਗੁਰੂ ਜੀ ਕੀ ਦੇਹ ਏਕ ਬੈਲ ਕੇ ਊਪਰ ਰਾਖ ਕੇ ਚਲਦਾ ਬਨਾਂ । ਟਾਂਡਾ[2] ਪੀਛੇ ਸੇ ਧੀਰੇ ਧੀਰੇ ਚਲਾ ਆਇਆ, ਭਾਈ ਲਖੀਏ ਸਿੱਖ ਨੇ ਰਸੀਨੇ ਨਗਰ ਪਹੁੰਚ ਗੁਰੂ ਜੀ ਕੇ ਧੜ ਕੋ ਗ੍ਰਿਹਿ ਮੇਂ ਰਾਖ ਸਮਸਤ ਘਰ ਕੋ ਆਗ ਲਗਾਇ ਦਈ । 32 ।

## 33. ਸਾਖੀ ਗੁਰੂ ਕਾ ਸੀਸ 'ਚੱਕ ਨਾਨਕੀ' ਪਹੁੰਚਨੇ ਕੀ ਚਾਲੀ

ਭਾਈ ਜੈਤਾ ਗੁਰੂ ਜੀ ਕਾ ਸੀਸ ਏਕ ਰੁਮਾਲ ਮੇਂ ਵਲ੍ਹੇਟ ਖਾਰੀ ਮੇਂ ਪਾਇ ਮਾਖੋਵਾਲ ਕੀ ਤਰਫ ਚਲਦਾ ਬਣਾ । ਭਾਈ ਆਗਿਆ, ਨਾਨੂੰ ਤੇ ਊਦਾ ਰਾਠੌਰ ਜਿਹ ਤੀਨੋ ਸਿੱਖ ਰਾਸਤੇ ਮੇਂ ਭਾਈ ਜੈਤੇ ਕੋ ਜਾਇ ਮਿਲੇ । ਇਹਨਾਂ ਚਮ੍ਹਾਂ ਸਿੱਖਾਂ ਰੈਨ ਦਿਵਸ ਏਕ ਕਰ ਕੇ ਰਾਸਤੇ ਕਾ ਪੰਧ ਮੁਕਾਇ ਚੱਕ ਨਾਨਕੀ ਮੇਂ ਗੁਰੂ ਜੀ ਕੇ ਦਰਬਾਰ ਮੇਂ ਜਾਇ ਨਾਂਵੇਂ ਸਤਿਗੁਰਾਂ ਕਾ ਸੀਸ ਜਾਇ ਟਿਕਾਇਆ । ਸ੍ਰੀ ਦਸਮੇਸ਼ ਜੀ ਨੇ ਇਨਾਂ ਚਮ੍ਹਾਂ ਸਿੱਖਾਂ ਕਾ ਬੜਾ ਸਤਿਕਾਰ ਕੀਆ । ਭਾਈ ਜੈਤੇ ਕੋ 'ਰੰਘਰੇਟਾ ਗੁਰੂ ਕਾ ਬੇਟਾ' ਕਹਿ ਕੇ ਨਿਵਾਜਿਆ । ਇਨ੍ਹਾਂ ਸਿੱਖਾਂ ਦਿੱਲੀ ਕਾ ਸਾਰਾ ਬਿਰਤਾਂਤ ਸੁਨਾਇਆ, ਕਿਹਾ ਜੀ – 'ਸੱਚੇ ਪਾਤਸ਼ਾਹ ! ਜਿਸ ਦਿਹੁੰ ਗੁਰੂ ਜੀ ਨੇ ਸ਼ਹਾਦਤ ਪਾਈ ਸੀ, ਉਸੀ ਦਿਵਸ ਬਾਬੇ ਬੁਢੇ ਕਾ ਭਾਈ ਗੁਰਦਿੱਤਾ ਪਰਲੋਕ ਪਿਆਨਾ ਕਰ ਗਿਆ ਸੀ । ਗਰੀਬਨਿਵਾਜ਼ ! ਉਸ ਉਸੇ ਦਿਹੁੰ ਭਾਈ ਕਲਿਆਨੇ ਕੀ ਧਰਮਸਾਲਾ ਤੀਜੇ ਪਹਿਰੇ ਪਰਾਨ ਤਿਆਗ ਦੀਏ ਜੀ । ਦਿਲਵਾਲੀ ਸਿੱਖਾਂ ਇਸੇ ਭੋਗਲਪੁਰ ਨਦੀ ਜਮਨਾਂ ਕੇ ਕਿਨਾਰੇ ਲੈ ਜਾ ਕੇ ਦਾਹ ਸੰਸਕਾਰ ਕੀਆ ਥਾ । ਉਧਰ ਪੀਛੇ ਦਿਹਲੀ ਮੇਂ ਭਾਈ ਲੱਖੀਆ, ਨਗਾਹੀਆ ਅਤੇ ਤੁਲਸੀਆ ਆਦਿ ਗੁਰੂ ਦੇ ਸਿੱਖਾਂ ਨੇ ਚੌਥੇ ਦਿਵਸ ਗੁਰੂ ਜੀ ਕੀਆਂ ਅਸਤੀਆਂ ਚੁਣ ਕੇ 'ਚੱਕ ਨਾਨਕੀ' ਆਨੇ ਕੀ ਤਿਆਰੀ ਕੀ ।

ਭਾਈ ਲੱਖੀ ਦਾਸ ਦਿਹਲੀ ਸੰਗਤ ਕੇ ਗੈਲ ਗੁਰੂ ਜੀ ਕੀਆਂ ਅਸਤੀਆਂ ਲੈ ਕੇ ਮਾਰਗ ਕਾ ਪੰਧ ਮੁਕਾਇ ਚੱਕ ਨਾਨਕੀ ਮੇਂ ਆਇ ਗਿਆ । ਇਸੇ ਦੇਖ ਬਾਲਾ ਗੁਰੂ ਜੀ ਖਲੇ ਹੋਇ ਦਿਹਲੀ ਸੇ ਆਈਆਂ ਗੁਰੂ ਜੀ ਕੀਆਂ ਅਸਤੀਆਂ ਕਾ ਸਤਿਕਾਰ ਕੀਆ । ਵੈਰਾਗ

---

←ਦਸਮੀ ਕੇ ਦਿਹੁੰ । ਗਿਆਰਸ ਕੋ ਦਾਗ ਦੀਆ, ਮਾਖੋਆਲ ਮੇਂ, ਆਗੇ ਗੁਰੂ ਕੀ ਗਤਿ ਗੁਰੂ ਜਾਨੇ । ਗੁਰੂ ਆਪ ਭਾਣੇ ਕਾ ਖਾਬਿੰਦ ਹੈ ।

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਉਦਾਨਿਓਂ ਕਾ

2. ਲਧੀਆ ਬੇਟਾ ਗੋਧੂ ਕਾ, ਨਗਾਹੀਆ, ਹੇਮਾ, ਹਾੜੀ ਬੇਟੇ ਲਖੀਏ ਕੇ ਜਾਦੋ-ਬੰਸੀ ਬੜਤੀਏ ਕਨਾਉਂਤ, ਨਾਇਕ ਧੂਮਾਂ ਬੇਟਾ ਕਾਨ੍ਹੇ ਕਾ ਤੂਮਰ ਬਿੰਜਲਉਤ । ਗੁਰੂ ਤੇਗ ਬਹਾਦਰ ਜੀ ਮਹਲ ਨਾਵਾਂ ਕੀ ਲਾਸ਼ ਉਠਾਇ ਲਾਏ, ਸਾਲ ਸਤਰਾਂ ਸੇ ਬਤੀਸ ਮੰਗਸਰ ਸੁਦੀ ਛਠ ਗੁਰੂਵਾਰ ਕੇ ਦਿਹੁੰ । ਦਾਗ ਦੀਆ ਰਸੀਨਾ ਗਾਮ ਮੇਂ ਆਧ ਘਰੀ ਰੈਨ ਰਹੀ ।

[ਭੱਟ ਵਹੀ ਜਾਦੋਬੰਸੀਆਂ ਕੀ, ਖਾਤਾ ਬੜਤੀਏ ਕਨਾਉਂਤੋਂ ਕਾ

ਮੇਂ ਆਇ ਭਾਈ ਲੱਖੀਦਾਸ ਕੋ ਕਲਾਵੇ ਮੇਂ ਲੈ ਕੇ ਤੀਨ ਵਾਰ 'ਧੰਨ ਸਿੱਖੀ' ਕਹਿ ਕੇ ਸਤਿਕਾਰਿਆ। ਇਸ ਹਾਥ ਬਾਂਧ ਬੇਨਤੀ ਕੀ ਮਹਾਰਾਜ! ਅਸੀਂ ਸਤਿਗੁਰਾਂ ਕੀ ਦੇਹ ਕੋ ਗ੍ਰਿਹਿ ਮੇਂ ਲੈ ਜਾਇ ਕੇ ਸਮੱਸਤ ਘਰ ਕੋ ਅਗਨੀ ਮੇਂ ਜਲਾਇ ਦੀਆ ਥਾ। ਅਗਲੇ ਦਿਹੁੰ—ਸੂਬਾ ਦਿਹਲੀ ਨੇ ਡੌਂਡੀ ਪਿਟਵਾਇ ਕੇ ਮਤੀਦਾਸ ਆਦਿ ਤੀਨੋਂ ਸਿੱਖਾਂ ਦੀਆਂ ਲਾਸ਼ਾਂ ਚਾਂਦਨੀ ਚੌਕ ਸੇ ਉਠਾਇ ਦੇਈਆਂ ਸਨ। ਦਿਲਵਾਲੀ ਸਿੱਖਾਂ ਇਨ ਕਾ ਦਾਹ ਸੰਸਕਾਰ ਜਹਾਂ ਬਾਬੇ ਬੁਢੇ ਕੇ ਭਾਈ ਗੁਰਦਿੱਤਾ ਜੀ ਕੀਆ ਥਾ, ਵਹਾਂ ਲੈ ਜਾ ਕੇ ਕਰ ਦੀਆ ਥਾ। ਸਤਿਗੁਰਾਂ ਇਸ ਥੀਂ ਦਿਹਲੀ ਕਾ ਸਾਰਾ ਬਿਰਤਾਂਤ ਸੁਨ ਕੇ – ਇਨ੍ਹਾਂ ਦਾਏ ਬਾਜ਼ੂ ਸੇ ਪਕੜ ਆਪਨੀ ਗੈਲ ਸਿੰਘਾਸਨ ਤੇ ਬਹਾਇ ਲੀਆ। ਮਾਤਾ ਨਾਨਕੀ ਜੀ ਤੇ ਮਾਤਾ ਗੁਜਰੀ ਨੇ ਬੜਾ ਵੈਰਾਗ ਕੀਆ। ਸਤਿਗੁਰਾਂ ਸਭ ਕੋ ਧੀਰਜ ਦਈ। ਸ੍ਰੀ ਮੁਖ ਥੀਂ ਬਚਨ ਕੀਆ :

> ਤਿਲਕ ਜੰਞੂ ਰਾਖਾ ਪ੍ਰਭ ਤਾਕਾ। ਕੀਨੋ ਬਡੋ ਕਲੂ ਮਹਿ ਸਾਕਾ।
> ਸਾਧਨ ਹੇਤ ਇਤੀ ਜਿਨ ਕਰੀ। ਸੀਸ ਦੀਆ ਪਰ ਸੀ ਨ ਉਚਰੀ।
> ਧਰਮ ਹੇਤ ਸਾਕਾ ਜਿਨ ਕੀਆ। ਸੀਸ ਦੀਆ ਪਰ ਸਿਰਰੁ ਨ ਦੀਆ।

ਬਾਲਾ ਗੁਰੂ ਜੀ ਕਾ ਇਹ ਵਾਕ ਸੁਨ ਕੇ ਸੰਗਤ ਵੈਰਾਗ ਮੇਂ ਆਇ ਗਈ। ਸਭ ਨੇ ਮੁਖ ਥੀਂ 'ਧੰਨ ਗੁਰੂ ਤੇਗ ਬਹਾਦਰ' 'ਹਿੰਦ ਕੀ ਚਾਦਰ' ਕਹਿ ਕੇ ਅਲਾਪਿਆ। 33।

## 34. ਸਾਖੀ ਬਾਬਾ ਧੀਰ ਮੱਲ ਜੀ ਕੀ ਗਢ ਰਨਥੰਭੌਰ[1] ਬੰਦੀਖਾਨੇ ਮੇਂ ਗੁਰਪੁਰੀ ਪਧਾਰਨੇ ਕੀ ਚਾਲੀ

ਸੰਮਤ ਸਤਰਾਂ ਸੈ ਬੱਤੀਸ ਕ੍ਰਿਸ਼ਨਾ ਪਖੇ ਪੋਖ ਮਾਸੇ ਛਟ ਸ਼ਨੀਵਾਰ ਕੇ ਦਿਹੁੰ ਆਦਿ ਸਿੰਘਾਸਨ ਸ੍ਰੀ ਦਮਦਮਾ ਸਾਹਿਬ ਮੇਂ ਗੁਰੂ ਤੇਗ ਬਹਾਦਰ ਜੀ ਕੇ ਨਮਿੱਤ ਰਾਖੇ ਸ੍ਰੀ ਗਰੰਥ ਜੀ ਕੇ ਪਾਠ ਕੇ ਭੋਗ ਪਾਨੇ ਕੀ ਤਿਆਰੀ ਹੂਈ। ਗੁਰੂ ਜੀ ਕਾ ਬਚਨ ਪਾਇ ਭਾਈ ਚਉਪਤ ਰਾਇ ਬੈਰਾਗ ਮੇਂ ਆਇ ਨਾਮੇਂ ਮਹਲ ਕੇ ਸਲੋਕਾਂ ਕਾ ਪਾਠ ਕੀਆ! ਸਿੱਖ ਸੰਗਤਾਂ ਸਭ ਕੇ ਮੁਖ ਥੀਂ ਏਕ ਬਾਰ 'ਧੰਨ ਗੁਰੂ ਤੇਗ ਬਹਾਦਰ, ਹਿੰਦ ਕੀ ਚਾਦਰ' ਨਿਕਲਾ। ਸਤਿਗੁਰਾਂ ਕਾ ਬਚਨ ਪਾਇ—ਅਰਦਾਸੀਏ ਸਿੱਖ ਨੇ ਖਲੋ ਹੋਇ ਅਰਦਾਸ ਕੀ, ਸਭ ਸੰਗਤ 'ਧੰਨ ਗੁਰੂ ਤੇਗ ਬਹਾਦਰ' ਅਲਾਪਨੇ ਲਾਗੀ। ਮਾਤਾ ਨਾਨਕੀ ਜੀ ਨੇ ਦੀਵਾਨ ਦਰਘਾ ਮੱਲ ਸੇ ਕਹਾ ਕਿ ਅਬ ਦਸਤਾਰਬੰਦੀ ਕੀ ਰਸਮ ਅਦਾਇ ਕੀ ਜਾਏ। ਬਚਨ ਪਾਇ ਦੀਵਾਨ ਦਰਘਾ ਮੱਲ ਜੀ ਆਗੇ ਆਇ ਬੈਠੇ। ਪ੍ਰਿਥਮੇਂ ਮਾਤਾ ਸੁਲੱਖਨੀ ਜੀ ਨੇ ਪਗੜੀ ਭੇਟ ਕੀ। ਪਗੜੀ ਕੀ ਰਸਮ ਅਦਾਇ ਹੋਇ ਜਾਨੇਂ ਕੇ ਉਪਰੰਤ ਤ੍ਰਿਹਾਵਲ ਪ੍ਰਸਾਦ ਕੀ ਦੇਗ ਸੰਗਤ ਮੇਂ ਵਰਤਾਈ ਗਈ। ਸਿੱਖ ਸੰਗਤਾਂ ਇੱਕ ਟਕ ਹੋਇ ਕੇ ਬਾਲਾ ਗੁਰੂ ਜੀ ਕੀ ਤਰਫ ਦੇਖ ਰਹੀਆਂ ਸੀ, ਸਭਸ ਕੇ ਨੈਣੋਂ ਮੇਂ ਜ਼ਾਰ ਜ਼ਾਰ ਨੀਰ ਬਹਿ ਰਹਾ ਥਾ। ਗੁਰੂ

---

1. ਸਾਢੇ ਤਿੰਨ ਕੋਹ ਵਿਚ ਫੈਲਿਆ ਰਣ ਥੰਭੋਰ ਦਾ ਕਿਲ੍ਹਾ ਰਾਜਪੂਤਾਨੇ ਵਿਚ ਬਿਖੜੇ ਪਹਾੜ 'ਤੇ ਹੈ। ਮੁਗ਼ਲ ਜ਼ਮਾਨੇ ਇਥੇ ਖ਼ਤਰਨਾਕ ਕੈਦੀ ਰੱਖੇ ਜਾਂਦੇ ਸਨ।

ਜੀ ਨੇ ਸਭ ਸੇ ਧੀਰਜ ਦਈ, ਬਚਨ ਹੂਆ ਭਾਈ ਸਿੱਖੋ ! ਪਿਤਾ ਗੁਰੂ ਜੀ ਨੇ ਰੱਬੀ ਭਾਣੇ ਕੋ ਮੀਠਾ ਕਰ ਕੇ ਮਾਨਾ ਹੈ ਅਤੇ ਮੁਖ ਥੀਂ ਸੀ ਤੱਕ ਉਚਾਰਨ ਨਹੀਂ ਕੀ। ਇਹ ਸਾਕਾ ਜਬ ਤੀਕ ਸੂਰਜ ਤੇ ਚਾਂਦ ਖੜਾ ਹੈ, ਹਮੇਸ਼ਾ ਲਈ ਚਮਕੇਗਾ।

ਸਤਿਗੁਰਾਂ ਕਹਾ, ਭਾਈ ਸਿੱਖੋ ! ਭਾਣਾ ਅਮਿੱਟ ਹੈ ਇਹ ਮਿਟ ਨਹੀਂ ਸਕਦਾ, ਦੇਖੀਏ ਭਗਵਾਨ ਰਾਮਚੰਦਰ ਜੀ ਨੇ —ਬਾਰਾਂ ਸਾਲ ਕਾ ਬਨਵਾਸ ਭੋਗਾ। ਸ੍ਰੀ ਕ੍ਰਿਸ਼ਨ ਜੀ ਜਿਸੇ ਸੋਲਾਂ ਕਲਾਂ ਸੰਪੂਰਨ ਮਾਨਾ ਗਿਆ ਹੈ —ਉਸੇ ਗਵਾਲਿਆਂ ਕੇ ਘਰ ਰਹਿਨਾ ਪਿਆ। ਏਸੇ ਤਰ੍ਹਾਂ ਹੋਰ ਕਈ ਰਿਸ਼ੀ ਮੁਨੀ ਇਸ ਸੰਸਾਰ ਬੀਚ ਹੋਇ ਚੁਕੇ ਹੈਂ, ਸਭ ਨੇ ਭਾਣੇ ਕੋ ਮਾਨਾਂ ਹੈ। ਮੇਰੇ ਪਿਤਾ ਜੀ ਸਰਬ ਸ਼ਕਤੀਮਾਨ ਥੇ, ਉਨ੍ਹਾਂ ਅਜ਼ਮਤ ਦਿਖਾਨੀ ਮਦਾਰੀਆਂ ਕਾ ਕਾਮ ਸਮਝਾ[1]। ਦਿਹਲੀ ਮੇਂ ਉਨ੍ਹੋਂ ਕਰਾਮਾਤ ਕੋ ਕਹਿਰ ਬਤਾਇਆ, ਕਹਾ ਕਿ ਪ੍ਰਭੂ ਕੇ ਪਿਆਰੇ ਉਸ ਰਾਜ਼ਕ ਕੀ ਰਜ਼ਾਇ ਮੇਂ ਚਾਲਤੇ ਹੈਂ। ਜੋ ਕਿਰਿਆ ਪਿਤਾ ਗੁਰੂ ਜੀ ਨੇ ਏਸ ਕਲੀਕਾਲ ਕੇ ਜੁਗ ਮੇਂ ਕੀ ਹੈ ਨਾ ਆਗੇ ਕਿਸੇ ਕੀ, ਨਾ ਪਾਛੇ ਕਰਨੀ ਹੈ। ਉਹ ਮਹਾਂਪੁਰਖ ਸਦਾ ਕੇ ਲੀਏ ਅਮਰ ਹੈਂ, ਉਨ ਕਾ ਨਾਮ ਹਮੇਸ਼ਾਂ ਕੇ ਲੀਏ ਅਚੱਲ ਰਹੇਗਾ। ਸਤਿਗੁਰਾਂ ਦੀਵਾਨ ਦਰਘਾ ਮੱਲ ਸੇ ਕਹਿ ਕੇ ਦੀਵਾਨ ਕੀ ਸਮਾਪਤੀ ਕਰਾਈ। ਸੰਗਤਾਂ ਆਪੋ ਆਪਣੇ ਟਿਕਾਣਿਆਂ ਤੇ 'ਧੰਨ ਗੁਰੂ ਤੇਗ ਬਹਾਦਰ' ਆਖਦੀਆਂ ਆਇ ਗਈਆਂ। ਉਧਰ ਦਿਹਲੀ ਦਰਬਾਰ ਮੇਂ ਕਿਸੇ ਦੋਖੀ ਪੁਰਸ਼ ਨੇ ਜਾਇ ਕਹਾ ਕਿ ਬਕਾਲਾ ਗਾਮ ਮੇਂ ਹਰ ਸਾਲ ਬੈਸਾਖੀ ਤੇ ਦੀਵਾਲੀ ਤੇ ਨਾਨਕਪੰਥੀ ਇਕੱਤਰ ਹੋਤੇ ਹੈਂ। ਇਹ (ਗੁਰੂ) ਤੇਗ ਬਹਾਦਰ ਕੀ ਤਰ੍ਹਾਂ ਇਸ ਕੇ ਭਤ੍ਰੀਏ - ਧੀਰ ਮੱਲ ਕੋ ਅਪਨਾਂ ਪੀਰ ਮਾਨਤੇ ਹੈਂ, ਹਮ ਨੇ ਆਇ ਕੇ ਉਸ ਕਾ ਪਤਾ ਦੇ ਦੀਆ ਹੈ ਆਗੇ ਜਨਾਬ ਕੀ ਮਰਜ਼ੀ।

ਬਾਦਸ਼ਾਹ ਸੁਨ ਕੇ ਆਗ ਬਘੋਲਾ ਹੋਇ ਗਿਆ। ਇਸ ਲਵਪੁਰੀ ਹਾਕਮ ਕੇ ਨਾਮ ਫੁਰਮਾਨ ਜਾਰੀ ਕੀਆ ਕਿ ਉਸੇ ਪਕੜ ਕੇ ਮੇਰੇ ਰੋਬਰੂ ਦਿਹਲੀ ਮੇਂ ਪੇਸ਼ ਕੀਆ ਜਾਏ। ਹੁਕਮ ਪਾਇ ਸੂਬਾ ਲਵਪੁਰੀ ਨੇ ਅਪਨਾ ਏਕ ਅਹਿਲਕਾਰ ਭੇਜ ਬਕਾਲਾ ਗਾਮ ਸੇ ਧੀਰਮੱਲ ਕੋ ਬੁਲਾਇ ਭੇਜਾ। ਇਸ ਕੇ ਗੈਲ ਦੋ ਸਿੱਖ—ਭਾਈ ਸ਼ੀਹਾਂ ਤੇ ਭਾਈ ਦਮੋਦਰ ਆਏ। ਸੂਬਾ ਲਵਪੁਰੀ ਨੇ ਇਨ੍ਹੈਂ ਦਿਹਲੀ ਰਵਾਨਾ ਕਰ ਦੀਆ। ਸੂਬਾ ਦਿਹਲੀ ਨੇ ਇਨ ਤੀਨੋਂ ਕੋ ਪ੍ਰਿਥਮੇ ਕੋਤਵਾਲੀ ਮੇਂ ਬੰਦ ਕਰ ਕੇ ਅਗਲੇ ਦਿਹੁੰ ਬਾਦਸ਼ਾਹ ਕੇ ਪੇਸ਼ ਕੀਆ। ਬਾਦਸ਼ਾਹ ਨੇ ਕਹਾ—ਅੱਵਲ ਤੋ ਕਰਾਮਾਤ ਦਿਖਾਈਏ, ਜੇ ਨਹੀਂ ਤਾਂ ਇਸਲਾਮ ਕਬੂਲ ਕਰਨਾ ਜ਼ਰੂਰੀ ਹੋਇਗਾ। ਆਗੇ ਸੇ ਬਾਬਾ ਜੀ ਨੇ ਕਹਾ—ਕਰਾਮਾਤ ਤੋ ਨਾਮ ਕਹਿਰ ਕਾ ਹੈ, ਇਹ ਹਮੈ ਦਿਖਾਨੀ ਨਹੀਂ। ਦੂਜਾ ਜੇ ਇਸਲਾਮ ਕਬੂਲ ਕਰ ਕੇ ਫਿਰ ਵੀ ਮਰਨਾ ਹੈ ਤਾਂ ਸਾਨੂੰ ਐਸਾ ਦੀਨ ਕਬੂਲ ਨਹੀਂ। ਬਾਦਸ਼ਾਹ ਔਰੰਗਜ਼ੇਬ ਬਾਬਾ ਧੀਰ ਮੱਲ ਕੀਆਂ ਖਰੀਆਂ ਬਾਤਾਂ ਸੁਨ ਕੇ ਚੁਪ ਹੋਇ ਗਿਆ। ਇਸੇ ਇਨ ਤੀਨੋ ਕੋ ਗਢ ਰਨਥੰਬੋਰ ਮੇਂ ਭਿਜਵਾਇ ਦੀਆ। ਵਹਾਂ ਬਾਬਾ ਜੀ ਕੋ ਦੁਸ਼ਟਾਂ ਘਣਾ ਕਸ਼ਟ ਦੀਆ। ਇਸੀ ਗੜ੍ਹ ਮੇਂ ਸਾਲ ਸਤਰਾਂ

1. ਨਾਟਕ ਚੇਟਕ ਕੀਏ ਕੁਕਾਜਾ। ਪ੍ਰਭੁ ਲੋਗਨ ਕੈ ਆਵਤ ਲਾਜਾ।
[ਬਚਿਤ੍ਰ ਨਾਟਕ

ਸੈ ਚਉਂਤੀਸ ਮੰਗਸਰ (ਮਘਰ) ਸੁਦੀ ਦੂਜ ਸੁਕਰਵਾਰ ਕੇ ਦਿਵਸ ਏਸ ਫਾਨੀ ਸੰਸਾਰ ਸੇ ਡੇਢ ਪਹਿਰ ਦਿਹੁ ਚੜ੍ਹੇ ਗੁਰਪੁਰੀ ਪਧਾਰ ਗਏ।'[1] ਔਰੰਗਜ਼ੇਬ ਚਾਹਤਾ ਥਾ ਕਿ ਹਿੰਦ ਮੇਂ ਇਸਲਾਮ ਕੇ ਬਗੈਰ ਔਰ ਕਾਈ ਧਰਮ ਵਧੇ ਫੁਲੇ ਨਾ, ਮੁਹੰਮਦੀ ਦੀਨ ਹੀ ਸਾਰੇ ਪ੍ਰਫੁਲਤ ਹੋਇ। ਇਸੇ ਪੰਜਾਬ ਮੇਂ ਕੇਵਲ ਗੁਰੂ ਨਾਨਕ ਜੀ ਕੀ ਗਾਦੀ ਹੀ ਨਜ਼ਰ ਆਇ ਰਹੀ ਸੀ, ਜਿਸ ਕਾ ਅਸਰ ਸਾਰੇ ਹਿੰਦ ਮੇਂ ਪੜ ਰਹਾ ਥਾ। ਇਹ ਏਸ ਗਾਦੀ ਕਾ ਅਸਰ ਰਸੂਖ ਸਾਰੇ ਹਿੰਦ ਮੇਂ ਖਤਮ ਕੀਆ ਚਾਹਤਾ ਥਾ। ਇਸੇ ਪਤਾ ਚਲਾ ਕਿ ਸੋਢੀ ਧੀਰ ਮੱਲ ਕਾ ਬੇਟਾ ਰਾਮ ਚੰਦ ਭੀ ਆਪਨੇ ਵਾਲਦ ਕੀ ਤਰਹ ਗਾਦੀ ਕੋ ਚਲਾਇ ਰਹਾ ਹੈ। 34।

## 35. ਸਾਖੀ ਬਾਬਾ ਰਾਮਚੰਦ ਜੀ ਕੀ ਬਕਾਲਾ ਗਾਮ ਸੇ ਫੜੇ ਜਾਨੇ ਕੀ ਚਾਲੀ

ਔਰੰਗਜ਼ੇਬ ਬੜਾ ਮੁਤੱਸਬੀ ਮੁਸਲਮਾਨ ਥਾ। ਇਸ ਹਾਕਮ ਲਵਪੁਰੀ ਕੇ ਨਾਮ ਹੁਕਮ ਜਾਰੀ ਕੀਆ ਕਿ ਇਸੈ ਪਕੜ ਕੇ ਮੇਰੇ ਰੋਬਰੂ ਪੇਸ਼ ਕੀਆ ਜਾਏ। ਹੁਕਮ ਪਾਇ ਲਵਪੁਰੀ ਸੂਬੇ ਨੇ ਏਕ ਅਹਿਲਕਾਰ ਭੇਜ ਬਾਬਾ ਰਾਮਚੰਦ ਜੀ ਕੋ ਪਕੜ ਮੰਗਾਇਆ। ਇਨ ਕੇ ਗੈਲ – ਭਾਈ ਈਸ਼ਰ, ਭਾਈ ਧਰਮਾ ਤੇ ਤੁਲਸੀ ਤੀਨ ਸਿੱਖ ਆਏ। ਬਾਬਾ ਰਾਮਚੰਦ ਜੀ ਸੇ ਹਾਕਮ ਲਵਪੁਰੀ ਨੇ ਕਹਾ, 'ਪੀਰ ਜੀ! ਆਪ ਕੋ ਬਾਦਸ਼ਾਹ ਸਲਾਮਤ ਦਿਹਲੀ ਨੇ ਬੁਲਾਇਆ ਹੈ।' ਅਗਲੇ ਦਿਵਸ ਇਨ੍ਹੈ ਲਵਪੁਰ ਸੇ ਦਿਹਲੀ ਕੀ ਤਰਫ ਰਵਾਨਾ ਕੀਆ ਗਿਆ। ਬਾਬਾ ਰਾਮ ਚੰਦ ਜੀ ਰਾਸਤੇ ਕਾ ਪੰਧ ਮੁਕਾਇ ਕੈ ਸਮੇਤ ਤੀਨ ਸਿੱਖੋਂ ਕੇ ਦਿਹਲੀ ਮੇਂ ਆਇ ਪਹੁੰਚੇ। ਸੂਬਾ ਦਿਹਲੀ ਨੇ ਇਨ੍ਹੈ ਏਕ ਰਾਤ ਕੋਤਵਾਲੀ ਮੇਂ ਰਾਖ ਅਗਲੇ ਦਿਵਸ ਬਾਦਸ਼ਾਹ ਔਰੰਗਜ਼ੇਬ ਕੇ ਪੇਸ਼ ਕੀਆ। ਬਾਦਸ਼ਾਹ ਨੇ ਇਨ੍ਹੈ ਕਹਾ, 'ਪੀਰ ਜੀ ! ਜਾਂ ਤਾਂ ਕਾਈ ਅਜ਼ਮਤ ਦਿਖਾਈਏ ਜਾਂ ਇਸਲਾਮ ਕਬੂਲ ਕਰਨੇ ਕੇ ਲੀਏ ਤਿਆਰ ਹੋ ਜਾਏਂ। ਅਗਰ ਆਪ ਇਨ ਦੋਨੋਂ ਸ਼ਰਤਾਂ ਮੇਂ ਸੇ ਕਿਸੀ ਕੋ ਨਾ ਮਾਨੇ ਫਿਰ ਮਰਨਾ ਕਬੂਲ ਕਰਨਾ ਹੋਇਗਾ।' ਬਾਬਾ ਰਾਮਚੰਦ ਜੀ ਬੋਲੇ—'ਬਾਦਸ਼ਾਹ ਅਜ਼ਮਤ ਤਾਂ ਕਹਿਰ ਕਾ ਨਾਮ ਹੈ, ਇਹ

---

1. (ੳ) ਗੁਰੂ ਧੀਰ ਮੱਲ ਬੇਟਾ ਗੁਰਦਿੱਤਾ ਜੀ ਕਾ, ਪੋਤਾ ਗੁਰੂ ਹਰਿਗੋਬਿੰਦ ਜੀ ਮਹਿਲ ਛਟੇ ਕਾ, ਪੜਪੋਤਾ ਗੁਰੂ ਅਰਜਨ ਜੀ ਕਾ—ਬੰਸ ਗੁਰੂ ਰਾਮਦਾਸ ਜੀ ਕੀ ਸੂਰਜ-ਬੰਸੀ—ਗੋਸਲ ਗੋਤਰਾ ਸੋਢੀ ਖੱਤਰੀ ਬਾਸੀ ਬਕਾਲਾ...ਸ਼ਾਹੀ ਹੁਕਮ ਸੇ ਗਢ ਰਨਥੰਭੌਰ ਆਏ—ਸਾਲ ਸਤਰਾਂ ਸੈ ਚਉਂਤੀਸ ਮੰਗਸਰ (ਮਘਰ) ਸੁਦੀ ਦੂਜ ਗੁਰੂਵਾਰ ਕੇ ਦਿਵਸ ਡੇਢ ਪਹਿਰ ਦਿਹੁ ਚੜ੍ਹੇ ਸਮਾਣੇ। ਏਕ ਸਾਲ ਦੋ ਮਾਸ ਪਾਂਚ ਦਿਹੁ ਬੰਦੀਖਾਨੇਂ ਬੰਦ ਰਹੇ। ਦੁਸ਼ਟੋਂ ਨੇ ਸਰੀਰ ਕੋ ਘਨਾਂ ਕਸ਼ਟ ਦੀਆ, ਗੁਰੂ ਨੇ ਭਾਣੇ ਕੋ ਮਾਨਾਂ।

[ਭੱਟ ਵਹੀ ਤਲਉਂਢਾ ਤੇ ਮੁਲਤਾਨੀ ਸਿੰਧੀ, ਖਾਤਾ ਰਮਾਨਿਆਂ ਕਾ

(ਅ) 'ਸੰਮਤ 1734 ਮਘਰ ਸੁਦੀ 2 ਸ਼ੁਕਰਵਾਰ ਸ੍ਰੀ ਗੁਰੂ ਧੀਰ ਮੱਲ ਜੀ ਸਮਾਣੇ ਡੇਢ ਪਹਿਰ ਦਿਨ ਚੜ੍ਹੇ ਰਨਥੰਭੌਰ ਬਿਖੇ।'

[ਚਰਿਤਰ ਜੋਤੀ ਜੋਤਿ ਸਮਾਵਣੇ ਕਾ (ਲਿਖਤੀ ਆਦਿ ਬੀੜ, ਬੁੰਗਾ ਰਾਗੀਆਂ ਸ੍ਰੀ ਹਜ਼ੂਰ ਸਾਹਿਬ)

ਹਮੈ ਦਿਖਾਨੀ ਨਹੀਂ। ਦੀਨ ਮੁਹੰਮਦੀ ਤਦ ਕਬੂਲ ਕਰੀਏ ਜੇ ਹਮੇਸ਼ਾਂ ਜ਼ਿੰਦਾ ਰਹਿਨਾ ਹੋਏ, ਜੇ ਮੁਸਲਮਾਨ ਹੋਇ ਕੇ ਵੀ ਮਰਨਾ ਹੈ ਤਾਂ—ਅਪਨਾਂ ਪਿਤਾ ਪਿਤਾਮੀ ਧਰਮ ਕਿਉਂ ਛੋਰੀਏ ? ਤੀਜੀ ਸ਼ਰਤ ਜੋ ਆਪ ਨੇ ਹਮੈ ਕਹੀ ਹੈ, ਹਮੈ ਮੌਤ ਕਬੂਲ ਹੈ, ਹਮ ਇਸ ਕੇ ਲੀਏ ਤਿਆਰ ਹਾਂ।'

ਬਾਬਾ ਰਾਮਚੰਦ ਜੀ ਕੀ ਆਯੂ ਅਜੇ ਤੀਸ ਸਾਲਾਂ ਕੇ ਕਰੀਬ ਸੀ, ਇਨ੍ਹੈ ਬਾਦਸ਼ਾਹ ਸੇ ਚੰਗੇ ਸੁਆਲ ਜਬਾਬ ਕੀਏ। ਨਜ਼ਦੀਕ ਬੈਠੇ ਸ਼ਾਹੀ ਕਾਜ਼ੀ ਨੇ ਕਹਾ, 'ਬਾਦਸ਼ਾਹ ਸਲਾਮਤ ! ਇਨ੍ਹੈ ਪਹਿਲੇ ਸੇ ਹੀ ਐਸੀ ਗੁੜ੍ਹਤੀ ਮਿਲੀ ਹੈ ਇਹ ਲੌਗ ਮਾਨਨੇ ਵਾਲੇ ਨਹੀਂ। ਇਨ ਕੇ ਬਡੇਰੇ (ਗੁਰੂ) ਅਰਜਨ ਨੇ ਕਬ ਮਾਨਾ ਥਾ, ਅਜੇ ਕੱਲ ਕੀ ਬਾਤ ਹੈ (ਗੁਰੂ) ਤੇਗ ਬਹਾਦਰ, ਇਨ ਕਾ ਪਿਤਾ ਧੀਰਮੱਲ ਆਪ ਨੇ ਦੇਖ ਹੀ ਲੀਆ ਹੈ। ਇਹ ਵੀ ਉਨ ਕਾ ਪੁਤਰ ਪੌਤਰਾ ਹੈ, ਇਸੇ ਵੀ ਦੰਡ ਦੇ ਕੇ ਦੇਖ ਲੀਆ ਜਾਏ, ਵਰਨਾ ਇਸੇ ਵੀ ਉਨ ਕੇ ਪਾਛੇ ਜਹੰਨਮ ਮੇਂ ਭੇਜ ਦੀਆ ਜਾਏ।' ਬਾਦਸ਼ਾਹ ਨੇ ਇਨ੍ਹੈ ਕੋਤਵਾਲੀ ਮੇਂ ਭੇਜ ਦੀਆ। ਅਗਲੇ ਦਿਵਸ ਸਖਤੀ ਕਾ ਦੌਰ ਸੁਰੂ ਹੋਆ। ਕੋਤਵਾਲ ਨੇ ਇਨ੍ਹੈ ਘਣਾ ਕਸ਼ਟ ਦੀਆ ਪਰੰਤੂ ਸ੍ਰੀ ਰਾਮਚੰਦ ਜੀ ਨੇ ਇਨ ਕੀ ਏਕ ਨ ਮਾਨੀ। ਕੋਤਵਾਲ ਨੇ ਜਦ ਸਖਤੀ ਕਰ ਕੇ ਦੇਖ ਲੀਆ, ਇਸੇ ਬਾਦਸ਼ਾਹ ਸੇ ਕਹਿ ਭੇਜਾ ਕਿ ਹਿੰਦੂ ਪੀਰ ਕਾਈ ਬਾਤ ਨਹੀਂ ਮਾਨਤਾ। ਬਾਦਸ਼ਾਹ ਸੁਨ ਕੇ ਬੜਾ ਹੈਰਾਨ ਹੂਆ, ਆਖਰ ਇਸ ਕਹਿ ਭੇਜਾ ਕਿ ਉਸੇ ਮੌਤ ਕੇ ਘਾਟ ਉਤਾਰ ਦੀਆ ਜਾਏ। ਸ਼ਾਹੀ ਹੁਕਮ ਆਨੇ ਕੀ ਦੇਰ ਸੀ, ਕੋਤਵਾਲ ਨੇ ਇਨ ਚਾਰੋਂ ਕੋ ਕੋਤਵਾਲੀ ਸੇ ਬਾਹਰ ਚਾਂਦਨੀ ਚੌਂਕ ਮੇਂ ਲੈ ਆਂਦਾ। ਸਾਲ ਸਤਰਾਂ ਸੈ ਪੈਂਤੀਸ ਭਾਦਵ ਵਦੀ ਏਕਮ ਬੁਧਵਾਰ ਕੇ ਦਿਹੁ ਸਵਾ ਪਹਿਰ ਦਿਵਸ ਚਢੇ ਬਾਬਾ ਜੀ ਕੇ ਸਾਥੀ ਤੀਨ ਸਿੱਖੋਂ ਕੋ ਕਾਜ਼ੀ ਨੇ ਫ਼ਤਵਾ ਦੀਆ, ਕਹਾ ਇਨ ਕੇ ਬਦਨ ਸੇ ਰੂੰਈ ਵਲ੍ਹੇਟ ਲਾਠ ਕੇ ਗੈਲ ਬਾਂਧ ਅਨਲ (ਅੱਗ) ਲਗਾਇ ਜ਼ਿੰਦਾ ਜਲਾਇ ਦੀਏ ਜਾਇਂ। ਹੁਕਮ ਪਾਏ ਦਰੋਗਾ ਜੇਲ੍ਹ ਨੇ ਪ੍ਰਿਥਮੇਂ ਈਸਰ, ਬਾਦ ਮੇਂ ਧਰਮਾਂ ਤੇ ਤੁਲਸੀ ਕੋ ਲਾਠ ਸੇ ਬਾਂਧ ਸ਼ਹਾਦਤ ਕਾ ਜਾਮ ਪੀਲਾਇ ਦੀਆ।

ਇਨ ਤੀਨ ਸਿੱਖੋਂ ਨੇ ਭਾਣੇ ਕੋ ਮਾਨ ਹਸੂੰ ਹਸੂੰ ਕਰਦਿਆਂ ਇਸ ਮਾਤ ਲੋਕ ਸੇ ਪਿਆਨਾ ਕੀਆ। ਬਾਬਾ ਰਾਮਚੰਦ ਜੀ ਨੇ ਇਨ ਸਿੱਖੋਂ ਕੀ ਸ਼ਹਾਦਤੇਂ ਬਰੋਟੇ ਕੇ ਨੀਚੇ ਬੈਠੇ ਅਪਨੀ ਆਂਖੋਂ ਸੇ ਦੇਖੀਂ। ਬਾਬਾ ਰਾਮਚੰਦ ਜੀ ਸ੍ਰੀ ਜਪੁਜੀ ਸਾਹਿਬ ਕਾ ਪਾਠ ਕਰ ਰਹੇ ਥੇ, ਇਨ੍ਹੈ ਦੇਖ ਸ਼ਾਹੀ ਕਾਜ਼ੀ ਬੋਲਾ, ਇਹ ਕਾਈ ਕਲਾਮ ਪੜ੍ਹ ਰਹਾ ਹੈ, ਇਸੇ ਵੀ ਇਨ ਕੇ ਗੈਲ ਅਗਲੇ ਜਹਾਨ ਕੋ ਤੋਰਾ ਜਾਏ। ਹੁਕਮ ਪਾਏ—ਪੂਰਬੀਏ ਜੱਲਾਦ ਮੁਹੰਮਦ ਹੁਸੈਨ ਨੇ ਤਲਵਾਰ ਸੇ ਬਾਬਾ ਜੀ ਕਾ ਸੀਸ ਧੜ ਸੇ ਜੁਦਾ ਕਰ ਦੀਆ।[1] ਕੋਤਵਾਲ ਨੇ ਨਗਰ ਵਾਸੀ ਹਿੰਦੂਆਂ ਸੇ ਕਹਾ ਕਿ ਚਾਰੋਂ ਕੀਆਂ ਲਾਸ਼ਾਂ ਉਠਾਇ ਕੇ ਲੈ ਜਾਈਏ। ਹੁਕਮ ਪਾਇ ਭਾਈ ਗੁਰਬਖ਼ਸ਼ ਰਾਇ ਆਦਿ ਦਿਲਵਾਲੀ ਸਿੱਖਾਂ ਲਾਸ਼ਾਂ ਉਠਾਇ ਭੋਗਲਪੁਰ ਗਾਉਂ ਕੇ ਸਮੀਪ

---

1. 'ਸੰਮਤ 1735 ਭਾਦਉਂ ਵਦੀ 1 ਬੁਧਵਾਰ ਇਕ ਘੜੀ ਦਿਨ ਚੜ੍ਹੇ, ਸ੍ਰੀ ਗੁਰੂ ਰਾਮ ਚੰਦ ਜੀ ਸਮਾਣੇ —ਦਿਹਲੀ ਵਿਖੇ।'

[ਲਿਖਤੀ ਆਦਿ ਬੀੜ, ਬੁੰਗਾ ਰਾਗੀਆਂ ਸ੍ਰੀ ਹਜ਼ੂਰ ਸਾਹਿਬ

ਜਮਨਾ ਨਦੀ ਕੇ ਤਟ ਪਰ ਇਨ ਚਾਰੋਂ ਕਾ ਦਾਹ ਸੰਸਕਾਰ ਕੀਆ। ਚੌਥੇ ਦਿਵਸ ਇਨ ਕੀਆਂ ਅਸਥੀਆਂ ਚੁਣ ਕੇ ਬਕਾਲਾ ਗਾਮ ਮੇਂ ਭੇਜ ਦੀਂ। ਸਤਾਰਮੀਂ ਤੇ ਭਾਦਵ ਸੁਦੀ ਦੂਜ ਸੁਕਰਵਾਰ ਕੇ ਦਿਹੁੰ ਭਾਈ ਕਲਿਆਨੇ ਕੀ ਧਰਮਸਾਲਾ ਸ੍ਰੀ ਗ੍ਰੰਥ ਜੀ ਕੇ ਰਾਖੇ ਪਾਠ ਕਾ ਭੋਗ ਪਾਇਆ। ਉਧਰ ਭਾਈ ਗੁਰਬਖਸ਼ ਤੇ ਨਾਨੂੰ ਦੋਇ ਸਿੱਖ ਇਨ ਚਹੁੰਵਾਂ ਕੀਆਂ ਅਸਥੀਆਂ ਲੈ ਕੇ ਬਕਾਲਾ ਗਾਮ ਮੇਂ ਆਇ ਗਏ। ਦਿਹਲੀ ਸੇ ਆਈਆਂ ਅਸਥੀਆਂ ਦੇਖ ਬਾਬਾ ਰਾਮ ਚੰਦ ਕੀ ਮਾਤਾ ਤੁਲਸਾਂ ਦੇਈ ਨੇ ਬੜਾ ਬੈਰਾਗ ਕੀਆ। ਸੁਨਨੇ ਵਾਲਿਓਂ ਕੀ ਆਂਖੋਂ ਸੇ ਆਂਸੂ ਵਹਿ ਤੁਰੇ। ਬਾਬਾ ਭਾਰ ਮੱਲ ਜੀ ਨੇ ਸਭ ਕੋ ਧੀਰਜ ਦੀ।35।

## 36. ਸਾਖੀ ਬਾਬਾ ਭਾਰਮੱਲ ਕਾ ਬਕਾਲਾ ਛੋਰ ਕਰਤਾਰਪੁਰ ਜਾਨੇ ਕੀ ਚਾਲੀ

ਬਾਬਾ ਭਾਰ ਮੱਲ ਜੀ ਨੇ ਬਕਾਲਾ ਗਾਉਂ ਮੇਂ ਭਾਦਵ ਸੁਦੀ ਦੂਜ ਸੁਕਰਵਾਰ ਕੇ ਦਿਵਸ ਸਤਾਰ੍ਹਮੀ ਤੇ ਆਪਨੇ ਭਰਾਤਾ ਬਾਬਾ ਰਾਮਚੰਦ ਜੀ ਅਤੇ ਉਨ ਕੇ ਸਾਥੀ ਸਿੱਖਾਂ ਨਮਿੱਤ ਸ੍ਰੀ ਗ੍ਰੰਥ ਜੀ ਕੇ ਰਾਖੇ ਪਾਠ ਕਾ ਭੋਗ ਪਾਇਆ। ਦਸਮ ਗੁਰੂ ਚੱਕ ਨਾਨਕੀ ਸੇ ਆਪ ਤਾਂ ਕਈ ਰੁਝੇਵਿਆਂ ਕਰਕੇ ਨਾ ਗਏ, ਦੀਵਾਨ ਧਰਮ ਚੰਦ ਛਿਬਰ ਕੋ ਇਕੋਤਰ ਸੌ ਰੁਪਇਆ ਦੇ ਕੇ ਭੇਜ ਦੀਆ। ਸੰਗਤ ਨੇ ਬਾਬਾ ਰਾਮ ਚੰਦ ਕੇ ਲਘੂ ਭਾਈ ਸ੍ਰੀ ਭਾਰ ਮੱਲ ਜੀ ਕੋ ਬਕਾਲਾ ਗਾਦੀ ਤੇ ਬਹਾਇਆ। ਅਗਲੇ ਦਿਵਸ ਸ੍ਰੀ ਆਸਾ ਜੀ ਦੀ ਵਾਰ ਕੇ ਕੀਰਤਨ ਉਪਰੰਤ ਸਿੱਖ ਸੰਗਤਾਂ ਅਰਦਾਸ ਕੀ, ਜੀ ਸੱਚੇ ਪਾਤਸ਼ਾਹ! ਔਰੰਗਜ਼ੇਬ ਕੀ ਨਿਗਾਹ ਬਕਾਲਾ ਗਾਦੀ ਪਰ ਹੈ। ਇਸੈ ਛੋਰ ਕੇ ਗੁਰੂ ਅਰਜਨ ਜੀ ਕੇ ਬਸਾਏ ਨਗਰ ਕਰਤਾਰਪੁਰ ਮੇਂ ਚਲੇ ਜਾਨਾ ਉਚਿਤ ਰਹੇਗਾ। ਬਾਬਾ ਜੀ ਨੇ ਸਿੱਖ ਸੰਗਤਾਂ ਕਾ ਕਹਿਨਾ ਠੀਕ ਮਾਨਾ। ਬਕਾਲਾ ਨਗਰੀ ਕਾ ਨਿਵਾਸ ਛੋਰ ਕੇ ਕਰਤਾਰਪੁਰ ਜਾਨੇ ਕੀ ਤਿਆਰੀ ਕੀ। ਬਕਾਲਾ ਨਗਰੀ ਮੇਂ ਮਸੰਦਾਂ ਕੇ ਨਾਮ ਹੁਕਮਨਾਮੇ ਜਾਰੀ ਕੀਏ ਗਏ ਕਿ ਜਿਨ੍ਹੇ ਦਰਸਨ ਪਾਨੇ ਆਨਾ ਹੋਇ, ਉਹ ਆਗੇ ਸੇ ਦੁਆਬੇ ਮੇਂ ਕਰਤਾਰਪੁਰ ਆਏਂ। ਅਸੀਂ ਦੇਸ-ਚਾਲ ਕਰਕੇ ਬਕਾਲਾ ਗਾਮ ਕਾ ਨਿਵਾਸ ਛੋਰ ਕੇ ਗੁਰੂ ਅਰਜਨ ਦੇਵ ਜੀ ਕੀ ਨਗਰੀ ਮੇਂ ਜਾਇ ਰਹੇ ਹਾਂ। ਇਸੀ ਸਮੇਂ ਚੱਕ ਨਾਨਕੀ ਸੇ ਗੁਰੂ ਜੀ ਕਾ ਭੇਜਾ ਭਾਈ ਮਨੀ ਰਾਮ ਬਕਾਲਾ ਨਗਰੀ ਮੇਂ ਆਇਆ। ਇਸ ਨੇ ਹਾਥ ਬਾਂਧ ਸਤਿਗੁਰਾਂ ਕਾ ਸੰਦੇਸ਼ ਦੀਆ। ਬੇਨਤੀ ਕੀ—ਮਹਾਰਾਜ! ਸਤਿਗੁਰਾਂ ਪੰਚਮ ਸਤਿਗੁਰਾਂ ਵਾਲੀ ਸ੍ਰੀ ਗ੍ਰੰਥ ਜੀ ਕੀ ਬੀੜ ਮਾਂਗੀ ਹੈ। ਉਨ੍ਹਾਂ ਪੀਛੇ ਲਿਖੀਆਂ ਗਈਆਂ ਬੀੜਾਂ ਕੀ ਸੁਧਾਈ ਕਰਨੀ ਹੈ। ਬਾਬਾ ਭਾਰ ਮੱਲ ਜੀ ਨੇ ਕਹਾ—ਤੁਸਾਂ ਸਤਿਗੁਰਾਂ ਸੇ ਬੇਨਤੀ ਕਰ ਦੇਨਾ ਕਿ ਅਸੀਂ ਬਕਾਲਾ ਨਗਰੀ ਕਾ ਨਿਵਾਸ ਛੋੜ ਕੇ ਕਰਤਾਰ ਪੁਰ ਜਾਇ ਰਹੇ ਹਾਂ।[1]

---

1. ਪਾਠਕਾਂ ਦੇ ਗਿਆਤ ਲਈ ਇਥੇ ਦੱਸਣਾ ਜ਼ਰੂਰੀ ਹੈ ਕਿ ਬਾਬਾ ਧੀਰ ਮੱਲ ਸੰਮਤ 1734 ਬਿ. (1677 ਈ.) ਮੱਘਰ ਸੁਦੀ ਦੂਜ ਗੁਰੂਵਾਰ ਕੇ ਦਿਹੁੰ ਗੁਰਪੁਰੀ ਪਧਾਰ ਗਿਆ ਸੀ। ਸੋ ਜਿਸ ਵੇਲੇ ਸਤਿਗੁਰਾਂ ਇਹ ਆਦਿ ਬੀੜ ਮੰਗਵਾਈ, ਉਸ ਵੇਲੇ ਗੱਦੀ ਤੇ ਭਾਰ ਮੱਲ ਸੀ। ਪਰੋਵਾ ਵਹੀ ਵਿਚ ਇਸ ਦਾ ਨਾਮ ਭਾਵ ਸਿੰਘ ਲਿਖਿਆ ਹੈ। ਇਸ ਬਾਰੇ ਕਰਤਾਰਪੁਰੀ ਬੀੜ ਵਿਚ ਟੂਕ ਹੈ : →

ਮੇਰੀ ਤਰਫ ਸੇ ਗੁਰੂ ਜੀ ਸੇ ਕਹਿਨਾ ਕਿ ਉਹ ਕਰਤਾਰ ਪੁਰ ਸੇ ਸ੍ਰੀ ਗ੍ਰੰਥ ਜੀ ਕੀ ਬੀੜ ਮੰਗਵਾ ਲੈਣ ਜਾਂ ਅਪਨੇ ਕਿਸੀ ਲਿਖਾਰੀ ਕੋ ਸ੍ਰੀ ਗ੍ਰੰਥ ਸਾਹਿਬ ਦੇ ਕੇ ਭੇਜ ਦੇਣ। ਉਹ ਆਇ ਕੇ ਲਗ ਮਾਤਰਾਂ ਵਾਧਾ ਘਾਟਾ ਸੋਧ ਲਏਗਾ। ਭਾਈ ਮਨੀ ਰਾਮ ਆਗਿਆ ਪਾਇ ਬਕਾਲਾ ਨਗਰੀ ਸੇ ਚੱਕ ਨਾਨਕੀ ਆਇਆ—ਇਸ ਸਾਰੀ ਬਾਰਤਾ ਸ੍ਰੀ ਦਸਮੇਸ਼ ਜੀ ਸੇ ਜਾਇ ਸੁਨਾਈ। ਉਧਰ ਬਾਦਸ਼ਾਹ ਕੋ ਦਿਹਲੀ ਮੇਂ ਰਾਜਪੂਤਾਨੇ ਸੇ ਖ਼ਬਰ ਆਈ ਕਿ ਰਾਜਪੂਤ ਰਾਜੇ ਆਕੀ ਹੋਇ ਬੈਠੇ ਹੈਂ, ਇਹ ਉਨ ਕੀ ਸੰਭਾਲ ਕੇ ਲੀਏ ਰਾਜਪੂਤਾਨੇ ਕੀ ਤਰਫ ਚਲਾ ਗਿਆ। 36।

## 37. ਸਾਖੀ ਅਨੰਦਪੁਰ ਨਗਰ ਵਸਾਨੇ ਕੀ ਚਾਲੀ

ਇਧਰ ਸ੍ਰੀ ਦਸਮੇਸ਼ ਜੀ ਨੇ ਸਾਲ ਸਤਰਾਂ ਸੈ ਛਤੀਸ ਹੋਲੀਆਂ ਕੇ ਦਿਹੁ ਮੇਂ ਏਕ ਨਗਾਰਾ ਬਨਵਾਇਆ ਜਿਸ ਕਾ ਨਾਉਂ ਰਨ ਮੇਂ ਬਿਜੈ ਪਾਨੇ ਵਾਲਾ ਰਣਜੀਤ ਨਗਾਰਾ ਰਾਖਾ। ਇਸ ਸਮੇਂ ਸਤਿਗੁਰਾਂ ਕੀ ਆਯੂ ਕੇਵਲ ਅਠਾਰਾਂ ਕੁ ਵਰਖਾਂ ਕੀ ਸੀ। ਚੱਕ ਨਾਨਕੀ ਮੇਂ ਸੁਬਹ ਸ਼ਾਮ ਦੋ ਵੇਲੇ ਰਣਜੀਤ ਨਗਾਰਾ ਬਾਜਨੇ ਲਾਗਾ। ਗੁਰੂ ਜੀ ਹਰ ਰੋਜ਼ ਪਿਛਲੇ ਪਹਿਰ ਨਗਾਰਾ ਬਜਾਇ ਸ਼ਿਕਾਰ ਖੇਲਨੇ ਜਾਨੇ ਲਾਗੇ। ਚੱਕ ਨਾਨਕੀ ਮੇਂ ਬੜੀਆਂ ਰੌਣਕਾਂ ਹੋਇ ਆਈਆਂ। ਦੜ੍ਹਦੇ ਸਾਲ ਸਤਰਾਂ ਸੈ ਸੈਂਤੀਸ ਮੇਂ ਚੱਕ ਨਾਨਕੀ ਸੇ ਚਾਰੋਂ ਦਿਸ਼ਾ ਸਿੱਖ ਸੰਗਤਾਂ ਕੇ ਨਾਉਂ ਹੁਕਮਨਾਮੇਂ ਜਾਰੀ ਕੀਏ ਗਏ। ਹੁਕਮ ਲਿਖਾ, ਜਿਹੜਾ ਗੁਰੂ ਕਾ ਸਿੱਖ ਚੰਗੀ ਪੋਥੀ, ਵਧੀਆ ਘੋੜਾ ਅਤੇ ਸ਼ਸਤਰ ਲੈ ਕੇ ਹਾਜ਼ਰ ਦਰਬਾਰ ਹੋਇਗਾ, ਉਸ ਸਿੱਖ ਤੇ ਅਸਾਂ ਕੀ ਬੜੀ ਖੁਸ਼ੀ ਹੋਇਗੀ। ਇਸ ਤਰਹ ਏਕ ਸਾਲ ਬਿਤੀਤ ਹੋਇ ਗਿਆ। ਸੰਮਤ ਸਤਰਾਂ ਸੈ ਉਨਤਾਲੀਸ ਬਸੋਏ ਕੇ ਮੇਲੇ ਤੇ ਚਾਰੋਂ ਦਿਸ਼ਾ ਸੇ—ਸਿੱਖ ਸੰਗਤਾਂ 'ਚੱਕ ਨਾਨਕੀ' ਮੇਂ ਗੁਰੂ ਜੀ ਕਾ ਦਰਸ਼ਨ ਪਾਨੇ ਆਈਆਂ, ਕਾਈ ਵਾਰਾ ਪਾਰ ਨਾ ਰਹਾ।

ਇਸ ਸਮੇਂ ਫਾਰਸੀ ਤੇ ਅਰਬੀ ਕਾ ਚੰਗਾ ਲਿਖਾਰੀ ਤੇ ਸ਼ਾਇਰ ਭਾਈ ਨੰਦਲਾਲ 'ਗੋਯਾ' ਮੁਲਤਾਨੀ ਸੰਗਤ ਮੇਂ 'ਚੱਕ ਨਾਨਕੀ' ਆਇਆ। ਗੋਯਾ ਨੇ ਦਸਤੀ ਲਿਖੀ ਏਕ ਕਿਤਾਬ 'ਬੰਦਗੀ ਨਾਮਾ' ਤੇ ਦੂਜੀ ਹਿਰਦਾ ਰਾਮ 'ਭੱਲੇ' ਕੀ ਲਿਖੀ ਹੂਈ ਕਾਵਿ ਮੇਂ 'ਹਨੂੰਮਾਨ ਨਾਟਕ' ਗੁਰੂ ਜੀ ਆਗੇ ਭੇਟ ਕੀ। ਸਤਿਗੁਰੂ 'ਬੰਦਗੀਨਾਮਾ' ਵਾਚ ਨੰਦ ਲਾਲ ਤੇ ਬੜੇ ਬਿਗਸੇ। ਇਸੇ ਚਰਨ ਪਾਹੁਲ ਦੇ ਕੇ ਸਿੱਖ ਬਣਾਇਆ। ਬਚਨ ਹੋਆ, 'ਨੰਦ ਲਾਲ! ਤੇਰੀ ਰਚਨਾਂ ਮਨ ਕੋ ਮੋਹਨੇ ਵਾਲੀ ਤੇ ਜ਼ਿੰਦਗੀ ਕੋ ਨਏ ਸਿਰੇ ਤਾਜ਼ਾ ਕਰਨੇ ਵਾਲੀ ਹੈ, ਅਸਾਂ ਆਜ ਸੇ ਏਸ ਕਿਤਾਬ ਕਾ ਨਾਉਂ ਬੰਦਗੀਨਾਮਾ ਸੇ 'ਜ਼ਿੰਦਗੀਨਾਮਾ' ਰਾਖਤੇ ਹੈਂ, ਇਸ ਕਾ ਸਤਿਕਾਰ ਹਮਾਰੀ ਰਚਨਾਂ ਕੇ ਤੁਲ ਹੋਇਗਾ।' ਗੁਰੂ ਜੀ ਨੇ ਦੂਜੀ ਕਤਾਬ ਜੋ ਹਿਰਦਾ ਰਾਮ ਕੀ ਲਿਖੀ ਹੋਈ ਥੀ, ਇਸੇ ਚੰਗੀ ਤਰ੍ਹਾਂ ਦੇਖ ਵਾਚ ਕੇ ਨੰਦ ਲਾਲ ਸੇ ਇੰਜ ਬਚਨ ਹੋਆ। ਭਾਈ ਸਿੱਖਾ! ਏਸ ਕੇ ਪਢਨੇ ਸੇ ਬੁਜ਼ਦਿਲ ਤੇ ਕਮਜ਼ੋਰ ਸ਼ਖ਼ਸ ਜੋਧਾ ਬਣ

---

← 'ਸੰਮਤ 1748 ਚੇਤ ਸੁਦੀ 11 ਸੋਮਵਾਰ ਸਵਾ ਪਹਿਰ ਦਿਨ ਰਹਿੰਦੇ ਸ੍ਰੀ ਗੁਰੂ, ਭਾਵ (ਭਾਰ) ਮੱਲ ਜੀ ਸਮਾਣੇ ਕਰਤਾਰਪੁਰ ਵਿਚ।

(ਚਰਿਤਰ ਜੋਤੀ ਜੋਤਿ ਸਮਾਵਣੇਂ ਕਾ, ਆਦਿ ਬੀੜ ਕਰਤਾਰਪੁਰ)

ਸਕਦਾ ਹੈ, ਇਹ ਪੋਥੀ ਬੀਰ ਰਸ ਸੇ ਭਰੀ ਹੂਈ ਹੈ । ਇਸ ਕਿਤਾਬ ਮੇਂ ਸੇ ਚਾਰ ਵਰਕੇ 'ਸ੍ਰੀ ਰਾਮਚੰਦਰ ਪਰਸਰਾਮ ਸੰਬਾਦ' ਵਾਲੇ, ਫਟੇ ਹੂਏ ਥੇ । ਸਤਿਗੁਰਾਂ ਕਵੀ ਜਨਾਂ ਕਾ ਧਿਆਨ ਇਸ ਤਰਫ ਦਿਲਾਇਆ । ਬਚਨ ਹੋਆ ਕਿ ਜੋ ਸ਼ਾਇਰ ਇਨ ਚਾਰ ਵਰਕੋਂ ਕੋ ਭੱਲਾ ਜੀ ਜੈਸੀ ਕਾਵਿ ਮੇਂ ਰਚ ਕੇ ਹਮੇਂ ਪੇਸ਼ ਕਰੇਗਾ, ਵੁਹ ਮੂੰਹ ਮਾਂਗਾ ਇਨਾਮ ਪਾਏਗਾ। ਲਵਪੁਰ ਨਗਰੀ ਕਾ ਰਹਿਨੇ ਵਾਲਾ ਅੰਮ੍ਰਿਤਰਾਇ ਨਾਮੀ ਸ਼ਾਇਰ ਹਾਥ ਬਾਂਧ ਖਲਾ ਹੋਇ ਬੋਲਾ, ਇਹ ਸੇਵਾ ਮੁਝੇ ਦੀਜੀਏ । ਸੱਚੇ ਪਾਤਸ਼ਾਹ ! ਮੈਂ ਹੰਸਰਾਜ 'ਭੱਲੇ' ਕੀ ਬੰਸ ਸੇ ਹੂੰ, ਮੈਂ ਏਸ ਗ੍ਰੰਥ ਕੋ ਦੇਖਾ ਤੇ ਵਾਚਾ ਹੈ ।[1]

ਗੁਰੂ ਜੀ ਕਾ ਬਚਨ ਪਾਇ ਅੰਮ੍ਰਿਤ ਰਾਇ ਨੇ ਚਾਰੇ ਪੱਤਰੇ ਕਾਵਿ ਮੇਂ ਲਿਖ ਕੇ ਸਤਿਗੁਰਾਂ ਕੀ ਭੇਟਾ ਕੀਏ । ਸਤਿਗੁਰਾਂ ਇਨ੍ਹੈ ਦੇਖ ਅੰਮ੍ਰਿਤ ਰਾਇ ਕੀ ਸੇਵਾ ਤੇ ਬੜੇ ਪ੍ਰਸੰਨ ਹੂਏ । ਇਸੇ ਚੰਗਾ ਇਨਾਮ ਦੀਆ ਗਿਆ । ਇਸ ਗ੍ਰੰਥ ਦੀ ਸਮਾਪਤੀ ਹੋਲੀਆਂ ਕੇ ਤਿਉਹਾਰ ਸੇ ਪਹਿਲੇ ਹੂਈ । ਸਤਿਗੁਰੂ ਜੀ ਸਿਖ ਸੰਗਤਾਂ ਦੇ ਕਹਨੇ ਤੇ ਹੋਲੀ ਕਾ ਤਿਉਹਾਰ ਮਨਾਨੇ ਕੇ ਲੀਏ ਪੂਰੀ ਤਿਆਰੀ ਕੀ । ਗੁਰੂ ਜੀ ਚੱਕ ਨਾਨਕੀ ਸੇ ਬਾਹਰ ਅਗੰਮਪੁਰੇ ਕੇ ਨਜ਼ਦੀਕ ਤਿਉਹਾਰ ਮਨਾਂਨੇ ਕੇ ਲੀਏ ਸਿਖ ਸੰਗਤਾਂ ਕੇ ਗੈਲ ਆਏ । ਪ੍ਰਿਥਮੇ ਭਾਈ ਆਲਮਚੰਦ ਆਦਿ ਮੁਖੀ ਸਿੱਖਾਂ ਪਿਚਕਾਰੀ ਭਰ ਕੇ ਸਤਿਗੁਰਾਂ ਤੇ ਚਲਾਈ । ਆਗੇ ਸਤਿਗੁਰਾਂ ਪਿਚਕਾਰੀ ਕਾ ਜਵਾਬ ਪਿਚਕਾਰੀ ਭਰ ਕੇ ਦੀਆ । ਗੁਰੂ ਜੀ ਦੀ ਤੇ ਸਿੱਖ ਸੰਗਤਾਂ ਦੀ ਪੁਸ਼ਾਕ ਲਾਲੋ ਲਾਲ ਹੋਇ ਗਈ । ਫਲਗੁਨ ਸੁਦੀ ਅਸ਼ਟਮੀ ਸੇ ਫਲਗੁਨ ਸੁਦੀ ਪੂਰਨਮਾਂ ਤੀਕ ਅੱਠ ਦਿਹੁੰ ਖੂਬ ਰੌਣਕਾਂ ਰਹੀਆਂ । ਏਸ ਸੁਹਾਵਣੇ ਸਮੇਂ ਕੋ ਦੇਖ ਭਾਈ ਨੰਦ ਲਾਲ ਜੀ ਨੇ ਫਾਰਸੀ ਮੇਂ ਇਕ ਛੰਦ ਕਾ ਉਚਾਰਨ ਕੀਆ । ਗੁਰੂ ਜੀ ਬੜੇ ਬਿਗਸੇ, ਕਹਾ, ਤੇਰੀ ਰਚਨਾ ਰੂਹ ਕੋ ਤਾਜ਼ਾ ਕਰਨੇ ਵਾਲੀ ਹੈ । ਇਸ ਤਰ੍ਹਾਂ ਇਹ ਪਾਵਨ ਦਿਹਾੜਾ ਬਿਤੀਤ ਹੂਆ । ਅਗਲੇ ਦਿਵਸ ਚੇਤਰ ਵਦੀ ਏਕਮ ਕੇ ਦਿਹੁੰ ਪਿਛਲੇ ਪਹਰ ਸ਼ਸਤਰ ਵਿਦਿਆ ਦੇ ਕਰਤੱਵ ਤੇ ਘੋੜ ਦੌੜ ਹੋਈ । ਇਹ ਨਜ਼ਾਰਾ ਦੇਖਣ ਵਾਲਾ ਥਾ । ਸਿੱਖਾਂ ਕੇ ਪੂਛਨੇ ਸੇ ਇਸ ਦਿਹੁੰ ਕਾ ਨਾਮ 'ਹੋਲਾ ਮਹੱਲਾ' ਰੱਖਾ । ਇਹ ਦਿਹੁੰ ਹਰ ਸਾਲ 'ਚੱਕ ਨਾਨਕੀ' ਮੇਂ ਮਨਾਇਆ ਜਾਨੇ ਲਾਗਾ । 37 ।

## 38. ਸਾਖੀ ਰਾਣੀ ਚੰਪਾ ਕੀ ਚੱਕ ਨਾਨਕੀ ਆਨੇ ਕੀ ਚਾਲੀ

ਸਾਲ ਸਤਰਾਂ ਸੈ ਇਕਤਾਲੀ ਵੈਸਾਖੀ ਕੇ ਤਿਉਹਾਰ ਤੇ ਸਿੱਖ ਸੰਗਤਾਂ ਚਾਰੋਂ ਦਿਸ਼ਾ ਸੇ 'ਚੱਕ ਨਾਨਕੀ' ਆਈਆਂ । ਰਾਣੀ ਚੰਪਾ ਅਪਨੇ ਬੇਟੇ ਭੀਮਚੰਦ ਕੋ ਗੈਲ ਲੈ ਕੇ ਦਰਸ਼ਨ ਪਾਨੇ ਗੁਰੂ ਦਰਬਾਰ ਮੇਂ ਚੱਕ ਨਾਨਕੀ ਆਈ । ਸਤਿਗੁਰਾਂ ਇਸੇ ਮਹਿਲਾਂ ਮੇਂ ਨਿਵਾਸ ਦੀਆ, ਰਾਣੀ ਨੇ ਮਾਤਾਵਾਂ ਕੇ ਚਰਨ ਪਰਸੇ । ਗਾਉਂ ਬਸਾਨੇ ਕੇ ਲੀਏ ਅਗੰਮਪੁਰਾ ਤੇ ਤਾਰਾਪੁਰ ਕੀ ਭੋਇੰ ਅਰਦਾਸ ਕਰਾਈ । ਅਗਲੇ ਦਿਵਸ ਗੁਰੂ ਜੀ ਨੇ 'ਚੱਕ ਨਾਨਕੀ' ਕੇ ਗੈਲ ਨਏ ਗਾਮ ਕੀ

---

1. ਕੁਝ ਵਿਦਵਾਨਾਂ ਇਸ ਨੂੰ ਕਵੀ ਕਾਸ਼ੀ ਰਾਮ ਵਲੋਂ ਪੂਰਾ ਕੀਤਾ ਮੰਨਿਆ ਹੈ ।
[ਮਹਾਨ ਕੋਸ਼, ਪੰ. 939

ਨੀਂਹ ਰਾਖੀ। ਭਾਈ ਚਉਪਤ ਰਾਇ ਨੇ ਸ੍ਰੀ ਅਨੰਦ ਸਾਹਿਬ ਕੀ ਪਾਂਚ ਪਉੜੀ ਪੜ੍ਹਾਇ ਅਰਦਾਸ ਕਰਾਈ। ਨਏ ਨਗਰ ਕਾ ਨਾਉਂ ਸ੍ਰੀ ਮੁਖ ਥੀਂ ਸਤਿਗੁਰਾਂ 'ਅਨੰਦਪੁਰ' ਰਾਖਾ। ਤ੍ਰਿਹਾਵਲ ਪ੍ਰਸਾਦਿ ਤਰਾ ਤਰੀ ਵਰਤਾਇਆ ਗਿਆ। ਰਾਣੀ ਚੰਪਾ ਨੇ ਤੀਨ ਦਿਵਸ ਚੱਕ ਨਾਨਕੀ ਮੇਂ ਨਿਵਾਸ ਕਰਿ ਮਾਤਾ ਨਾਨਕੀ ਜੀ ਸੇ ਰੁਖਸਤ ਮਾਂਗੀ। ਬੇਟੇ ਭੀਮ ਚੰਦ ਕੋ ਗੈਲ ਲੈ ਕੇ ਬਿਲਾਸਪੁਰ ਮੇਂ ਆਇ ਗਈ। ਇਸੀ ਸਾਲ ਸਤਿਗੁਰਾਂ ਸ੍ਰੀ ਕ੍ਰਿਸ਼ਨ ਅਸ਼ਟਮੀ ਤੇ 'ਸ੍ਰੀ ਕ੍ਰਿਸ਼ਨ ਅਵਤਾਰ' ਕਾ ਪ੍ਰਾਰੰਭ ਕੀਆ :

ਅਬ ਬਰਨੋ ਕ੍ਰਿਸ਼ਨਾ ਅਵਤਾਰੂ। ਜੈਸ ਭਾਂਤ ਬਪੁ ਧਰਾ ਮੁਰਾਰੂ।
ਪਰਮ ਪਾਪ ਤੇ ਭੂਮਿ ਡਰਾਨੀ। ਡਗਮਗਾਤ ਬਿਧ ਤੀਰ ਸਿਧਾਨੀ।
ਅਕਾਲ ਪੁਰਖ ਕੇ ਬਚਨ ਤੇਂ ਸੰਤਨ ਹੇਤ ਸਹਾਇ।
ਮਥਰਾ ਮੰਡਲ ਕੇ ਬਿਖੈ ਜਨਮ ਧਰੋ ਹਰਿ ਜਾਇ।
ਜੈ ਜੈ ਕ੍ਰਿਸ਼ਨ ਚਰਿਤਰ ਦਿਖਾਏ। ਦਸਮ ਬੀਚ ਸਭ ਭਾਖ ਸੁਨਾਏ।
ਗਿਆਰਾਂ ਸਹਿਸ ਛਿਆਸੀ ਛੰਦਾ[1]। ਕਹੇ ਦਸਮ ਪੁਰ ਬੈਠ ਅਨੰਦਾ।

ਜਿਸ ਦੀ ਸਮਾਪਤੀ ਪਾਂਵਟੇ ਨਗਰ ਸਾਲ ਸਤਰਾਂ ਸੈ ਪੈਂਤਾਲੀਸ ਸਾਵਨ ਸੁਦੀ ਸੱਤੇ ਮੰਗਲਵਾਰ ਕੇ ਦਿਵਸ ਜਮਨਾਂ ਨਦੀ ਕੇ ਕੰਢੇ ਤੇ ਹੋਈ :

ਸਤਰਾਂ ਸੈ ਪੈਂਤਾਲ ਮੇਂ, ਸਾਵਨ ਸੁਦਿ ਤਿਥ ਦੀਪ।
ਨਗਰ ਪਾਂਵਟਾ ਸੁਭ ਕਰਨ, ਜਮਨਾ ਬਹੈ ਸਮੀਪ। 38।

## 39. ਸਾਖੀ ਸਰਮੌਰ ਦੇਸ਼ ਜਾਨੇ ਕੀ ਚਾਲੀ

ਅਗਲੇ ਬਰਖ ਸਾਲ ਸਤਰਾਂ ਸੈ ਬਤਾਲੀਸ ਬੈਸਾਖੀ ਕੇ ਮੇਲੇ ਤੇ ਨਾਹਨਪਤੀ ਰਾਜਾ ਮੇਦਨੀ ਪ੍ਰਕਾਸ਼ ਕਾ ਭੇਜਾ ਵਜ਼ੀਰ ਅਨੰਦਪੁਰ ਆਇਆ। ਇਸ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼ ! ਤੁਮ੍ਹੈ ਸਣੈ ਪਰਵਾਰ ਰਾਜਾ ਮੇਦਨੀ ਪ੍ਰਕਾਸ਼ ਨੇ ਨਾਹਨ ਬੁਲਾ ਭੇਜਾ ਹੈ, ਜਾਨਾ ਚਾਹੀਏ। ਗੁਰੂ ਜੀ ਸਮੇਂ ਦੀ ਹਾਲਤ ਕੋ ਦੇਖ ਦੇਸ ਚਾਲ ਕਰ ਕੇ ਅਨੰਦਪੁਰ ਸੇ ਸਰਮੌਰ ਕੇ ਦੇਸ ਸਤਰਾਂ ਬੈਸਾਖ ਕੇ ਦਿਵਸ ਨਾਹਨ ਨਗਰੀ ਜਾਇ ਬਿਰਾਜੇ। ਗੁਰੂ ਜੀ ਕੇ ਆਏ ਕਾ ਰਾਜਾ ਮੇਦਨੀ ਪ੍ਰਕਾਸ਼ ਨੇ ਬੜਾ ਆਉ-ਭਗਤ ਕੀਆ। ਇਨ ਕਾ ਨਿਵਾਸ ਰਾਜ ਮਹਿਲੋਂ ਮੇਂ ਕੀਆ ਗਿਆ। ਏਕ ਦਿਵਸ ਰਾਜਾ ਜੀ ਨੇ ਦੀਵਾਨ ਚੰਦ ਜੀ ਸੇ ਪੂਛਾ, ਗੁਰੂ ਜੀ ਕਾ ਕਿਆ ਬੀਚਾਰ ਹੈ, ਹਮੇਂ ਬਤਾਨਾ ਚਾਹੀਏ। ਆਗੇ ਸੇ ਦੀਵਾਨ ਚੰਦ ਨੇ ਕਿਹਾ, ਰਾਜਨ ! ਗੁਰੂ ਜੀ ਜਮਨਾਂ ਨਦੀ ਕੇ ਕਿਨਾਰੇ ਕਾਈ ਇਕਾਂਤ ਥਾਂਇ ਚਾਹਤੇ ਹੈਂ, ਵੁਹ ਹਮੈ ਬਤਾਇ ਦੀਜੀਏ। ਰਾਜਾ ਜੀ ਨੇ ਆਪਨਾ ਵਜ਼ੀਰ ਦੀਵਾਨ ਚੰਦ ਕੇ ਗੈਲ ਭੇਜਾ। ਇਨ੍ਹਾਂ ਆਇ ਪਾਂਵਟਾ ਨਗਰੀ ਕੇ ਨਜ਼ਦੀਕ ਜਮਨਾਂ ਨਦੀ ਕੇ ਕਿਨਾਰੇ ਏਕ ਰਮਣੀਕ ਥਾਂਇ ਆਇ ਦੇਖੀ। ਸਤਿਗੁਰਾਂ ਨਾਹਨ ਸੇ ਚਲ ਸਨੇਂ ਸਨੇਂ ਬੈਸਾਖ ਮਾਸ ਕੇ ਅਖੀਰ ਪਾਂਵਟਾ ਗਾਉਂ ਮੇਂ ਆਇ ਬਿਸਰਾਮ ਪਾਇਆ। ਯਹਾਂ ਜੇਠ ਮਾਸ ਕੀ ਸੰਕਰਾਂਤ ਕੇ ਦਿਹੁ ਪ੍ਰਿਥਮੇ ਦੀਵਾਨ ਨੰਦ ਚੰਦ

---

1. ਪਿਛੋਂ ਹੋਰ ਛੇ ਛੰਦ ਪਾ ਕੇ ਗਿਣਤੀ 1192 ਹੋ ਗਈ ਸੀ।

ਜੀ ਨੇ ਅਰਦਾਸ ਕੀ —ਬਾਬੇ ਬੁੱਢੇ ਕੇ ਸਾਹਿਬ ਰਾਮ ਕੁਇਰ ਜੀ ਕੇ ਪਾਵਨ ਹਾਥੋਂ ਸੇ ਨੀਂਹ ਰਾਖੀ ਗਈ।[1] ਪੰਚਾਂਮ੍ਰਿਤ ਸੰਗਤ ਮੇਂ ਤਰਾ ਤਰੀ ਵਰਤਾਇਆ ਗਿਆ। ਪਾਂਵਟਾ ਨਗਰੀ ਮੇਂ ਬੜੀ ਚਹਿਲ ਪਹਿਲ ਹੋਈ। ਦਸਮੇ ਦਿਵਸ ਪਰੋਹਤ ਦਯਾ ਰਾਮ ਕੋ ਪਾਂਵਟੇ ਸੇ ਖੁਰਵੱਧੀ (ਦੇਹਰਾਦੂਨ) ਗਾਉਂ ਮੇਂ ਭੇਜਾ। ਆਗੇ ਸੇ ਸ੍ਰੀ ਕਰਤਾ ਪੁਰਖ (ਰਾਮ ਰਾਇ) ਨੇ ਇਨ ਕੇ ਆਏ ਕਾ ਬੜਾ ਆਉ-ਭਗਤ ਕੀਆ, ਸਤਿਗੁਰਾਂ ਕੀ ਕੁਸ਼ਲਤਾ ਪੂਛੀ।

ਦੋਇ ਦਿਵਸ ਪਰੋਹਤ ਜੀ ਖੁਰਵੱਧੀ ਨਗਰੀ ਮੇਂ ਬਿਰਾਜੇ। ਤੀਜੇ ਦਿਹੁੰ ਸ੍ਰੀ ਕਰਤਾ ਪੁਰਖ ਨੇ ਭਾਈ ਬਹਿਲੋ ਕੇ ਗੁਰਦਾਸ ਸੇ ਕਹਾ, ਅਸਾਂ ਪ੍ਰੋਹਤ ਕੇ ਗੈਲ ਪਾਂਵਟੇ ਜਾਨਾ ਹੈ, ਤਿਆਰੀ ਕਰੀਏ। ਸਾਹਿਬ ਰਾਮ ਰਾਇ ਜੀ ਕੇ ਗੈਲ ਭਾਈ ਗੁਰਦਾਸ, ਭਾਈ ਤਾਰਾ ਆਦਿ ਪਾਂਚ ਸਿੱਖ ਆਏ। ਗੁਰੂ ਜੀ ਨੇ ਇਨ ਕੇ ਆਏ ਕਾ ਆਗੇ ਬੜਾ ਸਤਕਾਰ ਕੀਆ। ਪਰਸਪਰ ਚਰਨ-ਬੰਦਨਾਂ ਕਰ ਕੇ ਆਪਸ ਮੇਂ ਕੁਸ਼ਲਤਾ ਪੂਛੀ, ਦੋਹ ਤਰਫੀਂ ਖੁਸ਼ੀ ਕੇ ਬਾਦਲ ਛਾਇ ਗਏ।[2] ਗੁਰੂ ਜੀ ਨੇ ਦੀਵਾਨ ਨੰਦ ਚੰਦ ਕੋ ਨਾਹਨ ਨਗਰੀ ਭੇਜ ਰਾਜਾ ਮੇਦਨੀ ਪ੍ਰਕਾਸ਼ ਕੋ ਬੁਲਾਇ ਭੇਜਾ। ਰਾਜਾ ਜੀ ਰਾਣੀ ਕੋ ਗੈਲ ਲੈ ਪਾਂਵਟਾ ਨਗਰੀ ਗਾਮ ਮੇਂ ਆਇ ਗਿਆ। ਦੋਹਾਂ ਇਸਤਰੀ ਭਰਤਾ ਨੇ ਗੁਰੂ ਜੀ ਤੇ ਸ੍ਰੀ ਰਾਮ ਰਾਇ ਜੀ ਦੇ ਚਰਨ ਪਰਸੇ, ਬੜੀਆਂ ਖੁਸ਼ੀਆਂ ਹੋਈਆਂ। ਸਿੱਖ ਸੰਗਤਾਂ ਸ੍ਰੀ ਰਾਮ ਰਾਇ ਜੀ ਕਾ ਪਾਂਵਟੇ ਗੁਰ ਦਰਬਾਰ ਮੇਂ ਆਨਾਂ ਸੁਨ ਚਾਰੋਂ ਦਿਸਾ ਸੇ ਦਰਸ਼ਨ ਪਾਨੇ ਆਈਆਂ। ਦੋਇ ਦਿਵਸ ਸ੍ਰੀ ਕਰਤਾ ਪੁਰਖ ਜੀ ਪਾਂਵਟਾ ਨਗਰੀ ਮੇਂ ਨਿਵਾਸ ਕਰ ਕੇ ਤੀਜੇ ਦਿਹੁੰ ਸਹਿਤ ਅਦਬ ਚਾਚਾ ਗੁਰੂ ਜੀ ਸੇ ਵਿਦਾਇਗੀ ਮਾਂਗੀ। ਸ੍ਰੀ ਕਰਤਾ ਪੁਰਖ ਨੇ ਵਿਦਾਇਗੀ ਸਮੇਂ ਬੇਨਤੀ ਕੀ, ਮਹਾਰਾਜ! ਆਪ ਕਾ ਟਿਕਾਣਾ ਹੁਣ ਪਾਂਵਟਾ ਨਗਰੀ ਮੇਂ ਹੈ, ਕਦੇ ਆਪ ਵੀ ਮੇਰੇ ਗ੍ਰਿਹਿ ਮੇਂ ਦਰਸ਼ਨ ਦੇ ਕੇ ਕਿਰਤਾਰਥ ਕਰਨਾ। 39।

## 40. ਸਾਖੀ ਪਾਂਵਟੇ ਨਗਰ ਦੀਪਮਾਲਾ ਪੁਰਬ ਮਨਾਨੇ ਕੀ ਚਾਲੀ

ਸਤਿਗੁਰੂ ਜੀ ਤੇ ਰਾਜਾ ਮੇਦਨੀ ਪ੍ਰਕਾਸ਼ ਸ੍ਰੀ ਰਾਮ ਰਾਇ ਜੀ ਕੋ ਨਦੀ ਜਮਨਾ ਤੀਰ ਬੇੜੀ ਤੀਕ ਵਿਦਿਆ ਕਰਨੇ ਆਏ। ਸ੍ਰੀ ਰਾਮ ਰਾਇ ਜੀ ਨਦੀ ਪਾਰ ਹੋਇ ਰੁਮਕੇ ਰੁਮਕੇ ਖੁਰਵੱਧੀ ਨਗਰੀ ਆਪਣੇ ਆਸਨ ਤੇ ਆਏ ਬਿਰਾਜੇ। ਇਧਰ ਗੁਰੂ ਜੀ ਨੇ ਸਿੱਖ ਸੰਗਤਾਂ ਕੇ ਨਾਮ ਹੁਕਮਨਾਮੇਂ ਜਾਰੀ ਕੀਏ, ਲਿਖਿਆ ਕਿ ਤੋਂਕੀ ਦੀਪਮਾਲਾ ਕਾ ਪੁਰਬ ਮਨਾਨੇ ਕੇ ਲੀਏ ਪਾਂਵਟਾ ਨਗਰੀ ਮੇਂ ਆਨਾ! ਸਤਿਗੁਰਾਂ ਕਾ ਹੁਕਮ ਪਾਇ ਸਿੱਖ ਸੰਗਤਾਂ ਦਿਹਲੀ,

---

1. ਦੇਸ ਚਾਲ ਹਮ ਤੇ ਪੁਨ ਭਈ। ਸਹਰ ਪਾਂਵਟਾ ਕੀ ਸੁਧ ਲਈ।
[ਬਚਿਤ੍ਰ ਨਾਟਕ

2. ਸ੍ਰੀ ਰਾਮ ਰਾਇ ਆਯੋ ਜਬਹੀ। ਮਿਲ ਬੈਠੇ ਸ੍ਰੀ ਗੁਰੂ ਦੋਊ ਤਬਹੀ।
ਭਾਨ ਸੁਤਾ ਤਬ ਹੋਇ ਇਕੰਤਾ। ਦੋਊ ਬੈਠ ਕੀਨੇ ਇੱਕ ਮੰਤਾ।12।
'ਪਾਈ ਪਾਈ' ਸ਼ਬਦ ਉਚਾਰਯੋ। ਰਾਮ ਰਾਇ ਤਬ ਧਾਮ ਸਿਧਾਰਯੋ।13।
[ਸਿੰਘ ਸਾਗਰ—ਬੀਰ ਸਿੰਘ ਬੱਲ (1827 ਈ.)

ਪੂਰਬ, ਅਸਾਮ, ਮਾਝਾ, ਮਾਲਵਾ, ਦੁਆਬਾ, ਪੋਠੋਹਾਰ, ਕਾਬਲ ਆਦਿ ਦੇਸਾਂ ਕੀਆਂ ਪਾਂਵਟੇ ਨਗਰੀ ਹੁਮ ਹੁਮਾਇ ਕੇ ਆਈਆਂ । ਅਸਾਮ ਸੇ ਰਾਜਾ ਸੁੱਗ ਦੇਉ ਕਾ ਬੇਟਾ ਰਤਨਰਾਇ ਆਪਨੀ ਮਾਤਾ ਤੇ ਚਾਚਾ ਰਾਮਰਾਇ ਕੇ ਗੈਲ ਬੜੀਆਂ ਕੀਮਤੀ ਸੁਗਾਤਾਂ ਲੈ ਕੇ ਆਇ ਹਾਜ਼ਰ ਹੂਆ । ਪ੍ਰਿਥਮੇਂ ਰਤਨ ਰਾਇ ਜਬ ਕਿ ਇਸ ਕੀ ਆਯੂ ਯਾਰਾਂ ਕੁ ਵਰਖਾਂ ਕੀ ਥੀ, ਇਹ ਮਾਤਾ ਪਿਤਾ ਕੇ ਗੈਲ ਚੱਕ ਨਾਨਕੀ ਮੇਂ ਆਇਆ ਥਾ । ਉਸ ਕਾਲ ਏਸ ਕੇ ਮਾਤਾ ਪਿਤਾ ਅਸਾਮ ਦੇਸ ਸੇ ਬੜੀਆਂ ਕੀਮਤਾਂ ਵਸਤੂ ਲਿਆਇਕੇ ਭੇਟਾ ਕੀ ਥੀਂ । ਇਨ ਵਸਤੂਆਂ ਮੇਂ ਸੇ ਏਕ ਪਾਂਚ ਕਲਾ ਸ਼ਸਤਰ ਥਾ ਜਿਸ ਕੀ ਕਲਾ ਮਰੋੜਨੇ ਸੇ ਨੇਜਾ, ਗੁਰਜ, ਤਲਵਾਰ, ਪਸਤੌਲ ਤੇ ਬਰਛੀ ਵਾਰੋ ਵਾਰੀ ਬਨ ਜਾਤੇ ਥੇ । ਏਕ ਇਨ੍ਹਾਂ ਪ੍ਰਸ਼ਾਦੀ ਹਾਥੀ ਅਰਪਨ ਕੀਆ ਥਾ, ਜਿਸ ਕੀ ਸੁੰਡ ਸੇ ਪਿਛਲੀ ਨੋਕ ਤੀਕ ਸਫੇਦ ਧਾਰੀ ਸੀ । ਏਕ ਚੰਨਣ ਕੀ ਚਉਂਕੀ ਚਾਰ ਪੁਤਲੀਆਂ ਵਾਲੀ ਹਾਜ਼ਰ ਖ਼ਿਦਮਤ ਕੀ । ਇਨ ਕੇ ਇਲਾਵਾ ਸੋਨੇ ਕਾ ਬਨਾਂ ਹੂਆ ਚਿਤਰਦਾਰ ਕਟੋਰਾ ਭੇਟ ਕੀਆ । ਇਨ ਵਸਤੂਆਂ ਕੇ ਇਲਾਵਾ ਜਿਗਹ, ਕਲਗੀ ਮੋਤੀਆਂ ਕੀ ਸੁੰਦਰ ਮਾਲਾ ਇਕੋਤਰ ਸੌ ਮੋਹਰਾਂ ਭੇਟਾ ਰਾਖ ਮਸਤਕ ਟੇਕਾ ਥਾ ।

ਇਸੀ ਤਰਹ ਦੇਸ਼ਾਂ ਦੇਸਾਂਤਰਾਂ ਕੀਆਂ ਸਿੱਖ ਸੰਗਤਾਂ ਆਪੋ ਆਪਨੀਆਂ ਭੇਟਾ ਲੈ ਕੇ ਦਰਸ਼ਨ ਪਾਨੇ ਆਈਆਂ । ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ । ਇਸੀ ਅਸਥਾਨ ਤੇ ਸ੍ਰੀ ਅੰਮ੍ਰਿਤ ਰਾਇ ਲਵਪੁਰੀ, ਟਹਿਕਨ ਗੁਜਰਾਤੀਆ, ਅਣੀਰਾਇ, ਆਲਮ ਆਦਿ ਬਾਵਨ ਸ਼ਾਇਰ ਗੁਰੂ ਦਰਬਾਰ ਮੇਂ ਆਇ ਹਾਜ਼ਰ ਹੂਏ । ਇਨ ਸਾਰਿਆਂ ਕੇ ਇਲਾਵਾ ਸਤਿਗੁਰੂ ਜੀ ਆਪ ਏਕ ਉਚ ਪਾਇ ਕੇ ਕਵੀਰਾਜ ਥੇ । ਰੋਜ਼ਾਨਾ ਸ਼ਾਇਰੀ ਦਰਬਾਰ ਹੋਨੇ ਲਾਗਾ । ਗੁਰੂ ਜੀ ਨੇ ਅਨੰਦਪੁਰ ਕਾ ਛੋਰਾ ਕ੍ਰਿਸ਼ਨ ਅਵਤਾਰ ਲਿਖਨਾ ਅਰੰਭ ਕੀਆ । ਇਸੀ ਤਰਹ ਪਾਂਵਟੇ ਮੇਂ ਸਮਾਂ ਬਿਤੀਤ ਹੋਨੇ ਲਾਗਾ । 40 ।

## 41. ਸਾਖੀ ਗੁਰੂ ਜੀ ਕੇ ਖੁਰਵੱਧੀ ਨਗਰ ਜਾਨੇ ਕੀ ਚਾਲੀ

ਖੁਰਵੱਧੀ ਗਾਉਂ ਸੇ ਸ੍ਰੀ ਕਰਤਾ ਪੁਰਖ ਕਾ ਭੇਜਾ ਭਾਈ ਬਹਿਲੋ ਕਾ ਗੁਰਦਾਸ, ਪਾਤੀ ਲੈ ਕੇ ਪਾਂਵਟਾ ਨਗਰੀ ਆਇਆ । ਸਤਿਗੁਰਾਂ ਪਾਤੀ ਵਾਚ ਦੂਰ ਨੇੜੇ ਕੀਆਂ ਸਿੱਖ ਸੰਗਤਾਂ ਕੇ ਨਾਉਂ ਸੱਦਾ-ਪੱਤਰ ਜਾਰੀ ਕੀਏ । ਲਿਖਾ ਕਿ ਤੋਕੀ ਬੈਸਾਖੀ ਕਾ ਤਿਉਹਾਰ ਖੁਰਵੱਧੀ ਗਾਉਂ ਮੇਂ ਮਨਾਨਾ ਹੈ, ਵਹਾਂ ਆਈਏ । ਗੁਰੂ ਜੀ ਸੰਮਤ ਸਤਰਾਂ ਸੈ ਤਿਰਤਾਲੀ ਬੈਸਾਖੀ ਦਿਵਸ ਸੇ ਤੀਨ ਦਿਵਸ ਪਹਿਲੋਂ ਖੁਰਵੱਧੀ ਨਗਰੀ ਮੇਂ ਜਾਇ ਨਿਵਾਸ ਪਾਇਆ । ਖੁਰਵੱਧੀ ਗਾਉਂ ਗੜ੍ਹਵਾਲ ਦੇਸ ਮੇਂ ਏਕ ਰਮਣੀਕ ਥਾਂਇਂ ਤੇ ਸੀ । ਚਾਰੋਂ ਦਿਸਾ ਮੇਂ ਪਹਾੜੀਆਂ ਤੇ ਲਹਿਰ ਲਹਿਰਾਇ ਰਹੇ ਜੰਗਲ ਦਿਖਾਈ ਦੇ ਰਹੇ ਸੀ । ਸ੍ਰੀ ਕਰਤਾ ਪੁਰਖ ਨੇ ਸਤਿਗੁਰਾਂ ਕੋ ਗੈਲ ਲੈ ਖੁਰਵੱਧੀ ਕੇ ਚਾਰੋ ਤਰਫੀਂ ਘੁਮਾਇਆ ਤੇ ਪਰਾਚੀਨ ਥਾਂਇ ਦਿਖਾਈਆਂ । ਬੈਸਾਖੀ ਕਾ ਤਿਉਹਾਰ ਬੜੀ ਧੂਮ-ਧਾਮ ਸੇ ਮਨਾਇਆ ਗਿਆ । ਸਿੱਖ ਸੰਗਤਾਂ ਦੋਹਾਂ ਤਰਫਾਂ ਕੀਆਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ, ਕਾਈ ਵਾਰਾ ਪਾਰ ਨਾ ਰਹਾ ।

ਸ੍ਰੀ ਕਰਤਾ ਪੁਰਖ ਨੇ ਦਰਬਾਰ ਮੇਂ ਗੁਰੂ ਜੀ ਕੋ ਆਪਨੇ ਦਾਂਈਂ ਤਰਫ ਬੈਠਾਇਆ। ਸਿੱਖ ਸੰਗਤਾਂ ਮੇਂ ਚਾਚਾ ਭਤੀਜਾ ਕਾ ਸੰਗਮ ਦੇਖ ਸਾਰੇ ਖੁਸ਼ੀ ਕੀ ਲਹਿਰ ਦੌੜ ਗਈ। ਤੀਨ ਦਿਵਸ ਗੁਰੂ ਜੀ ਖੁਰਵੱਧੀ ਨਗਰੀ ਮੇਂ ਰਹੇ, ਚੌਥੇ ਦਿਵਸ ਸਤਿਗੁਰਾਂ ਸ੍ਰੀ ਰਾਮਰਾਇ ਸੇ ਵਿਦਾਈ ਮਾਂਗੀ। ਗੁਰੂ ਜੀ ਸਹਿਤ ਪਰਵਾਰ ਖੁਰਵੱਧੀ ਸੇ ਵਿਦਿਆ ਹੋਇ ਸਨੇਂ ਸਨੇਂ ਰਾਸਤੇ ਕਾ ਪੰਧ ਮੁਕਾਇ ਪਾਂਵਟੇ ਨਗਰ ਆਇ ਬਿਰਾਜੇ। ਅਗਲੇ ਦਿਵਸ ਰਾਜਾ ਮੇਦਨੀ ਪ੍ਰਕਾਸ਼ ਨਾਹਨਪਤੀ ਰਾਣੀ ਕੋ ਗੈਲ ਲੈ ਦਰਸ਼ਨ ਪਾਨੇ ਪਾਂਵਟੇ ਨਗਰੀ ਮੇਂ ਆਏ। ਸਤਿਗੁਰਾਂ ਨੂੰ ਪਾਂਵਟੇ ਨਗਰ ਆਇਆਂ ਅਜੇ ਤੀਨ ਕੁ ਬਰਖ ਹੂਏ ਥੇ ਕਿ ਖੁਰਵੱਧੀ ਗਾਉਂ ਸੇ ਮਾਤਮੀ ਸੁਨਾਉਨੀ ਆਈ ਕਿ ਸ੍ਰੀ ਰਾਮ ਰਾਇ ਜੀ ਸਾਲ 1744 ਭਾਦਵ ਸੁਦੀ ਅਸ਼ਟਮੀ ਮੰਗਲਵਾਰ ਕੇ ਦਿਹੁੰ ਗੁਰਪੁਰੀ ਪਧਾਰ ਗਏ ਹੈਂ। ਉਨ ਕੀ ਸਤਾਰਮੀਂ ਅਸੂ ਵਦੀ ਨਾਮੀ ਮੰਗਲਵਾਰ ਕੇ ਦਿਹੁੰ ਹੈ, ਸਤਿਗੁਰਾਂ ਸੁਨ ਕੇ ਬੜਾ ਅਫਸੋਸ ਕੀਆ। ਮਾਤਾ ਪੰਜਾਬ ਕੁਇਰ ਨੇ ਭਾਈ ਬਹਿਲੋ ਕੇ ਗੁਰਦਾਸ ਕੋ ਪਾਂਵਟਾ ਨਗਰੀ ਮੇਂ ਭੇਜਾ। ਗੁਰੂ ਜੀ ਮਾਤਾ ਪੰਜਾਬ ਕੁਇਰ, ਰਾਜ ਕੁਇਰ, ਲਾਲ ਕੁਇਰ ਤੇ ਮਲੂਕ ਕੁਇਰ (ਲੜਕੀ) ਨੇ ਆਇ ਗੁਰੂ ਜੀ ਕੇ ਚਰਨ ਪਰਸੇ। ਸਤਿਗੁਰਾਂ ਪ੍ਰਿਥਮੇਂ ਪਰਸਪਰ ਮਾਤਮੀ ਪਰਚਾਵਨੀ ਕੀ। ਉਪਰੰਤ ਅਪਨੇ ਨਿਵਾਸ ਅਸਥਾਨ ਤੇ ਆਇ ਗਏ। 41।

## 42. ਸਾਖੀ ਮਾਤਾ ਪੰਜਾਬ ਕੁਇਰ ਕੋ ਖੁਰਵੱਧੀ ਕੀ ਗਾਦੀ ਤੇ ਬਿਠਾਨੇ ਕੀ ਚਾਲੀ

ਸਤਿਗੁਰਾਂ ਸ੍ਰੀ ਰਾਮ ਰਾਇ ਜੀ ਕੀ ਦੋਮਾਂ ਸਵਾਣੀਆਂ ਕੋ ਬੁਲਾਇ ਕੇ ਪੂਛਾ ਕਿ ਡੇਰੇ ਕੀ ਮਹੰਤੀ ਕਿਸੇ ਦੀ ਜਾਏ। ਆਗੇ ਸੇ ਮਾਤਾ ਰਾਜ ਕੁਇਰ ਨੇ ਕਹਾ, ਚਾਚਾ ਜੀ! ਹਮ ਨੇ ਯਹਾਂ ਖੁਰਵੱਧੀ ਨਗਰੀ ਮੇਂ ਨਹੀਂ ਰਹਿਨਾ, ਸਤਾਰਮੀ ਕੋ ਆਪਨੇ ਨਿਵਾਸ ਅਸਥਾਨ ਮਨੀ ਮਾਜਰਾ ਮੇਂ ਚਲੇ ਜਾਨਾ ਹੈ। ਡੇਰੇ ਕੀ ਸੇਵਾ - ਪੰਜਾਬ ਕੁਇਰ ਕੋ ਦੀ ਜਾਏ, ਇਹੋ ਮਾਤਾ ਲਾਲ ਕੁਇਰ ਤੇ ਮਲੂਕੀ ਨੇ ਕਹਾ, ਸਾਰੀ ਸੰਗਤ ਕਾ ਵੀ ਇਹੋ ਬਿਚਾਰ ਹੈ। ਗੁਰੂ ਜੀ ਨੇ ਭਾਈ ਗੁਰਦਾਸ ਤੇ ਈਸਰ ਦਾਸ ਆਦਿ ਮਾਤਬਰ ਮਸੰਦਾਂ ਸੇ ਪੂਛਾ, ਇਨ੍ਹਾਂ ਭੀ ਸ੍ਰੀ ਕਰਤਾ ਪੁਰਖ ਕੀਆਂ ਤਿੰਨਾਂ ਸਵਾਣੀਆਂ ਕੇ ਕੀਏ ਫੈਸਲੇ ਕੋ ਸਹੀ ਕਿਹਾ। ਮੁੱਖੀ ਮਸੰਦਾਂ ਮੇਂ ਸੇ ਭਾਈ ਗੁਰਦਾਸ ਬੋਲਾ, ਮਹਾਰਾਜ! ਸਿੱਖ ਸੰਗਤਾਂ ਤਾਂ ਇਹ ਚਾਹਤੀ ਹੈਂ ਪਰੰਤੂ ਰਾਸਤੇ ਮੇਂ ਚੰਦ ਏਕ ਮਸੰਦ ਰੋੜਾ ਅਟਕਾਇ ਰਹੇ ਹੈਂ। ਇਹ ਮਸੰਦ ਬੜੇ ਈਰਖਾਲੂ ਤੇ ਝਗੜਾਲੂ ਹੈਂ ਤੇ ਇਹ ਬਾਬਾ ਰਾਮ ਰਾਇ ਜੀ ਕੇ ਸਮੇਂ ਤੋਂ ਹੀ ਮਨ-ਮਾਨੀਆਂ ਕਰੀ ਆ ਰਹੇ ਹੈਂ। ਇਨ ਮਸੰਦੋਂ ਮੇਂ ਸੇ ਮੀਹਾਂ ਮੁਖੀਆ ਹੈ ਜੋ ਸੰਗਤ ਕੋ ਪਰੇਰ ਕੇ ਚਰਨਦਾਸ 'ਬਾਹੀਏ' ਕੋ ਗਾਦੀ ਤੇ ਬਿਠਾਨਾ ਚਾਹਤਾ ਹੈ। ਅੰਤਰਯਾਮੀ ਸਤਿਗੁਰੂ ਜੀ ਆਗੇ ਹੀ ਜਾਨਤੇ ਥੇ ਕਿ ਦੁਸ਼ਟ ਪੁਰਸ਼ ਮਿਰਦੰਗ ਕੇ ਤੁਲ ਹੋਤਾ ਹੈ। ਮਿਰਦੰਗ ਮੇਂ ਜਬ ਗੀਲਾ ਆਟਾ ਲਾਗੇ ਤਾਂ ਅੱਛੀ ਅਵਾਜ਼ ਦੇਤਾ ਹੈ ਜਬ ਆਟਾ ਲਹਿ ਜਾਏ ਤਾਂ ਅਵਾਜ਼ ਕੁਰੱਸ ਹੋਇ ਜਾਤਾ ਹੈ।

ਗੁਰੂ ਜੀ ਨੇ ਇਨੈ ਸਮਝਾਨੇ ਬੁਝਾਨੇ ਕੀ ਕੋਸ਼ਸ਼ ਕੀ। ਪਰੰਤੂ ਇਹ ਮਸੰਦ ਰਾਸਤੇ

ਤੇ ਨਾ ਆਏ। ਇਹੋ ਕਹੀ ਗਏ ਕਿ 'ਬਾਹੀਆ' ਠੀਕ ਤੇ ਸਹੀ ਹੈ, ਇਸੇ ਮਹੰਤੀ ਕੀ ਪਾਗ ਬੰਨ੍ਹਾਨੀਂ ਚਾਹੀਏ। ਅਗਲੇ ਦਿਵਸ ਸਤਾਰਮੀਂ ਤੇ ਰਬਾਬੀਆਂ ਸ੍ਰੀ ਆਸਾ ਜੀ ਕੀ ਵਾਰ ਕਾ ਭੋਗ ਪਾਇਆ ਅਤੇ ਪਹਿਲੇ ਪਹਿਰ ਕੇ ਦੀਵਾਨ ਕੀ ਸਮਾਪਤੀ ਹੂਈ। ਪਿਛਲੇ ਪਹਿਰ ਬਾਬਾ ਰਾਮ ਰਾਇ ਜੀ ਕੇ ਨਿਮਿਤ ਰਾਖੇ ਸ੍ਰੀ ਗ੍ਰੰਥ ਜੀ ਕੇ ਪਾਠ ਕਾ ਭੋਗ ਪੈਨਾ ਥਾ। ਸਤਿਗੁਰਾਂ ਅਪਨੇ ਨਿਵਾਸ ਅਸਥਾਨ ਤੇ ਦੀਵਾਨ ਨੰਦ ਚੰਦ ਕੋ ਭੇਜ ਮਾਤਾ ਪੰਜਾਬ ਕੁਇਰ ਕੋ ਬੁਲਾਇ ਲੀਆ। ਇਨ ਕੇ ਗੈਲ ਮਾਤਾ ਰਾਜ ਕੁਇਰ, ਲਾਲ ਕੁਇਰ ਤੇ ਮਾਤਾ ਮਲੂਕੀ ਤੀਨੋਂ ਮਾਤਾਵਾਂ ਆਈਆਂ। ਗੁਰੂ ਜੀ ਨੇ ਭਾਈ ਬਹਿਲੋ ਕੇ ਗੁਰਦਾਸ ਆਦਿ ਮੁਖੀਏ ਮਾਤਬਰਾ ਕੋ ਬੁਲਾਇ ਕੇ ਫਿਰ ਪੂਛਾ ਕਿ ਅਬ ਕਿਆ ਹੋਨਾ ਚਾਹੀਏ। ਇਨ੍ਹੇ ਹਾਥ ਬਾਂਧ ਕੇ ਕਹਾ, ਮਹਾਰਾਜ ! ਹਮ ਨੇ ਕਾਈ ਦਕੀਕਾ ਬਾਕੀ ਨਹੀਂ ਛੋਰਾ ਇਹ ਲਾਤੋਂ ਕੇ ਭੂਤ ਮਾਨਨੇ ਵਾਲੇ ਨਹੀਂ। ਇਹ ਮਾਤਾਵਾਂ ਕਾ ਕੀਆ ਫੈਸਲਾ ਕਦਾਚਿੱਤ ਮਾਨਨੇ ਕੇ ਲੀਏ ਤਿਆਰ ਨਹੀਂ, ਆਗੇ ਆਪ ਕੀ ਰਜਾਇ। ਅੰਤਰਯਾਮੀ ਗੁਰੂ ਜੀ ਨੇ ਮਸੰਦਾਂ ਕਾ ਸੁਧਾਰ ਕਰਨੇ ਕੇ ਲੀਏ ਪਹਿਲੋਂ ਹੀ ਤਿਆਰੀ ਕੀ ਹੂਈ ਸੀ। ਦੀਵਾਨ ਨੰਦ ਚੰਦ ਗੈਲ ਬੁਲਾਇ ਲੀਆ। ਪ੍ਰਿਥਮੈਂ ਚਰਨ ਦਾਸ ਬਾਹੀਆ, ਮੀਹਾਂ, ਕਰਮ ਚੰਦ, ਧਰਮਾਂ ਤੇ ਤੁਲਸੀ—ਮੁਖੀਏ ਪਾਂਚ ਮਸੰਦਾਂ ਕੋ ਬੁਲਾਇਆ। ਦੀਵਾਨ ਨੰਦ ਚੰਦ ਆਦਿ ਪਾਂਚ ਸਿੱਖਾਂ ਸੇ ਹੁਕਮ ਹੂਆ ਕਿ ਇਨ ਕੇ ਸਿਰੋਂ ਮੇਂ ਤੱਤੇ ਤੇਲ ਕਾ ਏਕ ਏਕ ਕੜਛਾ ਪਾਇ ਕੇ ਇਨੇ ਜਮਪੁਰੀ ਕੋ ਰਵਾਨਾ ਕੀਆ ਜਾਏ।

ਇਨ ਕੇ ਪਸ਼ਚਾਤ ਮਾਤਾ ਪੰਜਾਬ ਕੁਇਰ ਸੇ ਪੂਛ ਪੂਛ ਚੋਣਮੇਂ ਮਸੰਦ ਪਾਂਚ ਪਾਂਚ ਕਰ ਕੇ ਬੁਲਾਇ ਗਏ, ਇਨ੍ਹੈ ਵੀ ਪਹਿਲੇ ਪਾਂਚੋਂ ਕੀ ਤਰਹ ਦੰਡ ਦੀਆ ਗਿਆ। ਜਬ ਬਾਹਰ ਸਿੱਖ ਸੰਗਤ ਮੇਂ ਪਤਾ ਚਲਾ ਕਿ ਗੁਰੂ ਜੀ ਬਿਗੜੇ ਮਸੰਦਾਂ ਕਾ ਸੁਧਾਰ ਕਰ ਰਹੇ ਹੈਂ, ਸਭ ਨੇ ਇਸ ਦੀਏ ਦੰਡ ਕੋ ਠੀਕ ਮਾਨਾ। ਤੀਜੇ ਪਹਰ ਸ੍ਰੀ ਕਰਤਾਪੁਰਖ ਜੀ ਕੇ ਨਮਿਤ ਰਾਖੇ ਸ੍ਰੀ ਗ੍ਰੰਥ ਜੀ ਕੇ ਪਾਠ ਕਾ ਭੋਗ ਪਿਆ। ਸਤਿਗੁਰਾਂ ਡੇਰੇ ਕੀ ਮਹੰਤੀ ਦੇਣ ਕੇ ਲੀਏ ਤਿਆਰੀ ਕੀ। ਗੁਰੂ ਜੀ ਨੇ ਸੰਗਤ ਕੀ ਆਗਿਆ ਪਾਇ ਮਾਤਾ ਰਾਜ ਕੁਇਰ ਆਦਿ ਤੀਨੋਂ ਮਾਤਾਵਾਂ ਕੀ ਮੌਜੂਦਗੀ ਮੇਂ ਖੁਰਵੱਧੀ ਡੇਰੇ ਕੀ ਗਾਦੀ ਤੇ ਸ੍ਰੀ ਪੰਜਾਬ ਕੁਇਰ ਕੋ ਟਿਕਾਇਆ। ਆਪਨੇ ਦਾਂਇ ਹਾਥ ਸੇ ਇਨ ਕੇ ਭਾਲ ਮੇਂ ਚੰਦਨ ਕਾ ਟੀਕਾ ਦੀਆ। ਸਭਨਾਂ ਇਲਾਕੇਵਾਰ ਭੇਟਾ ਦਈ, ਮਾਤਾ ਜੀ ਨੇ ਸਭਨਾਂ ਕੋ ਆਸ਼ੀਰਵਾਦ ਦੇ ਕੇ ਨਿਵਾਜਿਆ। ਬਚਨ ਹੋਆ ਭਾਈ ਸਿੱਖੋ ! ਕਰਤੇ ਕਾ ਭਾਣਾ ਅਮਿਟ ਹੈ, ਇਹ ਮਿਟ ਨਹੀਂ ਸਕਤਾ। ਸਭ ਨੇ ਵਾਰੋ ਵਾਰੀ ਏਸ ਫਾਨੀ ਸੰਸਾਰ ਤੇ ਚਾਲਨਾਂ ਹੈ। ਮਾਤਾ ਜੀ ਨੇ ਗਾਦੀ ਸੇ ਉਠ ਸਤਿਗੁਰਾਂ ਆਗੇ ਮਸਤਕ ਟੇਕਾ, ਗੁਰੂ ਜੀ ਨੇ ਇਸੇ ਆਸ਼ੀਰਵਾਦ ਦਈ। ਉਪਰੰਤ ਮਾਤਾ ਪੰਜਾਬ ਕੁਇਰ ਸੇ ਕਹਾ, ਬੇਟੀ, ਅਸੀਂ ਤੇਰੀ ਪੀਠ ਤੇ ਹਾਂ। ਸਿੱਖ ਸੰਗਤ ਸਭ ਤੇਰੇ ਪੀਛੇ ਹੈ। ਆਪ ਗੁਰਪੁਰ ਵਾਸੀ ਸ੍ਰੀ ਰਾਮ ਰਾਇ ਜੀ ਕੀ ਗਾਦੀ ਕੋ ਠੀਕ ਕਰ ਕੇ ਚਲਾਏਂ, ਸਭ ਕਾਮ ਠੀਕ ਹੋਇੰਗੇ। ਅਗਰ ਆਪ ਕੋ ਕਿਸੀ ਕਿਸਮ ਕੀ ਕਾਈ ਦਿਕਤ ਆਏ ਤਾਂ ਹਮੈ ਪਾਂਵਟੇ ਲਿਖ ਭੇਜਨਾ, ਹਮ ਆਪ ਸੇ ਦੂਰ ਨਹੀਂ। 42।

## 43. ਸਾਖੀ ਗੁਰੂ ਜੀ ਕੇ ਪਾਂਵਟਾ ਨਗਰੀ ਆਨੇ ਕੀ ਚਾਲੀ

ਗੁਰੂ ਜੀ ਮਾਤਾ ਪੰਜਾਬ ਕੁਇਰ ਕੇ ਕਹਿਨੇ ਤੇ ਸਤਾਰੁਮੀ ਕੇ ਉਪਰੰਤ ਤੀਨ ਦਿਵਸ ਖੁਰਵੱਧੀ ਨਗਰੀ ਮੈ ਨਿਵਾਸ ਰਾਖਾ। ਦੂਰ ਨੇੜੇ ਸੇ ਆਈਆਂ ਸੰਗਤਾਂ ਮਾਤਾ ਜੀ ਕੀ ਆਗਿਆ ਪਾਇ ਆਪੋ ਅਪਨੇ ਨਗਰਾਂ ਕੋ ਆਈਆਂ। ਗੁਰੂ ਜੀ ਸਤਾਰੁਮੀ ਸੇ ਚੌਥੇ ਦਿਵਸ ਮਾਤਾ ਪੰਜਾਬ ਕੁਇਰ ਸੇ ਵਿਦਾਇਗੀ ਲੈ ਕੇ ਪਾਂਵਟਾ ਗਾਉਂ ਮੇ ਆਇ ਬਿਰਾਜੇ। ਚੜ੍ਹਦੇ ਸਾਲ ਸਤਰਾਂ ਸੈ ਪੈਂਤਾਲੀਸ ਵੈਸਾਖੀ ਕੇ ਤਿਉਹਾਰ ਤੇ ਪਾਂਵਟਾ ਨਗਰ ਖੁਰਵੱਧੀ ਪਾਂਵਟਾ ਮੇਲਾ ਸੇ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਬਰਸਾਤ ਕੇ ਦਿਹੁੰ ਮੇਂ ਮਾਤਾ ਪੰਜਾਬ ਕੁਇਰ ਨੇ ਪਾਤੀ ਦੇ ਕੇ ਬਹਿਲੋਂ ਕੇ ਗੁਰਦਾਸ ਕੋ ਪਾਂਵਟੇ ਭੇਜਾ। ਬੇਨਤੀ ਕੀ, ਮਹਾਰਾਜ ! ਰਾਜਾ ਫਤੇਸ਼ਾਹ ਕਿਸੇ ਵੇਲੇ ਵੀ ਪਾਂਵਟੇ ਤੇ ਚੜ੍ਹਾਈ ਕਰ ਕੇ ਆ ਸਕਤਾ ਹੈ। ਉਸੇ ਗੁਰਬਖਸ਼ ਆਦਿ ਮਸੰਦ ਜਹਾਂ ਸੇ ਪਾਤੀਆਂ ਭੇਜ ਕਾਫ਼ੀ ਭੜਕਾ ਰਹੇ ਹੈਂ। ਸਤਿਗੁਰਾਂ ਖੁਰਵੱਧੀ ਸੇ ਆਈ ਪਤ੍ਰਕਾ ਵਾਚ ਕੇ ਮੁਖ ਥੀਂ ਸਿਖ ਸੰਗਤ ਮੇਂ ਖਲੇ ਹੋਇ ਉਸ ਮਹਾਂਕਾਲ ਕੀ ਦਰਗਾਹ ਮੇਂ ਇੰਜ ਅਰਦਾਸ ਕੀ :

ਛੱਤ੍ਰੀ ਕੋ ਪੂਤ ਹੌਂ ਬਾਹਮਨ ਕੋ ਨਾਹਿ, ਕੈ ਤਪੁ ਆਵਤ ਹੌਂ ਜੁ ਕਰੋ।
ਅਰ ਔਰ ਜੰਜਾਰ ਜਿਤੇ ਗ੍ਰਿਹ ਕੋ, ਤੁਹਿ ਤਿਆਗ ਕਹਾਂ ਚਿੱਤ ਤਾ ਮੈਂ ਧਰੋ।
ਅਬ ਰੀਝ ਕੈ ਦੇਹੁ ਵਹੈ ਹਮ ਕੋ, ਜੋਊ ਹਉਂ ਬੇਨਤੀ ਕਰ ਜੋਰ ਕਰੋਂ।
ਜਬ ਆਉ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ।488।
[ਕ੍ਰਿਸ਼ਨਾਵਤਾਰ

ਸਤਿਗੁਰਾਂ ਰਾਜਾ ਫਤੇਸ਼ਾਹ ਕੀ ਹਿਲਜੁਲ ਸੁਣ ਕੇ ਸੰਮਤ ਸਤਰਾਂ ਸੈ ਪੈਂਤਾਲੀਸ ਸਾਵਨ ਸੁਦੀ ਸੱਤੇ ਮੰਗਲਵਾਰ ਕੇ ਦਿਹੁੰ ਸ੍ਰੀ ਕ੍ਰਿਸ਼ਨਾਵਤਾਰ ਕੀ ਸਮਾਪਤੀ ਕਰ ਦਈ :

ਸਤਰਾਂ ਸੈ ਪੈਂਤਾਲ ਮੇਂ ਸਾਵਨ ਸੁਦਿ ਤਿਥ ਦੀਪ।
ਨਗਰ ਪਾਂਵਟਾ ਸੁਭ ਕਰਨ ਜਮਨਾਂ ਬਹੈ ਸਮੀਪ। 2490।

ਗੁਰੂ ਜੀ ਨੇ ਰਾਜਾ ਫਤੇਸ਼ਾਹ ਕੇ ਗੈਲ ਜੁੱਧ ਕਰਨੇ ਕੀ ਤਿਆਰੀ ਕਰਨੀ ਅਰੰਭ ਕਰ ਦਈ। ਲਾਗੇ ਦਰਬਾਰ ਮੇਂ ਇੰਜ ਬਚਨ ਕੀਆ :

ਧੰਨ ਜੀਉ ਤਿਹ ਕੁ ਜਗ ਮੇਂ ਮੁਖ ਤੇ ਹਰਿ, ਚਿੱਤ ਮਹਿ ਜੁਧ ਬੀਚਾਰੈ।
ਦੇਹ ਅਨਿੱਤ ਨ ਨਿੱਤ ਰਹੈ, ਜਸ ਨਾਵ ਚੜੈ, ਭਵ ਸਾਗਰ ਤਾਰੈ।
ਧੀਰਜ ਧਾਮ ਬਨਾਇ ਇਹੈ ਤਨ, ਬੁਧਿ ਸੁ ਦੀਪਕ ਜਿਉਂ ਉਜੀਆਰੈ।
ਗਿਆਨਹਿ ਕੀ ਬਢਨੀ ਮਨੋ ਹਾਥ ਲੈ, ਕਾਤਰਤਾ, ਕੁਤਵਾਰ ਬੁਹਾਰੈ।2491।
(ਕ੍ਰਿਸ਼ਨਾਵਤਾਰ)

ਸ੍ਰੀ ਕ੍ਰਿਸ਼ਨਾਵਤਾਰ ਕੀ ਸਮਾਪਤੀ ਸੇ ਏਕ ਮਾਂਹ ਪਾਛੇ ਸੰਮਤ ਸਤਰਾਂ ਸੈ ਪੈਂਤਾਲੀਸ ਭਾਦਵਾ ਸੁਦੀ ਅਸ਼ਟਮੀ ਕੇ ਦਿਹੁੰ ਸ੍ਰੀ ਕਰਤਾ ਪੁਰਖ ਜੀ ਕੀ ਪਹਿਲੀ ਬਰਸੀ ਸੀ। ਮਾਤਾ ਪੰਜਾਬ ਕੁਇਰ ਨੇ ਖੁਰਵੱਧੀ ਨਗਰੀ ਸੇ ਪਾਂਵਟਾ ਗਾਉਂ ਮੇਂ ਪਾਤੀ ਲਿਖ ਕੇ ਭੇਜੀ। ਲਿਖਾ ਮਹਾਰਾਜ ! ਤੁਸਾਂ ਸਮੇਤ ਪਰਿਵਾਰ ਆਇ ਕੇ ਮੈਨੂੰ ਨਿਵਾਜਨਾ। ਗੁਰੂ ਜੀ ਨੇ ਪਾਤੀ ਵਾਚ ਕੇ ਮਾਤਾ ਪੰਜਾਬ ਕੁਇਰ ਸੇ ਲਿਖਾ ਕਿ ਅਸਾਂ ਕੋ ਕੁਝ ਐਸੇ ਰੁਝੇਵੇਂ ਹੈਂ, ਅਸੀਂ ਖੁਦ ਨਹੀਂ ਆ

ਸਕਤੇ । ਹਾਂ ਅਸੀਂ ਬਰਸੀ ਕੇ ਇੰਤਜ਼ਾਮ ਕੇ ਲੀਏ ਦੀਵਾਨ ਨੰਦ ਚੰਦ ਆਦਿ ਸਿੱਖ ਭੇਜ ਰਹੇ ਹਾਂ ਜੋ ਦੀਵਾਨ ਕਾ ਸਾਰਾ ਇੰਤਜ਼ਾਮ ਕਰੇਂਗੇ । ਅਸੀਂ ਆਪ ਕੇ ਅੰਗ ਸੰਗ ਹਾਂ ਤੁਸਾਂ ਘਬਰਾਨਾਂ ਨਹੀਂ । ਇਹ ਮੇਰੇ ਭੇਜੇ ਸਿੱਖ ਬਰਸੀ ਸੇ ਪਹਿਲੇ ਖੁਰਵੱਧੀ ਪਹੁੰਚ ਜਾਏਂਗੇ । ਦੀਵਾਨ ਨੰਦ ਚੰਦ ਗੁਰੂ ਜੀ ਕਾ ਬਚਨ ਪਾਇ ਭਾਈ ਮਨੀ ਰਾਮ ਆਦਿ ਜੋਧਿਆਂ ਗੈਲ— ਤੀਨ ਦਿਵਸ ਬਰਸੀ ਸੇ ਪਹਿਲੇ ਖੁਰਵੱਧੀ ਜਾਇ ਪਹੁੰਚਾ । ਬਰਸੀ ਕੇ ਦਿਵਸ ਸ੍ਰੀ ਰਾਮ ਰਾਇ ਜੀ ਨਮਿੱਤ ਰਾਖੇ ਸ੍ਰੀ ਗ੍ਰੰਥ ਜੀ ਕੇ ਪਾਠ ਕਾ ਭੋਗ ਪਿਆ । ਮਾਤਾ ਜੀ ਕੀ ਆਗਿਆ ਪਾਇ ਦੀਵਾਨ ਨੰਦ ਚੰਦ ਜੀ ਖਲੇ ਹੋਇ ਕੇ ਅਰਦਾਸ ਕਰਨੇ ਲਾਗਾ । ਅਜੇ ਏਸ ਕੇ ਮੁਖ ਥੀਂ ੧ਓ ਸ੍ਰੀ ਵਾਹਗੁਰੂ ਜੀ ਕੀ ਫਤੇ ਹੀ ਨਿਕਲੀ ਸੀ ਕਿ ਇਨ ਕਾ ਤਕਰਾਰ ਤਾਬਿਆ ਬੈਠੇ ਗੁਰਬਖਸ਼ ਰਾਇ ਦਿਲਵਾਲੀ ਸੇ ਹੋਇ ਗਿਆ । ਮਾਤਾ ਜੀ ਨੇ ਇਸੇ ਸਮਝਾਇਆ ਕਿ ਅਰਦਾਸ ਹੋਇ ਜਾਨੇ ਦੀਜੀਏ, ਇਸੇ ਮਾਤਾ ਜੀ ਕਾ ਕਹਾ ਵੀ ਨਾ ਮਾਨਾ ।

ਸੰਗਤ ਮਾਤਾ ਜੀ ਕਾ ਅਪਮਾਨ ਨਾ ਸਹਾਰਦੀ ਹੋਈ ਸਭ ਨੇ ਏਕ ਜ਼ਬਾਨ ਹੋਇ ਕੇ ਕਹਾ ਕਿ ਦੀਵਾਨ ਜੀ ਅਰਦਾਸ ਕਰੇਂਗੇ—ਇਸੇ ਗ੍ਰੰਥ ਜੀ ਕੀ ਤਾਬਿਆ ਸੇ ਉਠਾਇ ਦੀਆ ਜਾਏ । ਭਾਈ ਮਨੀ ਰਾਮ ਨੇ ਸੰਗਤ ਕਾ ਆਸਾ ਦੇਖ ਇਸੇ ਬਾਜ਼ੂ ਸੇ ਪਕੜ ਨੀਚੇ ਲਾਇ ਦੀਆ । ਗੁਰਬਖਸ਼, ਅਪਨੀ ਹੋਈ ਹੇਠੀ ਦੇਖ ਬੋਲ ਕੁਬੋਲ ਬੋਲਨੇ ਲਾਗਾ । ਇਨ੍ਹੈ ਦੇਖ ਕੁਝ ਮਨਚਲੇ ਸਿੱਖਾਂ ਨੇ ਮਿਆਨਾਂ ਸੇ ਕ੍ਰਿਪਾਨਾਂ ਧੂਹ ਲਈਆਂ । ਮਾਤਾ ਜੀ ਨੇ ਐਸਾ ਕਰਨੇ ਸੇ ਰੋਕਾ । ਇਸੇ ਸਣੇ ਸਾਥੀਆਂ ਭਾਗ ਕੇ ਜਾਨ ਬਚਾਈ । ਗੁਰਬਖਸ਼ ਕੇ ਚਲੇ ਜਾਨੇ ਬਾਦ ਭਾਈ ਮਨੀ ਰਾਮ ਸ੍ਰੀ ਗ੍ਰੰਥ ਜੀ ਕੀ ਤਾਬਿਆ ਬੈਠਾ, ਦੀਵਾਨ ਨੰਦ ਚੰਦ ਨੇ ਅਰਦਾਸ ਕੀ । ਉਪਰੰਤ ਸੰਗਤ ਮੇਂ ਤਰਾ ਤਰੀ ਕੜਾਹ ਪ੍ਰਸ਼ਾਦਿ ਕੀ ਦੇਗ ਵਰਤਾਈ ਗਈ । ਗੁਰਬਖਸ਼ ਭਾਗ ਕੇ ਸ੍ਰੀ ਨਗਰ ਰਾਜਾ ਫਤੇ ਸ਼ਾਹ ਪਾਸ ਚਲਾ ਗਿਆ । ਏਧਰ ਦੀਵਾਨ ਨੰਦ ਚੰਦ, ਮਾਤਾ ਜੀ ਸੇ ਆਗਿਆ ਪਾਇ ਪਾਂਵਟਾ ਨਗਰੀ ਆਇ ਹਾਜ਼ਰ ਹੂਏ । ਦੀਵਾਨ ਨੰਦ ਚੰਦ ਨੇ ਸਾਰੀ ਬਾਰਤਾ ਗੁਰਬਖਸ਼ ਰਾਇ ਮਸੰਦ ਕੀ ਸੁਨਾਈ । ਆਗੇ ਸੇ ਸਤਿਗੁਰਾਂ ਕਹਾ, ਭਾਈ ਸਿੱਖਾ ! ਦੇਖੀਏ ਅਬ ਸ੍ਰੀ ਕਾਲ ਕਿਆ ਕਰਤਾ ਹੈ । ਗੁਰਬਖਸ਼ ਰਾਇ ਰਾਸਤੇ ਕਾ ਪੰਧ ਮੁਕਾਇ ਸ੍ਰੀ ਨਗਰ ਰਾਜਾ ਫਤੇਸ਼ਾਹ ਸੇ ਫ਼ਰਿਆਦੀ ਹੂਆ । ਇਸੇ ਕਹਾ ਰਾਜਨ ! ਪਾਂਵਟਾ ਨਗਰੀ ਸੇ ਆਇ ਗੁਰੂ ਗੋਬਿੰਦ ਰਾਏ ਕੇ ਸਿਖਾਂ ਨੇ ਮੇਰਾ ਬੜਾ ਅਪਮਾਨ ਕੀਆ ਹੈ । ਮਾਤਾ ਪੰਜਾਬ ਕੁਇਰ ਨੇ ਇਨ ਕੀ ਸ਼ਹਿ ਸੇ ਮੁਝੇ ਖੁਰਵੱਧੀ ਸੇ ਨਿਕਾਲ ਦੀਆ ਹੈ । ਮੈਂ ਨੇ ਆਗੇ ਵੀ ਆਪ ਸੇ ਕਹਾ ਥਾ ਅਬ ਫੇਰ ਕਹਿਤਾ ਹੂੰ ਕਿ ਪਾਂਵਟੇ ਵਾਲਾ ਗੁਰੂ ਮਾਤਾ ਜੀ ਕੋ ਆਪਨੇ ਪੀਛੇ ਲਗਾਇ ਰਹਾ ਹੈ । ਰਿਸ਼ਤੇ ਮੇਂ ਸ੍ਰੀ ਰਾਮ ਰਾਇ ਜੀ ਇਨ ਕੇ ਭਤਰੀਏ ਥੇ, ਇਸੇ ਉਨ ਕੀ ਸਤਾਰਮੀ ਕੇ ਮੌਕਾ ਪਰ ਗੁਰੂ ਕੋ ਪਾਂਵਟਾ ਨਗਰੀ ਸੇ ਬੁਲਾਇ ਲੀਆ ਥਾ । ਗੁਰੂ ਨੇ ਮੇਰੇ ਸਾਥੀ, ਜੋ ਆਪ ਕਾ ਰਸੂਖ ਖੁਰਵੱਧੀ ਮੇਂ ਦੇਖਨਾ ਚਾਹਤੇ ਥੇ, ਉਨੈ ਚੁਨ ਚੁਨ ਕੇ ਸਿਰੋਂ ਮੇਂ ਤੱਤਾ ਤੇਲ ਪਾਇ ਕੇ ਮਾਰ ਦੀਆ ਹੈ । ਮੈਂ ਜਾਨ ਬਚਾਇ ਭਾਗ ਕੇ ਆਪ ਕੇ ਪਾਸ ਆਇਆ ਹੂੰ, ਵਰਨਾਂ ਅਬ ਮੇਰਾ ਵੀ ਵੁਹੀ ਹਾਲ ਹੋਤਾ ਜੋ ਉਨ ਕਾ ਹੂਆ ਥਾ । ਪਾਂਵਟੇ ਵਾਲਾ ਗੁਰੂ ਚਾਹਤਾ ਹੈ ਕਿ ਖੁਰਵੱਧੀ ਨਗਰੀ ਮੇਂ ਆਪ ਕਾ ਪੱਖੀ ਕਾਈ ਸਿੱਖ ਨਾ ਰਹੇ, ਹਮ ਨੇ ਆਪ ਸੇ ਖੁਰਵੱਧੀ ਕੀ ਸਹੀ ਬਾਤ ਬਤਾਇ ਾਈ ਹੈ ।43।

## 44. ਸਾਖੀ ਰਾਜਾ ਫਤੇਚੰਦ ਕੀ ਪਾਂਵਟੇ ਤੇ ਚੜ੍ਹਾਈ ਕੀ ਚਾਲੀ

ਰਾਜਾ ਫਤੇ ਸ਼ਾਹ ਗੁਰਬਖਸ਼ ਕੀਆਂ ਬਾਤਾਂ ਸੁਨ ਕੇ ਆਗ ਬਘੋਲਾ ਹੋਇ ਗਿਆ। ਵਜ਼ੀਰ ਕੀ ਤਰਫ ਦੇਖਾ, ਬੋਲਾ—ਤਿਆਰੀ ਕਰੀਏ, ਮੈਂ ਨਹੀਂ ਸੀ ਚਾਹਤਾ ਝਗੜੇ ਕੋ ਵਧਾਇਆ ਜਾਏ। ਅਜੇ ਤਾਂ ਗੁਰੂ (ਜੀ) ਨੇ ਖੁਰਵੱਧੀ ਮੇਂ ਹੀ ਪੈਰ ਰਾਖਾ ਹੈ, ਉਹ ਦਿਨ ਦੂਰ ਨਹੀਂ ਕਿ ਇਹ ਰਾਜਾ ਮੇਦਨੀ ਪ੍ਰਕਾਸ਼ ਕੀ ਇਮਦਾਦ ਸੇ ਰਿਆਸਤ ਦਾ ਕਾਫ਼ੀ ਹਿੱਸਾ ਛੀਨ ਲੇ। ਸੰਤ ਗੁਰਬਖਸ਼ ਰਾਇ ਨੇ ਹਮੇਂ ਸਾਰੀ ਬਾਤ ਸੇ ਜਾਣੂ ਕਰਾਇ ਦੀਆ, ਅਬੈ ਢੀਲ ਕਰਨੀ ਰਾਜਨੀਤੀ ਸੇ ਉਲਟ ਹੈ। ਰਾਜਾ ਫਤੇਸ਼ਾਹ ਨੇ ਨਗਾਰੇ ਤੇ ਚੋਟ ਲਗਾਇ ਦਈ। ਇਹ ਹਰੀਚੰਦ ਜੇਹੇ ਗਿਣਤੀ ਕੇ ਜੋਧੇ ਗੈਲ ਲੈ ਪਾਂਵਟਾ ਨਗਰੀ ਤੇ ਚੜ੍ਹ ਆਇਆ। ਰਾਜਾ ਫਤੇਸ਼ਾਹ ਤੀਨ ਚਾਰ ਦਿਹੁੰ ਮੇਂ ਰਾਸਤੇ ਕਾ ਪੰਧ ਮੁਕਾਇ ਸੰਮਤ ਸਤਰਾਂ ਸੈ ਪੈਂਤਾਲੀਸ ਅਸੂ ਸੁਦੀ ਤੀਜ ਸੋਮਵਾਰ ਕੇ ਦਿਹੁੰ ਅਪਨੀ ਹੱਦ ਤੇ ਪਹੁੰਚ ਜਮਨਾ ਕੇ ਤੀਰ ਆਇ ਡੇਰਾ ਕੀਆ।

ਗੁਰੂ ਜੀ ਸੇ ਸੂੰਹੀਏ ਆਇ ਪਤਾ ਦੀਆ, ਮਹਾਰਾਜ! ਰਾਜਾ ਫਤੇਸ਼ਾਹ ਨੇ ਨਦੀ ਜਮਨਾ ਕੇ ਪਾਰ ਉਸੇ ਆਇ ਡੇਰਾ ਕੀਆ ਹੈ, ਸੁਬਹ ਤਿਆਰੀ ਕਰਨੀ ਚਾਹੀਏ। ਸਤਿਗੁਰਾਂ ਕਹਾ, ਭਾਈ ਸਿੱਖੋ! ਸਾਡਾ ਫਤੇਸ਼ਾਹ ਸੇ ਨਾ ਪੀਛੇ ਨ ਅਬ ਕਾਈ ਝਗੜਾ ਨਹੀਂ, ਉਹ ਬਗੈਰ ਕਿਸੀ ਕਾਰਨ ਅਸਾਂ ਤੇ ਚੜ੍ਹ ਆਇਆ ਹੈ।[1] ਦੀਵਾਨ ਨੰਦ ਚੰਦ ਸੇ ਬਚਨ ਹੋਆ ਕਿ ਉਸ ਕਾ ਆਗਾ ਰੋਕਨਾ ਚਾਹੀਏ ਤਾਂ ਕਿ ਉਹ ਪਾਂਵਟਾ ਨਗਰੀ ਕੀ ਤਰਫ ਨਾ ਆ ਸਕੇ। ਗੁਰੂ ਜੀ ਨੇ ਅਗਲੇ ਦਿਵਸ ਅਸੂ ਸੁਦੀ ਚੌਥ ਮੰਗਲਵਾਰ ਕੇ ਦਿਹੁੰ ਪਹੁ ਫੁਟਾਲੇ ਸੇ ਪਹਿਲੇ ਸਿੱਖ ਫ਼ੌਜ ਕੇ ਗੈਲ ਪਾਂਵਟੇ ਸੇ ਸਾਤ ਕੋਸ ਕੇ ਫਾਸਲੇ ਤੇ ਫਤੇਸ਼ਾਹ ਕਾ ਆਗਾ ਆਇ ਰੋਕਾ। ਨਦੀ ਗਿਰੀ[2]—ਜਮਨਾ ਕੇ ਮਧਿਆਨ ਮੋਰਚੇ ਕਾਇਮ ਕਰ ਕੇ ਜੰਗ ਲੜਨੇ ਕੀ ਤਿਆਰੀ ਕਰ ਲਈ। ਗੁਰੂ ਜੀ ਕੇ ਪਾਂਚੋ ਭੂਆ ਕੇ ਬੇਟੇ, ਮਾਮਾ ਕ੍ਰਿਪਾਲ ਚੰਦ, ਭਾਈ ਜੈਤਾ, ਪਰੋਹਤ ਦਯਾ ਰਾਮ, ਕ੍ਰਿਪਾਲ ਚੰਦ ਉਦਾਸੀ ਤੇ ਬਚਿਤਰ ਰਾਇ ਆਦਿ 'ਗੁਰੂ ਗੋਬਿੰਦਦਾਸ ਕੀ ਜੈ' ਬੁਲਾਇ ਆਗੇ ਜਾਇ ਖਲ੍ਹੋ ਹੂਏ। ਦੂੰਹ ਤਰਫੀਂ ਨਗਾਰੇ ਤੇ ਚੋਟ ਲਾਗ ਗਈ। ਡੇਢ ਪਹਿਰ ਘਮਸਾਨ ਕੀ ਜੰਗ ਹੋਈ।[2] ਕਾਈ ਦਕੀਕਾ ਬਾਕੀ ਨਾ ਰਹਾ। ਰਾਜਾ ਫਤੇ ਸ਼ਾਹ ਕੀ ਤਰਫ ਸੇ ਹਰੀ ਚੰਦ, ਪਹਾੜ ਚੰਦ, ਬੀਰ ਚੰਦ, ਨਿਜਾਬਤ ਖਾਨ, ਭੀਖਨ ਖਾਨ ਤੇ ਹਯਾਤ ਖਾਨ ਆਦਿ ਮੁਖੀਏ ਪਰਬਤੀ ਫ਼ੌਜ ਕੇ ਆਗੇ ਹੋਇ ਕੇ ਲਰ ਰਹੇ ਸੀ। ਦੋਨੋਂ ਤਰਫੀਂ ਬੜਾ ਜੁੱਧ ਹੋਆ। ਗੁਰੂ ਜੀ ਕੀ ਤਰਫ ਤੇ ਬੀਬੀ ਵੀਰੋ ਕੇ ਦੋ ਬੇਟੇ ਸੰਗੋ ਸ਼ਾਹ ਤੇ ਜੀਤਮੱਲ ਸਾਂਹਵੇਂ ਮਾਥੇ ਲੜ ਕੇ

---

1. ਫਤੇਸ਼ਾਹ ਕੋਪਾ ਤਬ ਰਾਜਾ। ਲੋਹ ਪਰਾ ਹਮ ਸੋਂ ਬਿਨ ਕਾਜਾ।

[ਬਚਿਤ੍ਰ ਨਾਟਕ ਪਾ. ੧੦

2. ਮਚੱਯੋ ਜਿਹ ਇਹ ਘੋਰ ਸੰਗਰਾਮਾ। ਜਮਨਾ ਤੀਰ ਭੰਗਾਣੀ ਨਾਮਾ।
ਨਦੀ ਗਿਰੀ ਕਾ ਸੰਗਮ ਜਾਹਿ। ਡੇਢ ਜਾਮ ਭੇੜਾ ਭਯੋ ਤਾਂਹਿ।
ਸੇਵਾ ਹਰੀ ਜੀਤ ਘਰ ਆਇ। ਭਾਂਤ ਭਾਂਤ ਬਾਜਨ ਬਜਵਾਇ। 59।

[ਸ਼ਹੀਦ ਬਿਲਾਸ (ਸੇਵਾ ਸਿੰਘ)

ਸ਼ਹੀਦੀਆਂ ਪਾਇ ਗਏ। ਦੂਜੀ ਤਰਫੋਂ—ਨਿਜਾਬਤ ਖਾਂ, ਭੀਖਨ ਖਾਂ ਆਦਿ ਫਤੇ ਸ਼ਾਹ ਕੀ ਫੌਜ ਦੇ ਮੁਖੀਏ ਜੋਧੇ ਇਸ ਜੁੱਧ ਮੇਂ ਮਾਰੇ ਗਏ। ਜਿਸ ਸੇ ਪਰਬਤੀ ਫੌਜ ਮੇਂ ਭਗਦੜ ਆਇ ਮਾਚੀ, ਏਕ ਦੂਸਰੇ ਕੋ ਸੰਭਾਲਨੇ ਕੀ ਕਾਈ ਹੋਸ਼ ਨਾ ਰਹੀ।

ਫਤੇਸ਼ਾਹ ਨੇ ਭਾਗੀ ਜਾਂਦੀ ਫੌਜ ਕੋ ਦੇਖਾ, ਪਾਸ ਖਲੇ ਹਰੀਚੰਦ ਸੇ ਕਹਾ, ਮੀਆਂ ਜੀ! ਹਮਾਰਾ ਯਹੀ ਹਾਲ ਹੋਇਗਾ? ਹਮ ਕੌਨ ਸਾ ਮੂੰਹ ਲੈ ਕੇ ਵਾਪਸ ਸ੍ਰੀ ਨਗਰ ਜਾਂਇੰਗੇ, ਹਮੈ ਸਵਾਣੀਆਂ ਕੀ ਕਹੈਂਗੀ ਕਿ ਮੁੱਠੀ ਭਰ ਸਿੱਖਾਂ ਸੇ ਹਾਰ ਖਾਇ ਕੇ ਭਾਗ ਆਏ ਹੈਂ? ਹਰੀਚੰਦ ਗਿਣਤੀ ਕਾ ਜੋਧਾ ਸਾਰੇ ਪਰਬਤ ਮੇਂ ਮਾਨਾਂ ਹੂਆ ਸੂਰਬੀਰ ਬਹਾਦਰ ਸੀ। ਇਸੇ ਸੁਨ ਕੇ ਬੜੀ ਤਮਕ ਲਾਗੀ, ਕਮਾਨ ਪਕੜ ਸਾਂਹਵੇ ਦੇਖ ਗੁਰੂ ਗੋਬਿੰਦਦਾਸ ਜੀ ਪਰ ਯਕੇ ਬਾਦ ਦੀਗਰੇ ਇਸੇ ਬੜੀ ਤੇਜ਼ੀ ਸੇ ਤੱਕ ਤੱਕ ਤੀਨ ਤੀਰ ਮਾਰੇ, ਜਿਸ ਮੇਂ ਦੋ ਵਾਰ ਇਸ ਕੇ ਖਾਲੀ ਗਏ। ਤੀਜਾ ਤੀਰ ਗੁਰੂ ਜੀ ਕੀ ਪੇਟੀ ਮੇਂ ਲਾਗਾ ਜਿਸ ਸੇ ਸਤਿਗੁਰਾਂ ਕੋ ਮਮੂਲੀ ਸਾ ਘਾਉ ਆਯਾ। ਗੁਰੂ ਜੀ ਨੇ ਇਸੇ ਦੇਖ ਕਮਾਨ ਪਕੜ ਐਸਾ ਖੀਂਚ ਕੇ ਤੀਰ ਮਾਰਾ, ਜਿਸ ਕੇ ਲਾਗਨੇ ਸੇ ਹਰੀਚੰਦ ਘੋੜੇ ਸੇ ਨੀਚੇ ਆਇ ਗਿਰਾ। ਏਸ ਕੇ ਮਰਨੇ ਕੀ ਡੇਰੀ ਸੀ, ਫਤੇਸ਼ਾਹ ਕੀ ਫੌਜ ਕਾ ਹੌਸਲਾ ਪਸਤ ਹੋਇ ਗਿਆ। ਸਭ ਨੇ ਭਾਗ ਕੇ ਜਾਨ ਬਚਾਈ। ਦੀਵਾਨ ਨੰਦ ਚੰਦ ਨੇ ਗੁਰੂ ਜੀ ਕਾ ਬਚਨ ਪਾਇ ਸਿੱਖ ਫੌਜ ਕੋ ਗੈਲ ਲੈ ਜਮਨਾ ਨਦੀ ਸੇ ਇਨ੍ਹੇ ਪਾਰ ਕਰ ਦੀਆ। ਫਤੇਸ਼ਾਹ ਰਨ ਭੂਮੀ ਮੇਂ ਹਾਰ ਖਾਇ ਕੇ ਵਾਪਸ ਅਲਕਾ ਨਦੀ ਕੇ ਕਿਨਾਰੇ ਕਿਨਾਰੇ ਸ੍ਰੀ ਨਗਰ ਜਾਇ ਪਹੁੰਚਾ। ਇਧਰ ਦੀਵਾਨ ਨੰਦਚੰਦ ਜੀ ਗੁਰੂ ਜੀ ਕਾ ਬਚਨ ਪਾਇ ਚਵ੍ਹਾਂ ਸ਼ਹੀਦ ਸਿਖਾਂ ਕੀਆਂ ਲਾਸ਼ਾਂ ਚੁਕਵਾਇ ਕੇ ਪਾਵਟਾ ਨਗਰੀ ਮੇਂ ਲੈ ਆਏ। ਅਗਲੇ ਦਿਹੁੰ ਇਨ ਕਾ ਦਾਹ ਸੰਸਕਾਰ ਜਮਨਾ ਨਦੀ ਕੇ ਕਿਨਾਰੇ ਕੀਆ ਗਿਆ।[1] ਤੀਜੇ ਪਹਿਰ ਇਸੀ ਦਿਹੁੰ ਇਨ ਸ਼ਹੀਦ ਸਿੱਖੋਂ ਕੀ ਨਮਿੱਤ ਸ੍ਰੀ ਗ੍ਰੰਥ ਜੀ ਕੇ ਪਾਠ ਕਾ ਪ੍ਰਾਰੰਭ ਕੀਆ, ਜਿਸ ਦੀ ਸਮਾਪਤੀ ਕਾਰਤਕ ਵਦੀ ਪੰਚਮੀ ਵੀਰਵਾਰ ਦੇ ਦਿਹੁੰ ਹੋਈ। ਅਰਦਾਸ ਕੇ ਉਪਰੰਤ ਤ੍ਰਿਹਾਵਲ ਪ੍ਰਸ਼ਾਦਿ ਕੀ ਦੇਗ ਵਰਤਾਈ ਗਈ। ਇਹ ਸਤਿਗੁਰਾਂ ਕਾ ਪ੍ਰਿਥਮ ਯੁੱਧ ਥਾ। 44।

## 45. ਸਾਖੀ ਪਾਂਵਟਾ ਨਗਰ ਸੇ ਕਪਾਲਮੋਚਨ ਤੀਰਥ ਆਨੇ ਕੀ ਚਾਲੀ

ਸਤਿਗੁਰਾਂ ਸ੍ਰੀ ਗ੍ਰੰਥ ਜੀ ਕੀ ਸਮਾਪਤੀ ਕੇ ਉਪਰੰਤ ਇਸੀ ਦਿਹੁੰ ਪਾਂਵਟਾ ਗਾਉਂ ਏਕ

---

1. ਭੰਗਾਣੀ ਜੁੱਧ ਵਿਚ ਚਾਰ ਸਿੱਖ ਭਾਈ ਸੰਗੋ ਸ਼ਾਹ, ਜੀਤ ਮੱਲ, ਉਦਾ ਤੇ ਹਠੀ ਚੰਦ ਜੀ ਸ਼ਹੀਦ ਹੋਏ ਸੀ, ਜੈਸਾ ਕਿ ਭੱਟ ਵਹੀ ਦੀ ਲਿਖਤ ਹੈ:

> ਉਦੀਆ ਬੇਟਾ ਖੇਮੇ ਚੰਦਨੀਏ ਕਾ.....ਰਮਾਨਾਂ ਗੁਰੂ ਕੀ ਬੂਆ ਕੇ ਬੇਟੇ ਸੰਗੋਸ਼ਾਹ ਜੀਤ ਮੱਲ ਬੇਟੇ ਸਾਧੂ ਕੇ, ਪੋਤੇ ਧਰਮੇ ਖੋਸਲੇ ਖਤਰੀਆਂ ਕੇ ਗੈਲ ਰਨ ਭੂਮੀ ਮੇਂ ਆਏ। ਸਾਲ ਸਤਰਾਂ ਸੈ ਪੈਂਤਾਲੀਸ ਅਸੁਜ ਪ੍ਰਵਿਸ਼ਟੇ ਅਠਾਰਾਂ, ਭੰਗਾਣੀ ਕੇ ਮਲ੍ਹਾਨ ਜਮਨਾਂ ਗਿਰੀ ਕੇ ਮਧਿਆਨ ਰਾਜ ਨਾਹਨ ਏਕ ਘਰੀ ਦਿਹੁੰ ਖਲੇ ਜੂਝੰਤੇ ਸੂਰਿਓਂ ਗੈਲ ਸਾਮ੍ਹੇਂ ਮਾਥੇ ਜੂਝ ਕਰ ਮਰਾ ਗੈਲੋਂ ਹਠੀਚੰਦ ਬੇਟਾ ਮਾਈਦਾਸ ਕਾ...ਜਲ੍ਹਾਨਾ ਬਲਉਂਤ ਮਾਰਾ ਗਿਆ।
>
> [ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਰਮਾਨਿਓਂ ਕਾ

ਉਨ ਲੋਗੋਂ ਕੋ ਬੁਲਾਇ ਕੇ ਜਿਨਾਂ ਏਸ ਧਰਮ-ਜੁੱਧ ਮੇਂ ਸਾਥ ਨਹੀਂ ਸੀ ਦੀਆ, ਉਨੈ ਜੈਸਾ ਜੈਸਾ ਕਿਸੀ ਕਾ ਦੋਸ਼ ਥਾ, ਵੈਸਾ ਵੈਸਾ ਦੰਡ ਦੀਆ ਗਿਆ।[1] ਬਿਲਾਸਪੁਰ ਸੇ ਰਾਣੀ ਚੰਪਾ ਕਾ ਭੇਜਾ ਦੂਤ ਇਸ ਕੀ ਪਾਤੀ ਲੈ ਕੇ ਪਾਂਵਟੇ ਨਗਰੀ ਆਇਆ, ਗੁਰੂ ਜੀ ਨੇ ਪਾਤੀ ਖੋਲ੍ਹ ਕੇ ਵਾਚੀ। ਜਿਸ ਮੇਂ ਲਿਖਾ ਥਾ ਕਿ ਆਪ ਕਬ ਆਇਕੇ ਇਸ ਨਿਮਾਣੀ ਕੋ ਦਰਸ਼ਨ ਦੇਂਗੇ। ਇਧਰ ਮਾਤਾ ਪੰਜਾਬ ਕੁਇਰ ਤੇ ਰਾਜਾ ਮੇਦਨੀ ਪ੍ਰਕਾਸ਼ ਬੇਨਤੀ ਕਰ ਰਹੇ ਥੇ ਕਿ ਸਤਿਗੁਰ ! ਯਹਾਂ ਸੇ ਨਾ ਜਾਈਏ। ਅੰਤਰਯਾਮੀ ਗੁਰੂ ਜੀ ਨੇ ਇਨ੍ਹੈ ਧੀਰਜ ਦਈ ਤੇ ਕੁਛ ਦਿਵਸ ਪਾਂਵਟੇ ਠਹਿਰ ਕੇ ਆਨੰਦਪੁਰ ਜਾਨੇ ਕੀ ਤਿਆਰੀ ਕੀ। ਕਾਰਤਕ ਸੁਦੀ ਤ੍ਰੋਦਸੀ ਸ਼ਨੀਵਾਰ ਕੇ ਦਿਹੁੰ ਪਾਂਵਟਾ ਜੁਧ ਸੇ ਏਕ ਮਹੀਨਾ ਦਸ ਦਿਵਸ ਬਾਦ ਪਾਂਵਟੇ ਠਹਿਰ ਕੇ ਕਪਾਲ ਮੋਚਨ ਤੀਰਥ ਆਦਿ ਬਿਰਾਜੇ।[2] ਯਹਾਂ ਸਤਿਗੁਰਾਂ ਸ੍ਰੀ ਗੁਰੂ ਨਾਨਕ ਦੇਵ ਜੀ ਕਾ ਪਾਵਨ ਗੁਰਪੁਰਬ ਜਾਨ ਕੇ ਪੂਰਨਮਾ ਕੇ ਦਿਹੁੰ ਮੁਖੀ ਸਿੱਖਾਂ ਕੋ ਸਿਰੋਪਾਇ ਦੀਏ। ਅਗਲੇ ਦਿਵਸ ਕਪਾਲ ਮੋਚਨ ਤੀਰਥ ਸੇ—ਆਨੰਦਪੁਰ ਕੀ ਤਰਫ ਜਾਨੇ ਕੀ ਤਿਆਰੀ ਹੋਈ। ਦੀਵਾਨ ਨੰਦ ਚੰਦ ਸੇ ਬਚਨ ਹੋਆ, ਹਮਾਰਾ ਘੋੜਾ ਲਿਆਈਏ—ਗੁਰੂ ਜੀ ਘੋੜੇ ਤੇ ਸਵਾਰ ਹੋਇ ਸਢੌਰੇ ਕੀ ਤਰਫ ਰਵਾਨਾਂ ਹੂਏ। ਰਾਸਤੇ ਮੇਂ ਲਾਹੜ ਪੁਰ, ਟੋਕਾ, ਦਾਬਰਾ, ਰਾਣੀ ਕਾ ਰਾਇਪੁਰ ਆਦਿ ਗਾਮਾਂ ਸੇ ਹੋਤੇ ਹੂਏ ਮੱਘਰ ਵਦੀ ਦਸਮੀਂ ਵੀਰਵਾਰ ਕੇ ਦਿਹੁੰ ਮਨੀ ਮਾਜਰੇ ਆਇ ਬਿਰਾਜੇ। ਮਾਤਾ ਰਾਜ ਕੁਇਰ ਨੇ ਗੁਰੂ ਜੀ ਕਾ ਆਨਾ ਸੁਨ ਬੜਾ ਆਉ ਭਗਤ ਕੀਆ। ਅਗਲੇ ਦਿਵਸ ਮੱਘਰ ਵਦੀ ਇਕਾਦਸੀ ਕੋ ਢਕੌਲੀ ਗਾਮ ਕੇ ਨਜ਼ਦੀਕ ਬਾਹਰ ਜੰਗਲ ਮੇਂ ਆਇ ਡੇਰਾ ਕੀਆ।

ਗਾਉਂ ਦਾ ਚੌਧਰੀ ਈਸਰ ਦਾਸ ਸੰਗਤ ਕੋ ਗੈਲ ਲੈ ਦਰਸ਼ਨ ਪਾਨੇ ਆਇਆ। ਗੁਰੂ ਜੀ ਨੇ ਇਸੇ ਨਿਕਟ ਬਹਾਇ ਕੁਸ਼ਲਤਾ ਪੂਛੀ। ਚੌਧਰੀ ਨੇ ਹਾਥ ਬਾਂਧ ਨਿੰਮਰਤਾ ਸਹਿਤ ਪ੍ਰਾਰਥਨਾ ਕੀ, ਮਹਾਰਾਜ ! ਇਸ ਇਲਾਕੇ ਮੇਂ ਪਾਨੀ ਕੀ ਬੜੀ ਤ੍ਰੋਟ ਹੈ। ਆਪ ਅਸਾਂ ਤੇ ਮਿਹਰਵਾਨੀ ਕਰ ਕੇ ਨਿਵਾਜੀਏ। ਗੁਰੂ ਜੀ ਇਸ ਕੀ ਨਿਮਰਤਾ ਦੇਖ ਦਾਂਏ ਹਾਥ ਮੇਂ ਨੇਜਾ ਪਕੜ ਆਸਨ ਤੇ ਖਲੇ ਹੋਇ ਕੇ ਅਕਾਸ਼ ਕੀ ਤਰਫ ਦੇਖਾ। ਬਚਨ ਹੋਆ, ਭਾਈ ਸਿੱਖਾ ! ਅਸੀਂ ਗੁਰੂ ਨਾਨਕ ਜੀ ਕੇ ਦਰ ਸੇ ਤੁਮ੍ਹੇ ਪਾਨੀ ਦਿਲਾ ਰਹੇ ਹਾਂ, ਇਹ ਕਹਿ ਕੇ ਜ਼ਿਮੀ ਮੇਂ ਨੇਜਾ ਮਾਰਾ। ਸਭ ਕੇ ਦੇਖਦਿਆਂ ਏਕ ਸੁੰਦਰ ਜਲ ਦੀ ਧਾਰਾ ਵਗ ਤੁਰੀ। ਸਤਿਗੁਰਾਂ ਕਹਾ, ਈਸ਼ਰ ਦਾਸ ! ਯਹਾਂ ਬਾਉਲੀ ਲਗਾਏਂ, ਪਾਨੀ ਕੀ ਕਭੀ ਤ੍ਰੋਟ ਨਹੀਂ ਆਏਗੀ। ਚੌਧਰੀ ਈਸਰਦਾਸ ਬੇਨਤੀ ਕਰ ਕੇ ਸਤਿਗੁਰਾਂ ਕੋ ਨਗਰੀ ਮੇਂ ਲੈ ਆਇਆ। ਇਨ ਕਾ ਉਤਾਰਾ ਏਕ

---

1. ਜੈ ਜੈ ਨਰ ਤਹ ਨਾ ਭਿਰੇ ਦੀਨੇ ਨਗਰ ਨਿਕਾਲ।
ਜੇ ਤਿਹ ਠਉਰ ਭਲੇ ਭਿਰੇ, ਤਿਨੈ ਕਰੀ ਪ੍ਰਤਿਪਾਲ। 37।

[ਬਚਿਤ੍ਰ ਨਾਟਕ

2. ਨਦੀ ਜਮਨ ਕੇ ਤੀਰ ਮੇਂ, ਤੀਰਥ ਮੁਚਨ ਕਪਾਲ।
ਨਗਰ ਪਾਂਵਟਾ ਛੋਰ ਹਮ, ਆਏ ਤਹਾਂ ਉਤਾਲ। 2।

[ਚਰਿਤਰੋਪਖਯਾਨ, 71 ਚਰਿਤਰ

ਹਵੇਲੀ ਮੇਂ ਕੀਆ ਗਿਆ। ਏਸ ਗਾਉਂ ਮੇਂ ਭਾਈ ਕ੍ਰਿਪਾਰਾਮ ਤ੍ਰਖਣੇਟਾ ਸਿੱਖ ਰਹਿਤਾ ਥਾ। ਇਹ ਅਪਨੀ ਪਤਨੀ ਦੇਸਾਂ ਕੋ ਗੈਲ ਲੈ ਗੁਰ ਚਰਨਾਂ ਮੇਂ ਆਇ ਹਾਜ਼ਰ ਹੂਆ। ਅੰਤਰਯਾਮੀ ਗੁਰੂ ਜੀ ਏਸ ਕੀ ਮਨ ਕੀ ਅਵਸਥਾ ਕੋ ਜਾਨ ਗਏ, ਪੂਛਾ ਕ੍ਰਿਪਾਰਾਮ! ਕਿਆ ਚਾਹਤੇ ਹੋ ਅਸਾਂ ਕੋ ਬਤਾਈਏ। ਕ੍ਰਿਪਾਰਾਮ ਚਾਰੋਂ ਦਿਸਾ ਦੇਖ ਸਹੀ ਬਾਤ ਨਾ ਬਤਾ ਸਕਾ, ਕਹਾ ਮਹਾਰਾਜ! ਦਰਸ਼ਨਾਂ ਕੇ ਲੀਏ ਆਏ ਹਾਂ। ਗੈਲ ਥੀਂ ਦੇਸਾਂ ਧੀਮੀਂ ਅਵਾਜ਼ ਸੇ ਕਹਾ, ਮਹਾਰਾਜ ਮੁਝੇ! ਅਠਰਾਹ ਕਾ ਦੂਖ ਲਾਗਾ ਹੈ। ਮੇਰਾ ਕਾਈ ਬੱਚੀ ਬੱਚਾ ਜੀਤਾ ਨਹੀਂ ਰਹਿਤਾ, ਇਸ ਲਾਗੇ ਰੋਗ ਸੇ ਬਚਾਈਏ। ਗੁਰੂ ਜੀ ਨੇ ਏਸ ਦੰਪਤੀ ਸੇ ਬਚਨ ਕੀਆ ਕਿ ਅੰਧੇਰੇ ਪੱਖ ਕੀ ਇਕਾਦਸ਼ੀ ਕੋ ਤੁਸਾਂ ਏਸ ਬਾਉਲੀ ਸੁਬਾਹ ਉਠ ਕੇ ਜਾਨਾ। 'ਸਤਿਨਾਮ ਸ੍ਰੀ ਵਾਹਗੁਰੂ' ਕਹਿ ਕੇ ਸਕੇਸੀ ਚੁੱਭਾ ਲਗਾਨਾ, ਅਠਰਾਹ ਚਲਾ ਜਾਇਗਾ।

ਇਤਨਾ ਬਚਨ ਕਹਿ ਕੇ ਦੀਵਾਨ ਨੰਦ ਚੰਦ ਸੇ ਕਹਾ, ਰਹਿਰਾਸ ਕਾ ਪਾਠ ਹੋਨਾ ਚਾਹੀਏ। ਰਾਤਰੀ ਸਤਿਗੁਰਾਂ ਭਾਈ ਈਸਰਦਾਸ ਕੇ ਗ੍ਰਿਹਿ ਮੇਂ ਬਿਤੀਤ ਕੀ। 45।

## 46. ਸਾਖੀ ਰੋੜੇ ਕੀ ਭਾਠੀ ਸੀਤ ਕਰਨੇ ਕੀ ਚਾਲੀ

ਅਗਲੇ ਦਿਵਸ ਢਕੋਲੀ ਗਾਮ ਸੇ ਤਿਆਰੀ ਕਰ ਕੇ ਸਨੇ ਸਨੇ ਸੰਮਤ ਸਤਰਾਂ ਸੈ ਪੈਂਤਾਲੀਸ ਮੱਘਰ ਮਾਸ ਕੀ ਅਮਾਵਸ ਕੇ ਦਿਹੁੰ ਰੋਪਰ ਕੇ ਨੇੜੇ ਏਕ ਕਸਬੇ ਕੇ ਪਾਸ ਜਾਇ ਡੇਰਾ ਹੋਆ। ਕਸਬੇ ਕਾ ਮਾਲਕ ਨਿਹੰਗ ਖਾਨ ਪਠਾਨ ਥਾ। ਇਸੇ ਗੁਰੂ ਜੀ ਕਾ ਆਨਾ ਸੁਨ ਰੇਜੇ ਤੇ ਰੁਪਏ ਰਾਖ ਜਾਇ ਸਿਜਦਾ ਕੀਆ। ਇਸ ਹਾਥ ਬਾਂਧ ਬੇਨਤੀ ਕੀ, ਪੀਰ ਜੀ! ਚਲ ਕੇ ਹਮਾਰੇ ਗ੍ਰਿਹਿ ਕੋ ਪਾਵਨ ਕਰੀਏ, ਸਤਿਗੁਰੂ ਜੀ ਏਸ ਕੀ ਭਾਵਨਾ ਕੋ ਦੇਖ ਘੋੜੇ ਤੇ ਸਵਾਰ ਹੋਇ ਲਗਾਮ ਹਿਲਾਈ, ਘੋੜੇ ਨੇ ਸਿਰ ਮਾਰਾ ਤੇ ਖਲਾ ਰਹਾ, ਆਗੇ ਨਾ ਗਿਆ। ਦੀਵਾਨ ਨੰਦ ਚੰਦ ਨੇ ਚਾਬਕ ਦਿਖਾਈ, ਘੋੜਾ ਚਾਰੇ ਪਾਂਉਂ ਚੱਕ ਏਕ ਜਲ ਰਹੀ ਰੋੜਾਂ ਕੀ ਭਾਠੀ ਤੇ ਜਾਇ ਖਲਾ ਹੂਆ। ਭਾਠੀ ਸ਼ਾਂਤ ਹੋਇ ਗਈ। ਗੁਰੂ ਜੀ ਘੋੜੇ ਸੇ ਉਤਰ ਦੀਵਾਨ ਜੀ ਸੇ ਕਹਾ। ਯਹਾਂ ਹਮਾਰਾ ਆਸਨ ਵਿਛਾਇ ਦਈਏ। ਗੁਰੂ ਜੀ ਚਉਕੜਾ ਮਾਰ ਆਸਨ ਤੇ ਬੈਠ ਗਏ। ਬਚਨ ਹੋਆ, ਭਾਈ ਸਿੱਖੋ! ਯਿਹ ਥਾਂਇ ਅਜ਼ਮਤ ਵਾਲੀ ਹੈ। ਯਹੀ ਕਉਤਕ ਅਸਾਂ ਸੇ ਪਹਿਲੇ ਖੁਰਵੱਧੀ ਵਾਲੇ ਮਹਾਂਪੁਰਖਾਂ ਕੇ ਗੈਲ ਹੋਆ ਥਾ। ਸਾਥ ਕੀ ਭਾਠੀ ਉਨ ਕੇ ਸਮੇਂ ਸੀਤ ਹੋਈ ਸੀ। ਦੀਵਾਨ ਨੰਦ ਚੰਦ ਜੀ ਕੇ ਪੂਛਨੇ ਸੇ ਗੁਰੂ ਜੀ ਨੇ ਬਤਾਇਆ ਕਿ ਪ੍ਰਾਚੀਨ ਕਾਲ ਮੇਂ ਯਹਾਂ ਸਤਲੁਦਰ ਨਦੀ ਵਹਿਤੀ ਸੀ। ਇਸ ਤਟ ਪਰ ਬਤਸ ਰਿਸ਼ੀ ਕਾ ਆਸ਼ਰਮ ਥਾ, ਅਬ ਜਹਾਂ ਰੋੜੇ ਕੀ ਭਾਠੀ ਹੈ। ਸਮਾਂ ਪਾਇ ਯਹੀ ਅਸਥਾਨ ਫਿਰ ਜਗਤ ਮੇਂ ਉਜਾਗਰ ਹੋਇਗਾ। ਇਸ ਕੀ ਮਾਨਤਾ ਸਾਰੇ ਜਗਤ ਮੇਂ ਵਧੇਗੀ।

ਨਿਹੰਗ ਖਾਨ ਪਠਾਣ– ਜਿਸ ਕੀ ਯਿਹ ਭਾਠੀ ਥੀ, ਯਹ ਕਉਤਕ ਦੇਖ ਬੜਾ ਹੈਰਾਨ ਹੂਆ—ਮਨ ਮੇਂ ਇਹ ਕਹਿਨੇਂ ਲਾਗਾ ਯਿਹ ਪਹੁੰਚੇ ਹੋਏ ਫਕੀਰ ਹੈਂ। ਇਸੇ ਹਾਥ ਬਾਂਧ ਅਰਜ਼ ਕੀ, ਪੀਰ ਜੀ! ਯਿਹ ਗੈਲ ਦੀ ਭਾਠੀ ਵੀ ਮੇਰੀ ਹੈ। ਆਜ ਸੇ 21 ਸਾਲ ਪਹਿਲੋਂ ਮੇਰੇ ਪਿਤਾ ਨੌਰੰਗ ਖਾਨ ਕੇ ਸਮੇਂ ਕੀਰਤਪੁਰ ਵਾਲੇ ਗੁਰੂ ਕਿਆਂ ਠਾਂਢੀ ਸੀਤ ਕੀ ਥੀ। ਆਗੇ ਏਕ ਭਾਠੀ ਥੀ ਅਬ ਦੋਇ ਹੋਇ ਗਈ ਹੈਂ! ਯਿਹ ਸੁਨ ਕੇ ਸਤਿਗੁਰਾਂ ਕਹਾ ਭਾਈ ਚੌਧਰੀ! ਯਿਹ ਸਭ ਉਸ ਮਹਾਂਕਾਲ ਕੇ ਹੁਕਮ ਸੇ ਹੂਆ ਹੈ, ਹਮ ਤੋ ਉਸ ਕੀ ਰਜ਼ਾਇ ਮੇਂ ਚਲਨੇਂ

ਵਾਲੇ ਹੈਂ । ਅੰਤਰਯਾਮੀ ਸਤਿਗੁਰਾਂ ਆਂਖ ਉਠਾਇ ਪਠਾਨ ਕੀ ਤਰਫ ਦੇਖਾ । ਏਸ ਕੀ ਭਾਵਨਾ ਦੇਖ ਭਾਠੀ ਸੇ ਖਲੇ ਹੋਇ ਇਸ ਕੇ ਗ੍ਰਿਹ ਮੇਂ ਆਇ ਪ੍ਰਵੇਸ਼ ਕੀਆ । ਆਈ ਰੈਨ ਏਸ ਕੀ ਹਵੇਲੀ ਮੇਂ ਗੁਜ਼ਾਰ ਅਗਲੇ ਦਿਵਸ ਪਠਾਨ ਨਿਹੰਗ ਖਾਨ ਸੇ ਵਿਦਾਇਗੀ ਲੈ ਕੇ ਅਨੰਦਪੁਰ ਕੀ ਤਰਫ ਰਵਾਨਾ ਹੂਏ । ਰਾਸਤੇ ਮੇਂ ਰੋਪਰ, ਘਨੌਲਾ, ਬੁੰਗਾ ਅਟਾਰੀ ਆਦਿ ਨਗਰਾਂ ਥੀਂ ਵਿਚਰਦੇ ਹੂਏ ਮਾਤਾ ਸੁਲੱਖਨੀ ਕੇ ਗ੍ਰਿਹ ਮੇਂ ਕੀਰਤਪੁਰ ਜਾਇ ਨਿਵਾਸ ਕੀਆ । ਗੁਰੂ ਜੀ ਕਾ ਆਨਾ ਸੁਨ ਭਾਈ ਅਮਰ ਚੰਦ - ਦੋਹਤਰਾ ਗੁਰੂ ਹਰਿ ਰਾਇ ਜੀ ਕਾ ਮਾਤਾ ਰੂਪ ਕੁਇਰ ਕੇ ਗੈਲ—ਸਤਿਗੁਰਾਂ ਕਾ ਦਰਸ਼ਨ ਪਾਨੇ ਆਇਆ । ਬਾਬਾ ਸੂਰਜ ਮੱਲ ਕੇ ਬੇਟੇ ਸ੍ਰੀ ਦੀਪ ਚੰਦ ਤੇ ਨੰਦ ਚੰਦ ਬਮੈ (ਸਮੇਤ) ਪਰਵਾਰ ਦਰਸ਼ਨ ਪਾਨੇ ਆਏ । ਨਗਰ-ਵਾਸੀ ਸਿੱਖ ਸੰਗਤ ਗੁਰੂ ਜੀ ਕਾ ਦਰਸ਼ਨ ਪਾਨੇ ਸਾਵਨ ਮਾਸ ਕੀਆਂ ਕਾਲੀਆਂ ਘਟਾਂ ਕੀ ਤਰਹ ਉਮਡ ਆਈਆਂ ।

ਤੀਨ ਦਿਵਸ ਗੁਰੂ ਜੀ ਨੇ ਕੀਰਤਪੁਰ ਮੇਂ ਰਹਿ ਕੇ ਅਪਨੇ ਬੜੋਂ ਕੇ ਅਸਥਾਨੋਂ ਕੇ ਦਰਸ਼ਨ ਪਾਏ । ਚੌਥੇ ਦਿਵਸ ਕੀਰਤਪੁਰ ਸੇ ਤਿਆਰੀ ਹੂਈ, ਸਨੇ ਸਨੇ ਮਾਰਗ ਕਾ ਪੰਧ ਮੁਕਾਇ ਅਪਨੇ ਨਿਵਾਸ ਅਸਥਾਨ ਸ੍ਰੀ ਅਨੰਦਪੁਰ ਆਇ ਬਿਰਾਜੇ । 46 ।

## 47. ਸਾਖੀ ਅਨੰਦਪੁਰ ਸੇ ਬਿਲਾਸਪੁਰ ਜਾਨੇ ਕੀ ਚਾਲੀ

ਰਾਜਾ ਭੀਮ ਚੰਦ ਕੀ ਮਾਤਾ ਰਾਣੀ ਚੰਪਾ ਕੀ ਅਵਸਥਾ ਬਡੇਰੀ ਹੋਇ ਚੁਕੀ ਸੀ । ਇਹ ਅੱਠੇ ਪਹਿਰ ਗੁਰੂ ਜੀ ਕੇ ਧਿਆਨ ਮੇਂ ਮਗਨ ਰਹਿਤੀ ਥੀ । ਏਕ ਦਿਵਸ ਵੈਰਾਗ ਮੇਂ ਆਇ ਮੁਖ ਥੀਂ ਯਿਹ ਬਚਨ ਨਿਕਲਾ, ਮਹਾਰਾਜ ! ਮੇਰਾ ਅੰਤਮ ਸਮਾਂ ਆਇ ਗਿਆ ਹੈ, ਕੀ ਆਪ ਕੇ ਦਰਸ਼ਨ ਨਹੀਂ ਹੋਇੰਗੇ ? ਅਜੇ ਇਹ ਬਚਨ ਰਾਣੀ ਕੇ ਮੁਖ ਮੇਂ ਹੀ ਥਾ ਬਾਹਰ ਸੇ ਆਇ ਗੋਲੀ ਨੇ ਕਹਾ ਕਿ ਰਾਣੀ ਜੀ ! ਗੁਰੂ ਜੀ ਅਨੰਦਪੁਰ ਆਇ ਗਏ ਹੈਂ । ਰਾਣੀ ਸੁਣ ਕੇ ਜਿਵੇਂ ਪਪੀਹੇ ਕੋ ਸਵਾਂਤ ਬੂੰਦ ਮਿਲ ਜਾਤੀ ਹੈ—ਇਸੀ ਰਾਣੀ ਕਾ ਚਿਹਰਾ ਦਗ ਮਗਾਇ ਉਠਾ, ਮਨ ਮੇਂ ਕਹਿਨੇ ਲਾਗੀ ਅਬ ਦਰਸ਼ਨ ਹੋਇ ਜਾਏਂਗੇ । ਰਾਣੀ ਚੰਪਾ ਨੇ ਵਜ਼ੀਰ ਕੋ ਬੁਲਾਇ ਕਾਨੀ ਦਵਾਤ ਮੰਗਾਇ ਕੇ ਇਸੇ ਪਾਤੀ ਲਿਖ ਕੇ ਦਈ ਕਿ ਇਹ ਗੁਰ ਦਰਬਾਰ ਮੇਂ ਅਨੰਦਪੁਰ ਜਾਇਕੇ ਸਤਿਗੁਰਾਂ ਕੋ ਦੇ । ਵਜ਼ੀਰ ਨੇ ਪਾਤੀ ਲਿਆਇ ਕੇ ਗੁਰਚਰਨਾਂ ਮੇਂ ਜਾਇ ਰਾਖੀ ਜਿਸੇ ਗੁਰੂ ਜੀ ਨੇ ਖੋਲ੍ਹ ਕੇ ਵਾਚਾ, ਦੀਵਾਨ ਨੰਦ ਚੰਦ ਸੇ ਬਚਨ ਹੋਆ ਕਿ ਸੁਬਾਹ ਬਿਲਾਸਪੁਰ ਜਾਨਾ ਹੈ, ਰਾਣੀ ਜੀ ਕਾ ਬੁਲਾਵਾ ਹਮੇਂ ਆਇਆ ਹੈ । ਅਨੰਦਪੁਰ ਸੇ ਸਤਿਗੁਰਾਂ ਦੋਹਾਂ ਮਾਤਾਵਾਂ ਮਾਤਾ ਨਾਨਕੀ ਜੀ, ਮਾਤਾ ਗੁਜਰੀ ਤੇ ਮਹਿਲਾਂ ਕੋ ਗੈਲ ਲੈ ਕੁਝ ਕੁ ਮੁਖੀ ਸਿੱਖਾਂ ਸਮੇਤ ਬਿਲਾਸਪੁਰ ਰਾਣੀ ਚੰਪਾ ਕੇ ਗ੍ਰਿਹ ਮੇਂ ਆਇ ਗਏ । ਰਾਣੀ ਚੰਪਾ ਨੇ ਬੇਟੇ ਭੀਮ ਚੰਦ ਕੋ ਹਮਰਾਹ ਲੈ ਗੁਰੂ ਜੀ ਕਾ ਆਇ ਦਰਸ਼ਨ ਪਾਇਆ । ਇਹ ਘੜੀ ਰਾਣੀ ਕੋ ਤੀਨ ਸਾਲਾਂ ਕੇ ਬਾਦ ਨਸੀਬ ਹੋਈ ਸੀ ।

ਬਿਲਾਸਪੁਰ ਮੇਂ ਗੁਰੂ ਜੀ ਕਾ ਆਨਾ ਸੁਨ ਸਭ ਮਾਈ ਭਾਈ ਦਰਸ਼ਨ ਪਾਨੇ ਆਏ, ਜਿਸ ਕਾ ਕਾਈ ਵਾਰਾ ਪਾਰ ਨਾ ਰਹਾ । ਸਭ 'ਧੰਨ ਗੁਰੂ ਧੰਨ ਗੁਰੂ !' ਅਲਾਪਨੇ ਲਾਗੇ । ਨਗਰੀ ਮੇਂ ਬੜਾ ਕੌਤੂਹਲ ਹੋਇਆ । ਰਾਤ ਕੇ ਸਮੇਂ ਸਾਰੇ ਦੀਪਮਾਲਾ ਜਗਾਈ ਗਈ । ਅਗਲੇ ਦਿਹੁੰ ਰਾਣੀ ਨੇ ਗੁਰੂ ਜੀ ਕੀ ਆਗਿਆ ਪਾਇ—ਮਾਤਾਵਾਂ ਕੋ ਸੱਤਲੁਧਰ ਨਦੀ ਮੇਂ

ਕਿਸ਼ਤੀ ਤੇ ਬਹਾਇ ਪਹਾੜੀਆਂ, ਬਿਆਹ, ਚੀਲ ਆਦਿ ਸਭ ਦਿਖਾਈਆਂ। ਪਾਂਚ ਦਿਵਸ ਗੁਰੂ ਜੀ ਰਾਣੀ ਕੀ ਨਗਰੀ ਬਿਲਾਸਪੁਰ ਮੇਂ ਨਿਵਾਸ ਕਰ ਕੇ ਛੇਵੇਂ ਦਿਹੁੰ ਰਾਣੀ ਸੇ ਆਗਿਆ ਮਾਂਗੀ। ਰਾਣੀ ਚੰਪਾ ਨੇ ਮਾਤਾਵਾਂ ਕੋ ਸੁੰਦਰ ਬਸਤਰ, ਸਾਹਿਬਜ਼ਾਦਾ ਸ੍ਰੀ ਅਜੀਤ ਰਾਇ ਕੋ ਸੋਹਣੇ ਬਸਤਰ, ਭੂਖਨ, ਖਿਲੌਨੇ ਭੇਟਾ ਕੀਏ। ਗੁਰੂ ਜੀ ਬਿਲਾਸਪੁਰ ਸੇ ਚਲ ਕੇ ਸਨੇ ਸਨੇ ਸ੍ਰੀ ਅਨੰਦਪੁਰ ਮੇਂ ਆਇ ਪ੍ਰਵੇਸ਼ ਕੀਆ। 47।

## 48. ਸਾਖੀ ਰਾਣੀ ਚੰਪਾ ਗੁਰੂ ਜੀ ਕਾ ਦਰਸ਼ਨ ਪਾਨੇ ਅਨੰਦਪੁਰ ਚਾਲੀ

ਅਗਲੇ ਸਾਲ ਸੰਮਤ ਸਤਰਾਂ ਸੈ ਛਿਤਾਲੀਸ ਵਿਸਾਖੀ ਕੇ ਦਿਵਸ ਚਾਰੋਂ ਦਿਸ਼ਾ ਸੇ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਬਿਲਾਸਪੁਰ ਸੇ ਰਾਣੀ ਚੰਪਾ ਬੇਟੇ ਭੀਮ ਚੰਦ ਕੋ ਗੈਲ ਲੈ ਸਤਿਗੁਰਾਂ ਕੇ ਆਇ ਚਰਨ ਪਰਸੇ। ਰਾਣੀ ਜੀ ਨੇ ਗੁਰੂ ਜੀ ਕੇ ਆਸ਼ੇ ਕੋ ਜਾਨ—ਅਗੰਮਪੁਰਾ ਤੇ ਤਾਰਾਪੁਰ ਨਗਰੀ ਕੀ ਜ਼ਿਮੀਨ ਗੁਰ ਦਰਬਾਰ ਮੇਂ ਭੇਟਾ ਕੀ ਔਰ ਸਤਿਗੁਰਾਂ ਕਹਾ, ਅਨੰਦਪੁਰ ਨਗਰੀ ਕੇ ਚਾਰੋ ਦਿਸ਼ਾਂ ਪਾਂਚ ਕਿਲ੍ਹੇ ਤਿਆਰ ਕੀਏ ਜਾਏਂ। ਕਿਲ੍ਹੇ ਤਿਆਰ ਹੋਇ ਜਾਨੇ ਕੇ ਬਾਦ ਸਤਿਗੁਰਾਂ ਇਨ ਕਿਲ੍ਹਿਓਂ ਕੇ ਨਾਉਂ ਅਲਹਿਦਾ ਅਲਹਿਦਾ ਰਾਖੇ। ਪ੍ਰਿਥਮੇਂ ਕਿਲ੍ਹਾ ਅਨੰਦਗੜ੍ਹ, ਲੋਹਗੜ੍ਹ, ਤਾਰਾਗੜ੍ਹ, ਅਗੰਮਗੜ੍ਹ ਤੇ ਫਤੇਗੜ੍ਹ ਤਿਆਰ ਹੋਏ। ਇਨ ਕੇ ਉਪਰੰਤ ਛੇਮਾਂ ਕਿਲ੍ਹਾ ਕੇਸਗੜ੍ਹ ਤੇ ਸਾਤਵਾਂ ਹੋਲਗੜ੍ਹ ਸੰਮਤ ਸਤਰਾਂ ਸੈ ਛਪੰਜਾ ਮੇਂ ਤਿਆਰ ਕੀਏ ਗਏ। 48।

## 49. ਸਾਖੀ ਨਦੌਣ ਕਾ ਜੰਗ ਤੇ ਰਾਣੀ ਚੰਪਾ ਕੇ ਗੁਰਪੁਰੀ ਪਧਾਰਨੇ ਕੀ ਚਾਲੀ

ਗੁਰੂ ਜੀ ਕੋ ਆਇਆਂ ਅਜੇ ਸਵਾ ਕੁ ਸਾਲ ਹੂਆ ਥਾ ਕਿ ਰਾਜਾ ਭੀਮ ਚੰਦ ਕਾ ਦੂਤ ਏਕ ਬਿਨੈ-ਪੱਤਰ ਲੈ ਕੇ ਅਨੰਦਪੁਰ ਗਾਉਂ ਮੇਂ ਆਇਆ। ਜਿਸ ਮੇਂ ਲਿਖਾ ਥਾ ਕਿ ਗਰੀਬਨਿਵਾਜ਼! ਲਵਪੁਰ ਕਾ ਹਾਕਮ ਹਮਾਰੇ ਤੇ ਚੜ੍ਹ ਆਇਆ ਹੈ, ਸਹਾਈ ਹੋ। ਗੁਰੂ ਜੀ ਨੇ ਬਿਲਾਸਪੁਰ ਸੇ ਆਈ ਪੱਤ੍ਰਕਾ ਵਾਚ ਕੇ ਦੀਵਾਨ ਨੰਦ ਚੰਦ ਸੇ ਕਹਾ, ਦੀਵਾਨ ਜੀ! ਤਿਆਰੀ ਕਰੀਏ, ਅਸਾਂ ਰਾਜਾ ਭੀਮ ਚੰਦ ਕੀ ਸਹਾਇਤਾ ਕੇ ਲੀਏ ਜਾਨਾ ਹੈ।[1] ਬਚਨ ਪਾਇ ਦੀਵਾਨ ਨੰਦ ਚੰਦ, ਧਰਮ ਚੰਦ ਛਿੱਬਰ, ਭਾਈ ਮਨੀ ਰਾਮ ਤੇ ਭਾਈ ਆਲਮ ਚੰਦ ਆਦਿ ਮੁਖ ਯੋਧਿਆਂ ਤਿਆਰੀ ਕੀ। ਗੁਰੂ ਜੀ ਸਿੱਖ ਫਉਜ ਕੋ ਹਮਰਾਹ ਲੈ ਅਨੰਦਪੁਰ ਸੇ ਰਵਾਨਾ ਹੋਇ ਨਦਾਵਣ ਕੀ ਤਰਫ ਆਏ। ਅਗੇ ਰਾਜਾ ਭੀਮ ਚੰਦ ਸੇ ਮਿਲ ਕੇ ਨਦੌਣ ਕੇ ਮੁਕਾਮ ਤੇ ਅਲਫ਼ ਖਾਨ ਸਰਦਾਰ ਕੀ ਫਉਜ ਕੋ ਜਾਇ ਰੋਕਾ। ਸੰਮਤ ਸਤਰਾਂ ਸੈ ਸੰਤਾਲੀ ਬਾਈਸ ਚੇਤਰ ਕੋ ਦੂੰਹ ਤਰਫੀ ਆਮੋਂ ਸਾਮ੍ਹਣੀ ਜੰਗ ਸ਼ੁਰੂ ਹੋਈ।[2] ਅਲਫ਼ ਖਾਨ ਮਾਨਾ ਹੂਆ ਜੋਧਾ

---

1. ਅਲਫ਼ ਖ਼ਾਨ ਨਾਦੌਣ ਪਠਾਵਾ। ਭੀਮਚੰਦ ਤਨ ਬੈਰ ਬਢਾਵਾ।
ਜੁਧ ਕਾਜ ਨ੍ਰਿਪ ਹਮੈ ਬੁਲਾਯੋ। ਆਪਿ ਤਵਨ ਕੀ ਓਰ ਸਿਧਾਯੋ। 2।
[ਬਚਿਤ੍ਰ ਨਾਟਕ

2. ਸਤਰਹ ਸੈ ਸੈਂਤਾਲੀਸ ਮਾਹਿ। ਚੇਤ ਮਾਸ ਕੀ ਬਾਈਸ ਆਹਿ।
ਫਤੇ ਭਈ ਜੀਤ ਘਰ ਆਇ। ਰਾਜੇ ਅਪਨੇ ਧਾਮ ਸਿਧਾਇ ।65।
[ਸ਼ਹੀਦ ਬਿਲਾਸ—ਭਾਈ ਸੇਵਾ ਸਿੰਘ

ਥਾ, ਮੈਦਾਨੇ ਜੰਗ ਮੇਂ ਲਲਕਾਰਤਾ ਹੂਆ ਆਗੇ ਆਇਆ। ਦੂਹਾਂ ਪਾਸਿਆਂ ਥੀਂ ਲੋਹੇ ਗੈਲ ਲੋਹਾ ਖੜਕਿਆ। ਬੜਾ ਬਗਮੇਲ ਜੁੱਧ ਹੂਆ। ਕਾਈ ਵਾਰਾ ਪਾਰ ਨਾ ਰਹਾ। ਸਤਿਗੁਰਾਂ ਸਾਥੀ ਸਿੱਖਾਂ ਸਮੇਤ ਆਗੇ ਹੋਇ ਪਹਿਲੋਂ ਤੁਪਕ, ਫੇਰ ਧਨੁਖ ਸੰਭਾਰ ਉਹ ਤੀਰ ਵਰਖਾ ਕੀ ਕਿ ਵਧੀ ਆ ਰਹੀ ਤੁਰਕ ਫੌਜ ਕੋ ਠੱਲ੍ਹ ਪਾਇ ਦੀਆ।

ਅਲਫ਼ ਖ਼ਾਨ ਸਰਦਾਰ ਨੇ ਬਮੈ (ਸਣੇ) ਲਵਪੁਰੀ ਫਉਜ ਕੇ ਆਗੇ ਹੋਇ ਸਾਰਾ ਜ਼ੋਰ ਲਗਾਇਆ, ਕਾਈ ਦਕੀਕਾ ਬਾਕੀ ਨਾ ਛੋਰਾ। ਗੁਰੂ ਜੀ ਕੀ ਤਰਫ ਸੇ ਦੀਵਾਨ ਧਰਮ ਚੰਦ, ਭਾਈ ਮਨੀ ਰਾਮ, ਮੂਲ ਚੰਦ ਤੇ ਸੋਹਨ ਚੰਦ ਆਦਿ ਜੋਧਿਆਂ ਉਹ ਤੀਰ ਵਰਖਾ ਕੀ ਕਿ ਅਲਫ਼ ਖ਼ਾਨੀ ਫੌਜ ਕੇ ਪਾਉਂ ਹਿਲਾ ਦੀਏ। ਸੂਰਜ ਅਸਤ ਹੋਇ ਜਾਨੇ ਕੇ ਪੀਛੇ ਏਸ ਕੀ ਫੌਜ ਮੇਂ ਭਗਦੜ ਮਚ ਗਈ। ਰਾਜਾ ਭੀਮ ਚੰਦ ਨੇ ਗੁਰੂ ਜੀ ਕੀ ਸਹਾਇਤਾ ਸੇ ਤੁਰਕ ਫੌਜ ਕਾ ਪੀਛਾ ਕਾਫ਼ੀ ਦੂਰ ਤੀਕ ਕੀਆ। ਦੂੰਹ ਤਰਫ ਮੇਂ ਕਾਫ਼ੀ ਨੁਕਸਾਨ ਹੂਆ। ਗੁਰੂ ਜੀ ਕੇ ਸਾਥੀ ਸਿੱਖ ਭਾਈ ਸੋਹਨ ਚੰਦ ਤੇ ਮੂਲ ਚੰਦ ਆਦਿ ਸਾਹਵੇਂ ਮਾਥੇ ਰਣ ਮੇਂ ਜੂਝ ਕੇ ਸ਼ਹਾਦਤ ਪਾਇ ਗਏ।[1] ਅਲਫ਼ ਖ਼ਾਨ ਨੇ ਅਪਨੀ ਹਾਰ ਦੇਖ ਘੋੜੇ ਕਾ ਮੁਖ ਪਾਛੇ ਮੋੜ ਭਾਗ ਕੇ ਜਾਨ ਬਚਾਈ। ਇਸ ਘਾਇਲ ਹੋਈ ਤੁਰਕ ਫੌਜ ਗੈਲ, ਲਵਪੁਰ ਮੇਂ ਪਹੁੰਚ ਸੂਬੇ ਸੇ ਨਦੌਣ ਜੰਗ ਕੀ ਸਾਰੀ ਵਾਰਤਾ ਸੁਨਾਈ। ਇਧਰ ਦੀਵਾਨ ਨੰਦ ਚੰਦ ਨੇ ਗੁਰੂ ਜੀ ਕਾ ਬਚਨ ਪਾਇ ਅਗਲੇ ਦਿਵਸ ਤੇਈਸ ਚੇਤਰ ਕੋ ਨਦੀ ਕਿਨਾਰੇ ਜੰਗ ਮੇਂ ਹੂਏ ਸ਼ਹੀਦ ਸਿੱਖਾਂ ਕਾ ਦਾਹ ਸੰਸਕਾਰ ਕੀਆ। ਨਦੌਣ ਕੇ ਰਾਜਾ ਨੇ ਗੁਰੂ ਜੀ ਆਗੇ ਬੇਨਤੀ ਕਰ ਕੇ ਸਾਤ ਦਿਹੁੰ ਇਨ੍ਹੇ ਅਪਨੇ ਮਹਲੋਂ ਮੇਂ ਨਿਵਾਸ ਦੀਆ। ਰਾਜਾ ਨੇ ਜ਼ਖਮੀਆਂ ਕਾ ਦਾਰੂ ਦਰਮਲ ਕੀਆ। ਸਤਿਗੁਰਾਂ ਆਠਮੇਂ ਦਿਵਸ ਰਾਜਾ ਜੀ ਸੇ ਵਿਦਾਇਗੀ ਮਾਂਗੀ।

ਨਦੌਣ ਸੇ ਵਿਦਿਆ ਹੋਇ ਰਸਤੇ ਮੇਂ ਆਲਸੂਨ ਕੇ ਰੰਘੜਾਂ ਕੀ ਭੁਗਤ ਸਵਾਰ ਸੰਮਤ ਸਤਰਾਂ ਸੈ ਅਠਤਾਲੀ ਵਿਸਾਖੀ ਕੇ ਦਿਹੁੰ ਸਵਾ ਪਹਿਰ ਦਿਵਸ ਚਢੇ ਅਨੰਦਪੁਰ ਜਾਇ ਬਿਰਾਜੇ। ਇਸੀ ਦਿਵਸ ਤੀਜੇ ਪਹਿਰ ਦੀਵਾਨ ਵਿਖੇ ਭਾਈ ਮਨੀ ਰਾਮ ਨੂੰ ਦੀਵਾਨਗੀ ਦੀ ਉਚ ਪਦਵੀ ਤੇ ਨਿਯਤ ਕੀਆ।[2] ਕਰਤਾਰਪੁਰ ਮੇਂ ਸੋਢੀ ਭਾਰਮੱਲ ਤੇ ਮਾਤਮੀ ਸੁਨਾਉਨੀ ਆਈ ਕਿ ਉਹ ਚੇਤਰ ਸੁਦੀ ਗਿਆਰਾਂ ਸੋਮਵਾਰ ਕੇ ਦਿਹੁੰ ਗੁਰਪੁਰੀ ਪਧਾਰ ਗਏ ਹਨ। ਉਨ ਕੀ ਸਤਾਰਮੀ ਦਾ ਦਿਹਾੜਾ ਬੈਸਾਖ ਬਦੀ ਦੁਆਦਸੀ ਬੁਧਵਾਰ ਦੇ ਦਿਹੁੰ ਹੈ, ਤੁਸਾਂ

---

1. ਸੋਹਨ ਚੰਦ ਬੇਟਾ ਮਾਈਦਾਸ ਕਾ ਪੋਤਾ ਬੱਲੂ ਕਾ ਪੜਪੋਤਾ ਮੂਲੇ ਕਾ ਪੁਆਰ ਸਾਲ ਸਤਰਾਂ ਸੈ ਸੈਂਤਾਲੀਸ ਚੇਤ ਪ੍ਰਵਿਸ਼ਟੇ ਬਾਈਸ, ਗੁਰੂਵਾਰ ਕੇ ਦਿਹੁੰ ਗੁਰੂ ਕਾ ਬਚਨ ਪਾਇ ਨਦਉਨ ਕੇ ਮਲਹਾਨ ਸਾਮੇ ਮਾਥੇ ਜੂਝ ਕਰ ਮਰਾ। ਗੈਲ ਮੂਲਚੰਦ ਬੇਟਾ ਰਘੁਪਤਿ ਰਾਇ ਕਾ ਨਿੱਝਰ ਗੋਤਰ ਕੰਬੋਜ, ਬਾਸੀ ਖੇਮਕਰਨ ਪਰਗਨਾਂ ਕਸੂਰ, ਜੂਝ ਕਰ ਮਰਾ।

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਬਲਉਂਤੋਂ ਕਾ

2. ਮਨੀਏ ਤੇ ਗੁਰ ਕ੍ਰਿਪਾ ਹੋਈ। ਸਿਦਕੀ ਸਿੱਖ ਇਸ ਸਮ ਨਹਿ ਕੋਈ।
ਦਿਵਸ ਬਸੋਆ ਸੰਗਤ ਬੀਚ। ਗੁਰ 'ਦੀਵਾਨ' ਮਨੀਏ ਕੂੰ ਕੀਚ।65।

[ਸ਼ਹੀਦ ਬਿਲਾਸ (ਸੇਵਾ ਸਿੰਘ)

ਸਮੇਤ ਪਰਿਵਾਰ ਆ ਕੇ ਦਰਸ਼ਨ ਦੇ ਕੇ ਨਿਵਾਜਨਾਂ । ਗੁਰੂ ਜੀ ਆਪ ਤਾਂ ਨ ਗਏ, ਦੀਵਾਨ ਧਰਮ ਚੰਦ 'ਛਿੱਬਰ' ਕੋ ਏਕ ਪਗੜੀ ਇਕੋਤਰ ਸੌ ਰੁਪਇਆ ਦੇ ਕੇ ਭੇਜਾ । ਗੈਲ ਇਸ ਕੇ ਦੀਵਾਨ ਮਨੀ ਰਾਮ ਆਇਆ । ਕਰਤਾਰਪੁਰ ਤੀਜੇ ਪਹਿਰ ਸਤਾਰਮੀ ਤੇ ਸ੍ਰੀ ਗ੍ਰੰਥ ਜੀ ਕੇ ਰਾਖੇ ਪਾਠ ਕਾ ਭੋਗ ਪਿਆ । ਸੰਗਤ ਨੇ ਬਾਬਾ ਭਾਰ ਮੱਲ ਜੀ ਕੇ ਬੜੇ ਬੇਟੇ ਸ੍ਰੀ ਨਿਰੰਜਨ ਰਾਇ ਕੋ ਕਰਤਾਰਪੁਰ ਕੀ ਗਾਦੀ ਤੇ ਬਹਾਇਆ । ਉਧਰ ਰਾਜਾ ਭੀਮ ਚੰਦ ਨੇ ਬਿਲਾਸਪੁਰ ਸੇ ਪ੍ਰੋਹਤ ਪਰਮਾਨੰਦ ਕੋ ਪਾਤੀ ਦੇ ਕੇ ਅਨੰਦਪੁਰ ਭੇਜਾ ਕਿ ਮਹਾਰਾਜ ! ਮੇਰੀ ਮਾਤਾ ਚੰਪਾ ਜੀ ਜੇਠ ਵਦੀ ਦਸਮੀ ਕੇ ਦਿਹੁੰ ਪਰਲੋਕ ਪਿਆਨਾ ਕਰ ਗਈ ਹੈ । ਉਨ ਕੀ ਸਤਾਰਮੀ ਕਾ ਦਿਹਾੜਾ ਜੇਠ ਸੁਦੀ ਇਕਾਦਸੀ ਹੈ, ਆਪ ਬਮੈ ਪਰਿਵਾਰ ਦਰਸ਼ਨ ਦੇ ਕੇ ਨਿਵਾਜਨਾ । ਗੁਰੂ ਜੀ ਪਾਤੀ ਵਾਚ ਸਤਾਰਮੀ ਸੇ ਤੀਨ ਦਿਵਸ ਪਹਿਲੋਂ ਸਮੇਤ ਪਰਿਵਾਰ ਮੁਖੀਏ ਸਿਖਾਂ ਕੋ ਗੈਲ ਲੈ ਕੇ ਬਿਲਾਸਪੁਰ ਨਗਰੀ ਮੇਂ ਆਏ । ਰਾਜਾ ਭੀਮ ਚੰਦ ਨੇ ਇਨ ਕੇ ਆਇਆਂ ਕਾ ਬੜਾ ਆਉ ਭਗਤ ਕੀਆ । ਇਨ ਕਾ ਟਿਕਾਨਾ ਮਹੱਲੋਂ ਮੇਂ ਇਕਾਂਤ ਲਵਾਇਆ । ਮਾਤਾ ਨਾਨਕੀ ਜੀ ਨੇ ਬਮੈ ਪਰਵਾਰ ਬੜਾ ਵੈਰਾਗ ਕੀਆ, ਕਹਾ ਰਾਜਨ ! ਭਾਣਾ ਅਮਿਟ ਹੈ ਮਿਟ ਨਹੀਂ ਸਕਤਾ । ਇਹ ਸੰਸਾਰ ਫਾਨੀ ਹੈ ਸਭ ਚਲੋ ਚਲੀ ਕਾ ਮੇਲਾ ਹੈ । ਸਤਾਰਮੀ ਕੇ ਉਪਰੰਤ ਸਤਿਗੁਰੂ ਰਾਜਾ ਜੀ ਸੇ ਵਿਦਾਇਗੀ ਲੈ ਅਨੰਦਪੁਰ ਨਗਰੀ ਮੇਂ ਆਇ ਬਿਰਾਜੇ । 49 ।

## 50. ਸਾਖੀ ਰਵਾਲਸਰ, ਜੰਮੂ ਅਤੇ ਜੰਗਲ਼ ਦੇਸ ਜਾਨੇ ਕੀ ਚਾਲੀ

ਸਮਾਂ ਪਾਇ ਚਾਲੂ ਸਾਲ ਕੇ ਅੰਤ ਰਾਜਾ ਭੀਮ ਚੰਦ ਦੇ ਸੱਦੇ ਤੇ ਸਾਲ ਸਤਰਾਂ ਸੈ ਉਨਿੰਜਾ ਕੀ ਵੈਸਾਖੀ ਤੇ ਰਵਾਲਸਰ ਤੀਰਥ ਤੇ ਜਾਇ ਪਹੁੰਚੇ । ਰਾਜਿਆਂ ਨੇ ਗੁਰੂ ਜੀ ਕੇ ਆਨੇ ਕਾ ਬੜਾ ਆਉ ਭਗਤ ਕੀਤਾ । ਇਸੀ ਤੀਰਥ ਤੈਂ ਰਾਜਾ ਗਜੈ ਸਿੰਘ ਕੀ ਬੇਨਤੀ ਮਾਨ ਕੇ ਉਸ ਕੇ ਗੈਲ ਆਏ । ਬੈਸਾਖ ਸੁਦੀ ਪੂਰਨਮਾ ਕੇ ਦਿਵਸ ਪੁਰ ਮੰਡਲ ਤੀਰਥ ਜਾਇ ਪਹੁੰਚੇ । ਗੁਰੂ ਜੀ ਕਾ ਆਨਾ ਸੁਨ ਸਿੱਖ ਸੰਗਤਾਂ ਦਰਸ਼ਨ ਪਾਨੈ ਹੁਮ ਹੁਮਾਇ ਕੈ ਆਈਆਂ । ਕਾਈ ਵਾਰਾ ਪਾਰ ਨਾ ਰਹਾ । ਸਤਿਗੁਰੂ ਜੀ ਏਕ ਦਿਵਸ ਪੁਰ ਮੰਡਲ ਤੀਰਥ ਤੇ ਰਹਿ ਕੇ ਅਗਲੇ ਦਿਹੁੰ ਪਹਾੜਾਂ ਕੀ ਸੈਰ ਕਰਤੇ ਹੂਏ ਜੰਮੂ ਨਗਰੀ ਮੇਂ ਆਇ ਬਿਰਾਜੇ ।

ਅਗਲੇ ਦਿਵਸ ਰਾਜਾ ਜੀ ਕੇ ਗੈਲ ਤਿਰਕੁਟਾ ਦੇਵੀ ਕਾ ਅਸਥਾਨ ਦੇਖਾ । ਉਪਰੰਤ ਭਾਈ ਚਉਪਤ ਰਾਇ ਮੁਖੀ ਸਿੱਖਾਂ ਕੇ ਹਮਰਾਹ ਆਪਨੇ ਨਿਵਾਸ ਅਸਥਾਨ ਤੇ ਆਇ ਗਏ । ਯਹਾਂ ਸੇ ਰਾਜਾ ਜੀ ਸੇ ਵਿਦਾਇਗੀ ਲੈ ਕੇ ਚੱਕ ਕਾਨ੍ਹਾ, ਰਾਮ ਗੜ੍ਹ, ਖਿਰੜੀ, ਸਾਂਬਾ, ਪਠਾਨਕੋਟ, ਹੁਸ਼ਿਆਰਪੁਰ ਆਦਿ ਨਗਰਾਂ ਥੀਂ ਹੋਤੇ ਹੂਏ ਅਪਨੇ ਨਿਵਾਸ ਅਸਥਾਨ ਸ੍ਰੀ ਅਨੰਦਪੁਰ ਮੇਂ ਆਇ ਬਿਸਰਾਮ ਪਾਇਆ । ਗੁਰੂ ਜੀ ਅਨੰਦਪੁਰ ਨਗਰੀ ਆਨਾ ਸੁਨ ਚਾਰੋਂ ਦਿਸਾ ਕੀਆਂ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੈ ਆਈਆਂ । ਕੰਵਰ ਅਜਮੇਰ ਚੰਦ ਕਾ ਭੇਜਾ ਪਰੋਹਤ ਪਰਮਾਨੰਦ ਮਾਤਮੀ ਸੁਨਾਉਣੀ ਲੈ ਕੇ ਸ੍ਰੀ ਅਨੰਦਪੁਰ ਗੁਰ ਦਰਬਾਰ ਮੇਂ ਆਇ ਹਾਜ਼ਰ ਹੂਆ । ਇਸੇ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼ ! ਸਾਲ ਸਤਰਾਂ ਸੈ ਉਨਿੰਜਾ ਅੱਸੂ ਦਿਹੁੰ ਖੋੜਸ ਗਏ ਰਾਜਾ ਭੀਮ ਚੰਦ ਇਸ ਫਾਨੀ ਸੰਸਾਰ ਸੇ

ਚਲ ਬਸਾ ਹੈ ।[1] ਉਸ ਕੀ ਸਤ੍ਾਰਮੀ ਕਾ ਦਿਵਸ ਕਾਰਤਕ ਦੋ ਪ੍ਰਵਿਸ਼ਟੇ ਕੋ ਹੈ। ਇਸ ਸਮਾਗਮ ਤੇ ਕੰਵਰ ਜੀ ਨੇ ਤੁਮ੍ਹੇਂ ਬਮੈ (ਸਮੇਤ) ਪਰਵਾਰ ਬੁਲਾਇ ਭੇਜਾ ਹੈ । ਸਤਿਗੁਰਾਂ ਪਰੋਹਤ ਪਰਮਾਨੰਦ ਸੇ ਵਾਪਸੀ ਕਹਿ ਭੇਜਾ, ਹਮ ਬਰਸੀ ਸੇ ਏਕ ਦਿਹੁੰ ਪਹਿਲੇ ਬਿਲਾਸਪੁਰ ਆਇ ਜਾਵਾਂਗੇ। ਅਗਲੇ ਦਿਵਸ ਗੁਰੂ ਜੀ ਮਾਤਾ ਨਾਨਕੀ ਜੀ ਆਦਿ ਸਾਰੇ ਪਰਵਾਰ ਕੋ ਗੈਲ ਲੈ ਭਾਈ ਚਉਪਤਿ ਰਾਇ ਆਦਿ ਸਿਖਾਂ ਸਮੇਤ ਬਿਲਾਸਪੁਰ ਨਗਰੀ ਜਾਇ ਪ੍ਰਵੇਸ਼ ਕੀਆ ।

ਅਗਲੇ ਦਿਹੁੰ ਦੋਇ ਕਾਰਤਕ ਕੋ ਕੰਵਰ ਅਜਮੇਰ ਚੰਦ ਕ੍ਰਿਆ-ਕਰਮ ਸੇ ਫਾਰਗ ਹੋਇ ਬਿਲਾਸਪੁਰ ਗਾਦੀ ਤੇ ਬੈਠਾ । ਪ੍ਰੋਹਤ ਪਰਮਾਨੰਦ ਨੇ ਸਭ ਕੀ ਆਗਿਆ ਪਾਇ ਕੰਵਰ ਅਜਮੇਰ ਚੰਦ ਕੇ ਭਾਲ ਮੇਂ ਦਾਂਇ ਹਾਥ ਕੀ ਉਂਗਲੀ ਸੇ ਚੰਦਨ ਕਾ ਟੀਕਾ ਕੀਆ । ਅਗਲੇ ਦਿਵਸ ਗੁਰੂ ਜੀ ਰਾਜਾ ਅਜਮੇਰ ਚੰਦ ਸੇ ਵਿਦਾਇਗੀ ਲੈ ਕੇ ਸਨੇ ਸਨੇ ਅਨੰਦਪੁਰ ਨਗਰੀ ਮੇਂ ਆਇ ਬਿਰਾਜੇ, ਚੜ੍ਹਦੇ ਵਰਖ ਸੰਮਤ ਸਤਰਾਂ ਸੈ ਪਚਾਸ ਕੋ ਬੈਸਾਖੀ ਕਾ ਤਿਉਹਾਰ ਅਨੰਦਪੁਰ ਮੇਂ ਮਨਾਇ ਜੰਗਲ ਦੇਸ ਜਾਨੇ ਕੀ ਤਿਆਰੀ ਕੀ । ਅਨੰਦਪੁਰ ਨਗਰੀ ਸੇ ਚੱਲ ਲੱਖੀ ਜੰਗਲ ਕੇ ਇਲਾਕੇ ਕਸਬਾ ਸਾਬੋ ਕੀ ਤਲਵੰਡੀ ਮੇਂ ਜਾਇ ਨਿਵਾਸ ਕੀਆ । ਗੁਰੂ ਜੀ ਕਾ ਤਲਵੰਡੀ ਆਨਾ ਸੁਨ ਚਾਰੋਂ ਦਿਸਾ ਕੀਆਂ ਸਿਖ ਸੰਗਤਾਂ ਸਾਵਨ ਮਾਸ ਕੇ ਬਾਦਲੋਂ ਕੀ ਤਰਹ ਹੁਮ ਹੁਮਾਇ ਕੇ ਦਰਸ਼ਨ ਪਾਨੇਂ ਆਈਆਂ । ਕੁਝ ਦਿਵਸ ਸਤਿਗੁਰਾਂ ਤਲਵੰਡੀ ਮੇਂ ਨਿਵਾਸ ਕਰ ਕੇ ਰਾਇ ਡੱਲਾ ਸੇ ਵਿਦਾਇਗੀ ਮਾਂਗ ਸਨੇਂ ਸਨੇਂ ਬਾਂਗਰ ਦੇਸ ਕੇ ਪ੍ਰਸਿਧ ਨਗਰ ਧਮਧਾਨ ਗ੍ਰਾਮ ਮੇਂ ਆਇ ਡੇਰਾ ਕੀਆ । ਜਹਾਂ ਭਾਈ ਦਗੋ ਮਸੰਦ ਕੇ ਬੜੇ ਬੇਟੇ ਨਗਾਹੀਏ ਨੇ ਸਤਿਗੁਰਾਂ ਕਾ ਆਸਨ ਗਾਉਂ ਕੀ ਹਥਾਈ[2] ਮੇਂ ਲਵਾਇ ਦੀਆ । ਭਾਈ ਦਗੋ ਬਾਂਗਰ ਦੇਸ ਕਾ ਮੁਖੀਆ ਥਾ । ਗੁਰੂ ਜੀ ਕੇ ਜਾਨੇ ਸੇ ਕੁਝ ਸਮਾਂ ਪਹਿਲੋਂ ਇਸ ਫਾਨੀ ਸੰਸਾਰ ਸੇ ਚਲ ਵਸਿਆ ਸੀ। ਬਚਨ ਹੋਆ ਭਾਈ ਸਿਖੋ ! ਦਗੋ ਬੜਾ ਗੁਰਮਖ ਸਿਖ ਥਾ, ਜਿਸ ਨੇ ਪਿਤਾ ਗੁਰੂ ਜੀ ਕੇ ਠਹਿਰਨੇਂ ਕੇ ਲੀਏ ਏਕ ਮਕਾਨ ਤੇ ਕੂੰਆਂ ਲਵਾਇ ਕੇ ਦੀਆ ਥਾ । ਯਹਾਂ ਹਰ ਸਾਲ ਨਿਮਾਣੀ ਇਕਾਦਸੀ ਕਾ ਮੇਲਾ ਲਗਤਾ ਹੈ ਜਿਸ ਕਾ ਕਾਈ ਵਾਰਾ ਪਾਰ ਨਹੀਂ ਰਹਿਤਾ । 50 ।

---

1. ਸਤਰਹ ਸੈ ਉਨਿੰਜਵਾਂ, ਸੰਮਤ ਬਿਕਰਮਰਾਇ ।
ਭੀਮਚੰਦ ਕਹਿਲੂਰਪਤਿ ਗਯੋ ਸੁਰਗ ਸਿਧਾਇ । 67 ।
ਅਸੂਨ ਦਿਨ ਖੋੜਸ ਗਯੋ, ਕੀਆ ਪਿਆਨਾ ਸੁਰਗ ਕੂੰ ।
ਪਾਛੇ ਗਾਦੀ ਪਰ ਬਹਯੋ, ਅਜਮੇਰ ਚੰਦ ਚੰਦੇਲੀਆ । 68 ।
[ਸ਼ਹੀਦ ਬਿਲਾਸ (ਸੇਵਾ ਸਿੰਘ)

2. ਨਗਰ ਦੀ ਸਾਂਝੀ ਥਾਂ ।

## 51. ਸਾਖੀ ਧਮਧਾਨ ਨਗਰੀ ਤੇ ਅਨੰਦਪੁਰ ਅਰੁ ਖੁਰਵੱਧੀ ਆਨੇ ਕੀ ਚਾਲੀ

ਬਾਂਗਰ ਦੇਸ ਮੇਂ ਗੁਰੂ ਜੀ ਕਾ ਧਮਧਾਨ ਨਗਰੀ ਆਨਾ ਸੁਨ ਚਾਰੋਂ ਦਿਸ਼ਾ ਸੇ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇਂ ਆਈਆਂ। ਧਮਧਾਨ ਗਾਉਂ ਮੇਂ ਨਿਮਾਣੀ ਇਕਾਦਸੀ ਕਾ ਬੜਾ ਪੁਰਬ ਲਗਾ, ਜਿਸ ਕਾ ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ। ਸਤਿਗੁਰੂ ਜੀ ਨੇ ਨਿਮਾਣੀ ਇਕਾਦਸੀ ਸੇ ਏਕ ਦਿਹੁੰ ਪਹਿਲੇ ਆਪਣੇ ਪਿਤਾ ਜੀ ਕੇ ਬਨੇਂ ਅਸਥਾਨ ਤੇ ਜਾਇ ਡੇਰਾ ਕੀਆ। ਯਹਾਂ ਭਾਈ ਨਗਾਹੀਏ ਕੋ ਇਲਾਕੇ ਕਾ ਮਸੰਦ ਥਾਪਿਆ। ਗੁਰੂ ਜੀ ਨੇ ਬਾਦ ਨਿਮਾਣੀ ਇਕਾਦਸੀ ਕੁਝ ਦਿਵਸ ਧਮਧਾਨ ਨਗਰੀ ਮੇਂ ਨਿਵਾਸ ਰੱਖ ਕੇ ਭਾਈ ਨਗਾਹੀਏ ਸੇ ਵਿਦਾਇਗੀ ਮਾਂਗੀ। ਯਹਾਂ ਸੇ ਚੱਲ ਜਾਖਲ, ਗੁਰਨਾਂ, ਗਾਗਾ ਲਹਿਰਾ, ਛਾਜਲੀ ਆਦਿ ਨਗਰਾਂ ਥੀਂ ਹੋਤੇ ਹੂਏ ਸੁਨਾਮ ਗਾਉਂ ਮੇਂ ਆਇ ਕੰਬੋਆਂ ਕੇ ਮਹੱਲੇ ਭਾਈ ਹੀਰੇ ਕੇ ਗ੍ਰਿਹਿ ਮੇਂ ਜਾਇ ਨਿਵਾਸ ਕੀਆ। ਗੁਰੂ ਜੀ ਕਾ ਸੁਨਾਮ ਨਗਰੀ ਮੇਂ ਆਨਾਂ ਸੁਨ ਗਾਉਂ ਵਾਸੀ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਭਾਈ ਹੀਰਾ ਔਰ ਇਸ ਕੀ ਇਸਤਰੀ ਦੋਸਾਂ ਨੇ ਤਨ ਮਨ ਸੇ ਸੇਵਾ ਕੀ, ਇਨ ਕਾ ਏਕ ਹੀ ਬੇਟਾ ਸੀ ਜਿਸ ਕਾ ਨਾਉਂ ਸ਼ੀਹਾਂ ਥਾ, ਜਿਸੇ ਕਈ ਦਿਹੁੰ ਸੇ ਤਾਪ ਆਤਾ ਸੀ। ਦੋਹਾਂ ਸਿੱਖ ਤੇ ਸਿੱਖਨੀ ਨੇ ਹਾਥ ਬਾਂਧ ਬੇਨਤੀ ਕੀ ਗਰੀਬਨਿਵਾਜ਼ ! ਇਸੇ ਵਾਰੀ ਕਾ ਬੁਖਾਰ ਆਤਾ ਹੈ, ਸਹਾਈ ਹੋਈਏ। ਸਤਿਗੁਰੂ ਸ਼ੀਂਹੇ ਕੀ ਤਰਫ ਦੇਖਾ, ਮੁਖ ਥੀਂ ਮੂਲ ਮੰਤਰ ਕਾ ਪਾਠ ਕਰ ਕੇ ਇਸੇ ਦਾਂਇਆਂ ਪਾਉਂ ਛੁਹਾਇਆ, ਤਾਪ ਜਾਤਾ ਰਹਾ।

ਗੁਰੂ ਜੀ ਸੁਨਾਮ ਗਾਉਂ ਸੇ ਵਿਦਿਆ ਹੋਇ ਰਾਸਤੇ ਮੇਂ ਢੋਡਾ, ਸੈਫਾਬਾਦ, ਰਾਜਪੁਰਾ, ਬਨੂੜ, ਕੋਟਲਾ ਪਠਾਣਾ ਆਦਿ ਨਗਰਾਂ ਥੀਂ ਵਿਚਰਤੇ ਹੂਏ ਕੀਰਤਪੁਰ ਨਗਰੀ ਮੇਂ ਆਇ ਡੇਰਾ ਕੀਆ। ਗਾਉਂ ਮੇਂ ਗੁਰੂ ਜੀ ਕਾ ਆਨਾ ਸੁਨ ਸਿੱਖ ਸੰਗਤਾਂ ਦਰਸ਼ਨ ਪਾਨੇਂ ਆਈਆਂ। ਬਾਬਾ ਸੂਰਜ ਮੱਲ ਜੀ ਕੇ ਦੋਇ ਬੇਟੇ ਸ੍ਰੀ ਦੀਪ ਚੰਦ ਤੇ ਨੰਦ ਚੰਦ, ਸੱਤਮੇਂ ਗੁਰਾਂ ਕੇ ਮਹਿਲ ਮਾਤਾ ਸੁਲੱਖਨੀ ਜੀ ਦਰਸ਼ਨ ਪਾਨੇ ਆਏ। ਇਨ ਕੇ ਗੈਲ ਬੀਬੀ ਰੂਪ ਕੁਇਰ ਸਪੁੱਤਰੀ ਗੁਰੂ ਹਰਿਰਾਇ ਜੀ, ਬੇਟੇ ਅਮਰ ਚੰਦ ਕੋ ਸਾਥ ਲੈ ਕੇ ਆਈ ਬੜਾ ਕੰਤੂਹਲ ਹੋਆ। ਤੀਨ ਦਿਵਸ ਰਹਿ ਕੇ ਸਤਿਗੁਰਾਂ ਆਪਨੇ ਵਡਕਿਆਂ ਕੇ ਅਸਥਾਨਾਂ ਕਾ ਦਰਸ਼ਨ ਪਾਇਆ। ਕਾਰਤਕ ਮਾਸ ਕੀ ਅਮਾਵਸ ਸੇ ਏਕ ਦਿਹੁੰ ਪਹਿਲੇ ਕੀਰਤਪੁਰ ਸੇ ਵਿਦਾਇਗੀ ਲੈ ਸ੍ਰੀ ਅਨੰਦਪੁਰ ਆਇ ਨਿਵਾਸ ਕੀਆ। ਦੀਵਾਲੀ ਕਾ ਪੁਰਬ ਆਇਆ ਜਾਨ, ਨਗਰੀ ਮੇਂ ਬੜੀ ਚਹਿਲ ਪਹਿਲ ਹੋਈ। ਰਾਤ ਕੇ ਸਮੇਂ ਚਾਰੋਂ ਦਿਸਾ ਮੇਂ ਦੀਪਮਾਲਾ ਜਗਾਈ ਗਈ, ਕਾਈ ਵਾਰਾ ਪਾਰ ਨਹੀਂ ਸੀ ਆ ਰਹਾ। ਇਸੀ ਦਿਹੁੰ ਖੁਰਵੱਧੀ ਗਾਉਂ ਸੇ ਮਾਤਾ ਪੰਜਾਬ ਕੁਇਰ ਕਾ ਭੇਜਾ ਭਾਈ ਬਹਿਲੋ ਕਾ ਗੁਰਦਾਸ ਅਨੰਦਪੁਰ ਆਇਆ। ਇਸੇ ਹਾਥ ਬਾਂਧ ਮਾਤਾ ਜੀ ਕੀ ਲਿਖੀ ਪਾਤੀ ਸਤਿਗੁਰਾਂ ਆਗੇ ਰਾਖੀ, ਗੁਰੂ ਜੀ ਨੇ ਖੋਲ੍ਹ ਕੇ ਵਾਚੀ।

ਪਾਤੀ ਮੇਂ ਲਿਖਾ ਥਾ – ਗਰੀਬਨਿਵਾਜ਼ ! ਤੋਕੌ ਕਾਰਤਕ ਮਾਸ ਕੀ ਪੂਰਨਮਾਂ ਕਾ ਗੁਰਪੁਰਬ ਖੁਰਵੱਧੀ ਨਗਰ ਮੇਂ ਆਇ ਕੇ ਮਨਾਈਏ। ਗੁਰੂ ਜੀ ਨੇ ਮਾਤਾ ਪੰਜਾਬ ਕੁਇਰ ਸੇ ਲਿਖਾ ਕਿ ਹਮ ਹੁਣੇ ਹੀ ਬਾਂਗਰ ਦੇਸ ਸੇ ਆਏ ਹਾਂ। ਤੁਸਾਂ ਕਾ ਲਿਖਾ ਅਸਾਂ ਨੇ ਵਾਚ ਲਿਆ ਹੈ, ਦੋ ਮਾਸ ਤੀਕ ਅਸੀਂ ਜ਼ਰੂਰ ਖੁਰਵੱਧੀ ਆਵਾਂਗੇ। ਭਾਈ ਬਹਿਲੋ ਕਾ ਗੁਰਦਾਸ ਸ੍ਰੀ ਅਨੰਦਪੁਰ ਸੇ ਵਿਦਾਇਗੀ ਲੈ ਰਾਸਤੇ ਕਾ ਪੰਧ ਮੁਕਾਇ ਖੁਰਵੱਧੀ ਨਗਰੀ ਮੇਂ ਆਇ ਗਿਆ।

ਇਧਰ ਸਤਿਗੁਰਾਂ ਦੋ ਮਾਸ ਅਨੰਦਪੁਰ ਮੇਂ ਨਿਵਾਸ ਕਰ ਕੇ ਖੁਰਵੱਧੀ ਜਾਨੇ ਕੀ ਤਿਆਰੀ ਕੀ। ਦੀਵਾਨ ਧਰਮ ਚੰਦ ਸੇ ਬਚਨ ਹੋਆ, ਤਿਆਰੀ ਕਰੀਏ। ਅਸਾਂ ਸ੍ਰੀ ਪੰਜਾਬ ਕੁਇਰ ਕੇ ਹਾਂ ਖੁਰਵੱਧੀ ਜਾਨਾ ਹੈ। ਗੁਰੂ ਜੀ ਮਾਸ ਕੀ ਸੰਕਰਾਂਤ ਕੇ ਉਪਰੰਤ ਦੀਵਾਨ ਮਨੀ ਰਾਮ ਆਦਿ ਕੁਝ ਚੋਣਮੇਂ ਸਿਖਾਂ ਕੇ ਗੈਲ ਖੁਰਵੱਧੀ ਨਗਰੀ ਮੇਂ ਆਇ ਗਏ। ਸਤਿਗੁਰਾਂ ਕਾ ਖੁਰਵੱਧੀ ਨਗਰ ਆਨਾਂ ਸੁਨ ਚਾਰੋਂ ਦਿਸਾ ਸੇ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇਂ ਆਈਆਂ। ਮਾਤਾ ਪੰਜਾਬ ਕੁਇਰ ਨੇ ਗੁਰੂ ਜੀ ਸੇ ਬਤਲਾਇਆ, ਮਹਾਰਾਜ! ਗੁਰਬਖਸ਼ ਰਾਇ ਨੇ ਆਪ ਜੀ ਕੇ ਪਾਂਵਟਾ ਸੇ ਚਲੇ ਜਾਨੇ ਕੇ ਬਾਦ ਖੁਰਵੱਧੀ ਨਗਰੀ ਮੇਂ ਆਨੇ ਕੀ ਬੜੀ ਕੋਸ਼ਿਸ਼ ਕੀ ਪਰ ਉਸੇ ਕਿਸੇ ਮੂੰਹ ਨਹੀਂ ਸੀ ਲਾਇਆ, ਹੁਣ ਉਸ ਕਾ ਨਿਵਾਸ ਸ੍ਰੀਨਗਰ ਮੇਂ ਹੀ ਹੈ। 51।

## 52. ਸਾਖੀ ਖੁਰਵੱਧੀ ਤੇ ਅਨੰਦਪੁਰ ਨਗਰੀ ਮੇਂ ਆਨੇ ਕੀ ਚਾਲੀ

ਮਾਤਾ ਪੰਜਾਬ ਕੌਰ ਜੀ ਨੇ ਗੁਰੂ ਜੀ ਸੇ ਕਹਾ, ਮਹਾਰਾਜ! ਭੰਗਾਣੀ ਜੰਗ ਕੇ ਬਾਦ ਰਾਜਾ ਫਤੇਸ਼ਾਹ ਨੇ ਹਮੇਂ ਸ੍ਰੀਨਗਰ ਮੇਂ ਬੁਲਾਇਆ ਥਾ। ਅਸੀਂ ਭਾਈ ਗੁਰਦਾਸ ਆਦਿ ਮੁਖੀਏ ਸਿਖਾਂ ਕੋ ਗੈਲ ਲੈ ਕੇ ਰਾਜਾ ਜੀ ਕੀ ਨਗਰੀ ਸ੍ਰੀਨਗਰ ਗਏ ਸਾਂ। ਸਾਡੇ ਗਇਆਂ ਕੀ, ਰਾਜਾ ਜੀ ਨੇ ਚੰਗੀ ਆਉ ਭਗਤ ਕੀ, ਹਮੇਂ ਜੋ ਪੂਛਾ ਗਇਆ ਉਸੇ ਸਹੀ ਬਾਤ ਬਤਲਾਇ ਦਈ। ਰਾਜਾ ਜੀ ਨੇ ਹਮਾਰੀ ਬਾਤ ਪਰ ਨਿਸਚਾ ਕਰ ਕੇ ਹਮੈ ਵਿਦਾਇਗੀ ਦਈ। ਪੀਛੇ ਸੇ ਕਭੀ ਕਾਈ ਬਾਤ ਚੀਤ ਨਹੀਂ ਹੂਈ। ਮਾਤਾ ਜੀ ਨੇ ਫਿਰ ਕਿਹਾ, ਜੀ ਸਚੇ ਪਾਤਸ਼ਾਹ! ਬੈਕੁੰਠ ਵਾਸੀ ਸ੍ਰੀ ਰਾਮ ਰਾਇ ਜੀ ਕੀ ਸਿਖੀ ਅਬ ਦੋ ਹਿੱਸੋਂ ਮੇਂ ਹੈ, ਜੋ ਹਮਾਰੇ ਸੇਵਕ ਹੈਂ—ਵੁਹ ਖੁਰਵੱਧੀ ਨਗਰੀ ਮੇਂ ਆਤੇ ਹੈਂ, ਜੋ ਗੁਰਬਖਸ਼ ਰਾਇ ਕੇ ਸ਼ਰਧਾਲੂ ਹੈਂ, ਉਹ ਸ੍ਰੀਨਗਰ ਮੇਂ ਜਾਤੇ ਹੈਂ।[1] ਪਾਂਚ ਸਾਲ ਕਾ ਸਮਾਂ ਬਿਤੀਤ ਹੋਇ ਗਇਆ ਹੈ ਕਭੀ ਇਸ ਦੌਰਾਨ ਆਪਸ ਮੇਂ ਝਗੜਾ ਨਹੀਂ ਹੂਆ। ਫ਼ਰਕ ਕੇਵਲ ਇਤਨਾ ਹੈ ਕਿ ਜਹਾਂ ਖੁਰਵੱਧੀ ਮੇਂ ਆਪ ਜੀ ਕੀ ਬਤਲਾਈ ਅਰਦਾਸ ਹੋਤੀ ਹੈ, ਵਹਾਂ ਸ੍ਰੀਨਗਰ ਮੇਂ ਗੁਰਬਖਸ਼

---

1. ਬਾਬਾ ਗੁਰਬਖ਼ਸ਼ ਰਾਇ ਖੁਰਵੱਧੀ (ਦੇਹਰਾਦੂਨ) ਤੋਂ ਸੰਮਤ 1745 ਬਿ. (1688 ਈ.) ਨੂੰ ਸ੍ਰੀਨਗਰ (ਗੜ੍ਹਵਾਲ) ਚਲਾ ਗਿਆ ਸੀ ਤੇ ਸੰਮਤ 1799 ਬਿ. ਵੈਸਾਖ ਸੁਦੀ ਸੱਤੇਂ ਨੂੰ ਉਸ ਨੇ ਚਲਾਣਾ ਕੀਤਾ। ਪੋਥੀ ਸਾਹਿਬ ਬਾਬਾ ਗੁਰਬਖ਼ਸ਼ ਰਾਇ (ਕੁਲ ਪੰਨੇ 471) ਦੇ ਅੰਤ ਵਿਚ ਲਿਖਿਆ ਹੈ :

'ਸੰਮਤ 1799 ਬੈਸਾਖ ਸੁਦੀ 7 ਸ਼ੁਕਰਵਾਰ—ਸ੍ਰੀ ਗੁਰੂ ਗੁਰਬਖਸ਼ ਰਾਇ ਜੀ ਸਮਾਣੇ ਸਵਾ ਪਹਿਰ ਰਾਤ ਰਹੀ ਸ੍ਰੀਨਗਰ ਗੜ੍ਹਵਾਲ ਦੇਸ।

ਇਸ ਪੋਥੀ ਵਿਚ ਕੁਰਸੀਨਾਮਾ ਇਉਂ ਦਿੱਤਾ ਹੈ :

ਸ੍ਰੀ ਗੁਰੂ ਹਰਿਰਾਇ ਸਾਹਿਬ ਜੀ
ਸ੍ਰੀ ਗੁਰੂ ਕਰਤਾ ਪੁਰਖ ਜੀ
ਸ੍ਰੀ ਗੁਰੂ ਗੁਰਬਖਸ਼ਰਾਇ ਜੀ
ਸ੍ਰੀ ਗੁਰੂ ਕਰਮ ਪ੍ਰਕਾਸ਼, ਸ੍ਰੀ ਹਰਿ ਨਰੈਣ [ਪੱਤਰਾ 470

ਰਾਇ ਵਾਲੀ ਉਚਾਰਨ ਕੀ ਹੋਈ ਪਉੜੀ ਪਠੀ ਜਾਤੀ ਹੈ। ਸਤਿਗੁਰਾਂ ਪਾਂਚ ਦਿਵਸ ਖੁਰਵੱਧੀ ਗਾਉਂ ਮੇਂ ਨਿਵਾਸ ਕਰ ਵਾਪਸ ਅਨੰਦਪੁਰ ਆਨੇ ਕੀ ਇਜਾਜ਼ਤ ਮਾਂਗੀ। ਆਗੇ ਸੇ ਸਹਿਤ ਨਿੰਮਰਤਾ ਮਾਤਾ ਜੀ ਨੇ ਬੇਨਤੀ ਕੀ, ਮਹਾਰਾਜ ! ਸੰਗਤ ਕਾ ਇਰਾਦਾ ਸ੍ਰੀ ਹਰਿਦੁਆਰ ਜਾਨੇ ਕਾ ਹੈ। ਅਸੀਂ ਇਨ ਕੇ ਗੈਲ ਜਾਇ ਰਹੇ ਹੈਂ, ਉਥੇ ਸੰਗਤ ਚਾਹਤੀ ਹੈ, ਆਪ ਭੀ ਸਾਥ ਗੰਗਾ ਜੀ ਜਾਨੇ ਕੀ ਤਿਆਰੀ ਕਰੇਂ।

ਅੰਤਰਯਾਮੀ ਸਤਿਗੁਰਾਂ ਮਾਤਾ ਪੰਜਾਬ ਕੁਇਰ ਤੇ ਸਿਖ ਸੰਗਤ ਕੀ ਬੇਨਤੀ ਕੋ ਪਰਵਾਨ ਕਰ ਕੇ ਖੁਰਵੱਧੀ ਨਗਰੀ ਸੇ ਇਨ ਕੇ ਗੈਲ ਚਾਲੇ ਪਾਏ। ਪਹਾੜੀ ਸੰਗਤ ਮਾਤਾ ਪੰਜਾਬ ਕੁਇਰ ਕੇ ਸਾਥ ਗੁਰੂ ਜੀ ਕਾ ਆਨਾ ਸੁਨ ਸਬ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਗੁਰੂ ਜੀ ਮਾਤਾ ਪੰਜਾਬ ਕੁਇਰ ਕੇ ਸਾਥ ਤੀਨ ਦਿਵਸ ਗੰਗਾ ਜੀ ਨਿਵਾਸ ਕਰ ਕੇ[1] ਚੌਥੇ ਦਿਹੁੰ ਇਨ ਸੇ ਵਿਦਾਇਗੀ ਲਈ। ਰਾਸਤੇ ਕਾ ਪੰਧ ਮੁਕਾਇ ਸਤਰਾਂ ਸੈ ਇਕਵੰਜਾ ਕੀ ਵੈਸਾਖੀ ਤੋਂ ਕੁਝ ਦਿਵਸ ਪਹਿਲੇ ਸ੍ਰੀ ਅਨੰਦਪੁਰ ਮੇਂ ਆਇ ਨਿਵਾਸ ਕੀਆ। ਗੁਰੂ ਜੀ ਕੀ ਖੁਰਵੱਧੀ ਤੇ ਹਰਿਦੁਆਰ ਸੇ ਵਾਪਸੀ ਅਨੰਦਪੁਰ ਮੇਂ ਆਨਾ ਸੁਨ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਸੰਮਤ ਸਤਰਾਂ ਸੈ ਇਕਾਵਨ ਕੀ ਵੈਸਾਖੀ ਤੇ ਬੜੀ ਚਹਿਲ ਪਹਿਲ ਹੋਈ। ਕਾਈ ਵਾਰਾ ਪਾਰ ਨਹੀਂ ਸੀ ਰਹਾ। ਕੋਟਲੇ ਕਾ ਸਰਦਾਰ ਚੌਧਰੀ ਨਿਹੰਗ ਖਾਨ—ਬੇਗਮ ਨਸੀਰਾ ਤੇ ਦੋਹਾਂ ਬੱਚਿਆਂ, ਆਲਮ ਤੇ ਮੁਮਤਾਜ਼ ਗੈਲ ਅਨੰਦਪੁਰ ਆਇਆ। ਇਸੇ ਦਰਬਾਰ ਮੇਂ ਪਹੁੰਚ ਆਗੇ ਹੋਇ ਗੁਰੂ ਜੀ ਕੋ ਸਿਜਦਾ ਕੀਆ। ਸਤਿਗੁਰਾਂ ਇਸੇ ਨਿਕਟ ਬਹਾਇ ਕੁਸ਼ਲਤਾ ਪੂਛੀ। ਨਿਹੰਗ ਖਾਨ ਹਾਥ ਬਾਂਧ ਅਰਜ਼ ਕੀ, ਜੀ ਗਰੀਬਨਿਵਾਜ਼ ! ਮੇਰੇ ਇਸ ਛੋਕਰੇ ਆਲਮ ਕੀ ਮੰਗਨੀ ਜੇਠ ਦਿਹੁੰ ਪੰਚਮੀਂ ਕੋ ਹੈ। ਆਪ ਜੀ ਨੇ ਬਮੈ (ਸਣੇ) ਪਰਵਾਰ ਆਇ ਮੁਝੇ ਨਿਵਾਜਨਾਂ। ਆਗੇ ਸੇ ਸਤਿਗੁਰਾਂ ਕਹਾ, ਹਮ ਜੇਠ ਪ੍ਰਵਿਸ਼ਟੇ ਪਾਂਚਮੀ ਸੇ ਏਕ ਦਿਹੁੰ ਪਹਿਲੇ ਆਪ ਕੇ ਗ੍ਰਿਹ ਮੇਂ ਆਇ ਜਾਇੰਗੇ। ਨਿਹੰਗ ਖਾਨ ਏਕ ਦਿਵਸ ਅਨੰਦਪੁਰ ਨਿਵਾਸ ਕਰ ਕੇ ਕੋਟਲੇ ਮੇਂ ਆਇ ਗਿਆ।

ਗੁਰੂ ਜੀ ਪਾਂਚਮੀ ਸੇ ਏਕ ਦਿਵਸ ਪਹਿਲੇ ਬਮੈ ਪਰਵਾਰ ਆਨੰਦਪੁਰ ਸੇ ਚਲ ਕੋਟਲਾ ਨਿਹੰਗ ਮੇਂ ਆਇ ਪਹੁੰਚੇ। ਸਤਿਗੁਰਾਂ ਕੇ ਗੈਲ ਦੀਵਾਨ ਧਰਮ ਚੰਦ 'ਛਿੱਬਰ' ਆਦਿ ਮੁਖੀਏ ਸਿੱਖ ਅਨੰਦਪੁਰ ਸੇ ਆਏ। ਇਨ ਕਾ ਨਿਵਾਸ ਭਾਈ ਗੁਰਸੇ ਗਹੂਣੀਏ ਸਿੱਖ ਕੇ ਗ੍ਰਿਹ ਮੇਂ ਕੀਆ ਗਿਆ। ਗੁਰੂ ਜੀ ਕਾ ਕੋਟਲੇ ਮੇ ਆਨਾ ਸੁਨ ਰੋਪਰ, ਲੱਛਮੀਪੁਰ ਆਦਿ ਨਗਰਾਂ ਕੀਆਂ ਸੰਗਤਾਂ ਦਰਸ਼ਨ ਪਾਨੇ ਆਈਆਂ। ਸਤਿਗੁਰੂ ਜੀ ਤੀਨ ਦਿਵਸ ਪਠਾਨ ਕੇ ਗ੍ਰਿਹ ਮੇਂ ਨਿਵਾਸ ਕਰ ਕੇ ਚੌਥੇ ਦਿਹੁੰ ਅਨੰਦਪੁਰ ਆਇ ਬਿਰਾਜੇ। ਅਨੰਦਪੁਰ ਆਇਆਂ ਅਜੇ ਦੋ ਕੁ ਮਾਹ ਕਾ ਸਮਾਂ ਬਿਤੀਤ ਹੋਆ ਸੀ ਕਿ ਲਖਨੌਰ ਪਰਗਨਾਂ ਅੰਬਾਲਾ ਸੇ ਗੁਰੂ ਜੀ ਕੇ ਲਘੂ ਮਾਮਾ ਮੇਹਰਚੰਦ ਸੁਭਿਖੀ ਨੇ ਮਾਤਮੀ ਸੁਨਾਉਨੀ ਭੇਜੀ। ਇਸ ਸਤਿਗੁਰਾਂ ਸੇ ਲਿਖਾ ਕਿ ਮੇਰੇ ਪਿਤਾ ਸ੍ਰੀ ਲਾਲ ਚੰਦ ਜੀ ਸਾਵਨ ਦਿਹੁੰ ਗਿਆਰਾਂ ਗਏ ਯਹਾਂ ਲਖਨੌਰ ਮੇਂ ਪਰਲੋਕ

---

1. ਲਿਖਤੰ ਮਨੀ ਰਾਮ ਬੇਟਾ ਨਾਇਕ ਮਾਈ ਦਾਸ ਕਾ ਵਾਸੀ ਅਲੀਪੁਰ ਪਰਗਨਾ ਮੁਲਤਾਨ। ਸੰਮਤ 1751 ਮਿਤੀ 2 ਚੇਤ ਕੋ ਗੁਰੂ ਗੋਬਿੰਦ ਰਾਇ ਕੇ ਸਾਥ ਦੀਵਾਨ ਹੋ ਕਰ ਹਰਿਦੁਆਰ ਆਏ। ਸੁਖ ਕੇ ਇਸ਼ਨਾਨ... [ਕ੍ਰਿਸ਼ਨ ਚੰਦ ਪੰਡਾ ਵਹੀ ਹਰਿਦੁਆਰ

ਗਮਨ ਕਰ ਗਏ ਹੈਂ । ਉਨ ਕੀ ਸਤਾਰਮੀ ਸਾਵਨ ਦਿਨ ਸਤਾਈਸ ਕੋ ਹੈ, ਤੁਸਾਂ ਪਹਿਲੋਂ ਲਖਨੌਰ ਨਗਰੀ ਮੇਂ ਆਇਕੇ ਇਸ ਕਾਰਜ ਕੋ ਸਿਰੇ ਚੜ੍ਹਾਨਾ । ਗੁਰੂ ਜੀ ਪਾਂਚ ਦਿਵਸ ਪਹਿਲੋਂ ਮਾਤਾ ਗੁਜਰੀ ਤੇ ਮਾਮਾ ਕ੍ਰਿਪਾਲ ਚੰਦ ਸੁਭਿਖੀ ਆਦਿ ਸਹਿਤ ਪਰਵਾਰ ਲਖਨੌਰ ਮੇਂ ਆਇ ਪਹੁੰਚੇ । ਪਰਸਪਰ ਪਰਚਾਵਨੀ ਹੋਈ । ਸਤਿਗੁਰਾਂ ਕਿਹਾ, ਮਾਮਾ ਮੇਹਰ ਚੰਦ ! ਉਸ ਅਕਾਲ ਕੇ ਭਾਣੇ ਕੋ ਕਾਈ ਮੇਟ ਨਹੀਂ ਸਕਤਾ । ਸਤਾਰ੍ਹਮੀਂ ਤੇ ਕੀਰਤਪੁਰ, ਮੱਲ੍ਹਾਂ, ਕਰਤਾਰਪੁਰ ਤੇ ਬਕਾਲਾ ਆਦਿ ਨਗਰਾ ਥੀਂ ਸਾਰੇ ਸਾਕ ਸਬੰਧੀ ਚਲ ਕੇ ਆਏ, ਸਭਨਾਂ ਮਾਤਮੀ ਪਰਚਾਵਨੀ ਕੀ । 52 ।

## 53. ਸਾਖੀ ਰੁਸਤਮ ਲਾਹੌਰੀ ਕੀ ਅਨੰਦਪੁਰ ਪਰ ਚੜ੍ਹਾਈ ਕਰਨੇ ਕੀ ਚਾਲੀ

ਇਸੀ ਸਾਲ ਸੰਮਤ 1751 ਫਲਗੁਨ ਸੁਦੀ ਸੱਤੇਂ ਕੇ ਦਿਵਸ ਦੀਵਾਨ ਧਰਮ ਚੰਦ ਛਿੱਬਰ ਕੇ ਪਿਤਾ ਸ੍ਰੀ ਦਰਘਾ ਮੱਲ ਜੀ ਗੁਰਪੁਰੀ ਪਧਾਰ ਗਏ । ਇਹ ਖਸ਼ਟਮ ਸਤਿਗੁਰੂ ਦੇ ਸਮੇਂ ਤੋਂ ਲੈ ਕੇ ਦਸਮ ਗੁਰੂ ਕੇ ਕੁਝ ਸਮੇਂ ਦੀਵਾਨਗੀ ਦੀ ਪਦਵੀ ਤੇ ਰਹੇ ਸੀ । ਉਮਰ ਬਡੇਰੀ ਹੋਨੇ ਕਰਕੇ ਸੰਮਤ ਸਤਰਾਂ ਸੈ ਤੇਤੀਸ ਵੈਸਾਖੀ ਕੇ ਦਿਵਸ ਤੇ ਇਨ ਕੇ ਵਡੇ ਬੇਟੇ ਸ੍ਰੀ ਧਰਮ ਚੰਦ ਕੋ ਦੀਵਾਨਗੀ ਕੀ ਪਦਵੀ ਤੇ ਨਿਯਤ ਕੀਤਾ ਗਿਆ ਸੀ । ਇਨ ਕਾ ਮਿਰਤਕ ਸੰਸਕਾਰ ਦੀਵਾਨ ਧਰਮਚੰਦ ਨੇ ਗੁਰੂ ਜੀ ਕਾ ਬਚਨ ਪਾਇ ਮਾਤਾ ਜੀਤੋ ਜੀ ਕੇ ਅੰਗੀਠੇ ਕੇ ਪਾਸ ਅਗਮ ਪੁਰ ਨਗਰੀ ਕੀ ਜੂਹ ਮੈਂ ਕੀਆ । ਵਾਪਸੀ ਤੇ ਆਇ ਸਤਿਗੁਰਾਂ ਦੀਵਾਨ ਦਰਘਾ ਮੱਲ ਕੇ ਨਮਿੱਤ ਸ੍ਰੀ ਗ੍ਰੰਥ ਜੀ ਕਾ ਪਾਠ ਪ੍ਰਾਰੰਭ ਕਰਾਇਆ, ਜਿਸ ਕੀ ਸਮਾਪਤੀ ਸਤਿਗੁਰਾਂ ਕਾ ਹੁਕਮ ਪਾਇ ਭਾਈ ਚਉਪਤਰਾਇ ਨੇ ਚੇਤਰ ਵਦੀ ਅਸ਼ਟਮੀਂ ਕੇ ਦਿਹੁੰ ਕੀ । ਚੜ੍ਹਦੇ ਸਾਲ ਸੰਮਤ ਸਤਰਾਂ ਸੈ ਬਾਵਨ ਕੀ ਵੈਸਾਖੀ ਕੇ ਦਿਹੁੰ ਸਿੱਖ ਸੰਗਤਾਂ ਚਾਰੋ ਦਿਸ਼ਾ ਸੇ ਦਰਸ਼ਨ ਪਾਨੇ ਆਈਆਂ, ਕਾਈ ਵਾਰਾ ਪਾਰ ਨਾ ਰਹਾ । ਗੁਰੂ ਜੀ ਨੇ ਬਚਨ ਕੀਆ, ਆਗੇ ਸੇ ਹਰ ਏਕ ਸਿੱਖ ਸਿਖਨੀ ਦਾਂਇ ਹਾਥ ਮੇਂ ਸਰਬਲੋਹ ਕਾ ਕੜਾ ਪਾਏ । ਜਿਹੜਾ ਸਿੱਖ ਅਨੰਦਪੁਰ ਆਏ ਉਹ ਸਕੇਸੀ ਹੋਇ, ਮਰਨੇ ਪਰਨੇਂ ਤੇ ਭੱਦਣ ਨਹੀਂ ਕਰਨਾ, ਬੱਚੋਂ ਕੇ ਕੇਸ ਜਮਾਂਦਰੂ ਰਾਖਨੇ । ਦਾੜ੍ਹੇ ਕੇਸੋਂ ਕਾ ਸਤਿਕਾਰ ਕਰਨਾ, ਜੋ ਸਿੱਖ ਸਿੱਖਣੀ ਗੁਰੂ ਕੇ ਬਚਨਾਂ ਕੋ ਮਾਨੇਗਾ, ਗੁਰੂ ਤਿੱਸ ਕੀ ਬਾਹੁੜੀ ਕਰੇਗਾ ।

ਸਾਲ ਸਤਰਾਂ ਸੈ ਬਾਵਨ ਸਾਵਨ ਮਾਸ ਕੇ ਮੱਧ ਮੇਂ ਲਵਪੁਰ ਕੇ ਸੂਬੇਦਾਰ ਦਿਲਾਵਰ ਖਾਨ ਨੇ ਆਪਨੇ ਬੇਟੇ ਰੁਸਤਮ ਖਾਨ ਕੋ ਪਰਬਤੀ ਰਾਜਯੋਂ ਕੇ ਸੁਧਾਰ ਕੇ ਲੀਏ ਤਿਆਰ ਕੀਆ । ਇਸੇ ਦੋ ਹਜ਼ਾਰ ਫੌਜ ਦੇ ਕੇ ਬਿਲਾਸਪੁਰ ਕੀ ਤਰਫ ਭੇਜਾ । ਚੜ੍ਹਾਈ ਸਮੇਂ ਦਿਲਾਵਰ ਖਾਨ ਨੇ ਬੇਟੇ ਰੁਸਤਮ ਖਾਂ ਸੇ ਕਹਾ, ਪਹਿਲੇ ਅਨੰਦਪੁਰ ਕੋ ਫਤੇ ਕਰਨਾ ਠੀਕ ਰਹੇਗਾ । ਅਨੰਦਪੁਰੀ ਗੁਰੂ, ਪਰਬਤੀ ਰਾਜਯੋਂ ਕੀ ਮੱਦਦ ਤੇ ਹੈ । ਇਸੀ ਗੁਰੂ ਕੀ ਇਮਦਾਦ ਸੇ ਪੀਛੇ ਨਦੌਨ ਕੀ ਜੰਗ ਮੇਂ ਅਲਫ ਖ਼ਾਂ ਕੋ ਹਾਰ ਹੋਈ ਸੀ । ਰੁਸਤਮ ਖਾਂ ਪਿਤਾ ਕੀ ਆਗਿਆ ਪਾਇ ਦਿਹੁੰ ਰਾਤ ਏਕ ਕਰਕੇ ਅਨੰਦਪੁਰ ਕੀ ਤਰਫ ਆਇਆ । ਭਾਦਵ ਵਦੀ ਪੰਚਮੀ ਕੇ ਦਿਵਸ ਅਨੰਦਪੁਰ ਕੇ ਨਜ਼ਦੀਕ ਏਕ ਨਾਲੇ ਤੇ ਜਾਇ ਪਹੁੰਚਾ । ਰਾਤ ਕਾ ਸਮਾਂ ਥਾ, ਨਾਲਾ ਬੂਥੋ ਬੂਥ ਕੰਢਿਆਂ ਤੀਕ ਭਰ ਕੇ ਵਗ ਰਹਾ ਥਾ । ਬਾਰਸ਼ ਤੇ ਠੱਕਾ ਏਸ ਦਿਹੁੰ ਪੂਰੇ ਜੋਬਨ ਮੇਂ ਸੀ । ਨਾਲਾ ਅਬੂਰ ਕਰਕੇ ਪਾਰ ਜਾਨਾ ਕਿਸੀ ਜੁਆਨ ਕਾ ਹੀਆ ਨਾ ਪਿਆ, ਸਭੀ ਨਦੀ ਕੇ

ਉਰਾਰ ਕੇ ਪਾਸ ਹੀ ਖਲੇ ਰਹੇ। ਸਿੱਖ ਫੌਜ ਪਹਿਲੇ ਸੇ ਹੀ ਤਿਆਰ ਸੀ, ਇਨ੍ਹੈ ਸੂਹੀਏ ਆਇਕੇ ਰੁਸਤਮ ਖਾਂ ਕੇ ਆਨੇ ਕੀ ਸਾਰੀ ਬਾਤ ਬਤਾਇ ਦਈ। ਡਿਉਢੀਬਰਦਾਰ ਭਾਈ ਆਲਮ ਚੰਦ ਨੱਚਣਾ ਗੁਰੂ ਜੀ ਸੇ ਜਾਇ ਖਬਰ ਦਈ। ਨਗਾਰਚੀ ਸਿੱਖ ਨੇ ਗੁਰੂ ਜੀ ਕਾ ਬਚਨ ਪਾਇ ਨਗਾਰੇ ਤੇ ਦੋਹਰੀ ਚੋਟ ਲਗਾਈ, ਸਿੱਖ ਫੌਜ ਇਕੋ ਵਾਰੀ ਨਾਲੇ ਤੀਰ ਜਾਇ ਪਹੁੰਚੀ।

ਤੁਰਕ ਫੌਜ ਸਿਖਾਂ ਕਾ ਆਨਾ ਦੇਖ ਪਿਠ ਦਿਖਾਇ ਲਵਪੁਰ ਕੀ ਤਰਫ ਭਾਗ ਗਈ। ਸਤਿਗੁਰਾਂ ਤੁਰਕ ਫੌਜ ਕੇ ਚਲੇ ਜਾਨੇ ਉਪਰੰਤ ਨਾਲੇ ਕਾ ਨਾਉਂ 'ਹਮੈਤੀ' ਰੱਖਾ। ਲਵਪੁਰੀ ਸੂਬੇਦਾਰ ਦਿਲਾਵਰ ਖਾਂ ਨੇ ਬੇਟੇ ਰੁਸਤਮ ਕੀ ਹਾਰ ਦੇਖ ਬੜਾ ਪਸ਼ਚਾਤਾਪ ਕੀਆ। ਇਸੇ ਦੇਖ ਹੁਸੈਨ ਖਾਂ ਨੇ ਕਹਾ - ਜੰਗ ਮੇਂ ਜੀਤ ਹਾਰ ਏਕ ਜ਼ਰੂਰ ਹੋਤੀ ਹੈ, ਦੇਖਨਾ ਇਹ ਹੈ ਕਿ ਰਾਜਯੋਂ ਕੀ ਇਮਦਾਦ ਮੇਂ ਅਨੰਦਪੁਰੀ ਗੁਰੂ ਹੈ, ਇਸ ਲੀਏ ਹਮੇਂ ਹਾਰ ਕਾ ਮੂੰਹ ਦੇਖਨਾ ਪਿਆ ਹੈ। ਖਾਨ ਜੀ! ਹਮਲਾ ਕਰਨ ਸਮੇਂ ਸਾਰੇ ਪਾਸੇ ਦੇਖਣੇ ਚਾਹੀਦੇ ਹਨ ਕਿ ਕਾਮਯਾਬੀ ਕਿਸ ਪਾਸੇ ਚੜ੍ਹਾਈ ਕਰਨੇ ਸੇ ਹੋਤੀ ਹੈ। ਅਬ ਮੁਝੇ ਸਮਾਂ ਦੀਆ ਜਾਏ, ਮੈਂ ਖੁਦ ਆਪ ਕਾ ਹੁਕਮ ਪਾਇ ਹਮਲਾ ਕਰੂੰਗਾ। ਫੇਰ ਦੇਖਨਾ ਹਾਰ ਕਿਸ ਕੀ ਹੋਤੀ ਹੈ। ਫੌਜਦਾਰ ਹੁਸੈਨੀ ਨੇ ਅਨੰਦਪੁਰ ਕੀ ਬਜਾਇ ਪ੍ਰਿਥਮੇਂ ਪਰਬਤੀ ਰਾਜਯੋਂ ਪਰ ਚੜ੍ਹਾਈ ਕੀ। ਜਿਵੇਂ ਦਰਿਆਇ ਮੇਂ ਤੁਗਿਆਨੀ[1] ਆਨੇ ਸਮੇਂ ਕਾਈ ਚੀਜ਼ ਨਹੀਂ ਅੜ ਸਕਤੀ, ਵਹੀ ਹਾਲ ਪਰਬਤੀ ਰਾਜਯੋਂ ਕਾ ਹੂਆ। ਆਖਰ ਮੇਂ ਡਢਵਾਲੀਏ ਤੇ ਬਿਲਾਸਪੁਰੀਏ ਰਾਜਯੋਂ ਨੇ ਫੌਜਾਂ ਇਕੱਤਰ ਕਰ ਕੇ ਹੁਸੈਨੀ ਕਾ ਮੁਕਾਬਲਾ ਕੀਤਾ। ਪਰੰਤੂ ਪਹਾੜੀ ਫੌਜਾਂ ਜ਼ਿਆਦਾ ਸਮਾਂ ਤੁਰਕਾਨੀ ਫੌਜ ਆਗੇ ਨਾ ਅੜ ਸਕੀਆਂ। ਬਿਲਾਸਪੁਰੀਆ ਰਾਜਾ ਅਜਮੇਰ ਚੰਦ ਅਖੀਰ ਸਾਥੀ ਰਾਜਯੋਂ ਸਮੇਤ ਕਾਂਗੜੇ ਕੇ ਕਿਲੇਦਾਰ ਹੁਸੈਨ ਖਾਂ ਸੇ ਜਾਇ ਮਿਲਿਆ। ਹੁਸੈਨ ਖਾਂ ਕੀਆਂ ਫ਼ੌਜਾਂ ਨੇ ਸਾਰੀ ਦੂਨ ਕੋ ਲੂਟ ਕੇ ਖਾਕਸ਼ਾਹ ਮੇਂ ਮਿਲਾਇ ਦੀਆ। ਸਾਰੇ ਪਹਾੜ ਮੇਂ ਹੁਸੈਨੀ ਕਾ ਡੰਕਾ ਬਾਜ ਗਿਆ। ਹੁਣ ਏਸ ਕੇ ਆਗੇ ਅੜਨੇ ਵਾਲਾ ਕਾਈ ਨਹੀਂ ਰਹਾ। 53।

## 54. ਸਾਖੀ ਗੁਲੇਰ ਕੀ ਜੰਗ ਹੋਨੇ ਕੀ ਚਾਲੀ

ਹੁਸੈਨ ਖਾਂ ਨੇ ਦੂਨ ਕੋ ਸਰ ਕਰ ਕੇ ਗੁਲੇਰਪਤੀ ਰਾਜਾ ਗਜ ਸਿੰਘ ਗੁਪਾਲ ਕੀ ਨਗਰੀ ਕੋ ਜਾਇ ਘੇਰਾ। ਇਹ ਘੇਰਾ ਪੰਦਰਾਂ ਪਹਿਰ ਰਹਾ, ਰਾਜਾ ਗੁਪਾਲ ਨੇ ਅਪਣਾ ਵਜ਼ੀਰ ਅਨੰਦਪੁਰ ਭੇਜ ਗੁਰੂ ਜੀ ਸੇ ਇਮਦਾਦ ਮਾਂਗੀ। ਸਤਿਗੁਰ ਏਸ ਕੀ ਅਧੀਨਗੀ ਦੇਖ ਭਾਈ ਸੰਗਤ ਸਿੰਘ ਆਦਿ ਚੋਣਮੇਂ ਮੁਖੀਏ ਸਿੱਖਾਂ ਕੋ ਗੈਲ ਲੈ ਗੁਲੇਰ ਨਗਰੀ ਜਾਇ ਪਹੁੰਚੇ। ਗੁਰੂ ਜੀ ਨੇ ਗੁਲੇਰਪਤੀ ਗੈਲ ਵੀਚਾਰ ਕਰ ਕੇ ਹੁਸੈਨ ਖਾਂ ਨਾਲ ਸਮਝੌਤਾ ਕਰ ਲੇਨਾ ਠੀਕ ਸਮਝਾ। ਸਤਿਗੁਰਾਂ ਰਾਜਾ ਗਜ ਸਿੰਘ ਨਾਲ ਭਾਈ ਸੰਗਤ ਸਿੰਘ ਆਦਿ ਕੁਛ ਸਿੱਖ ਅਪਨੀ ਤਰਫ ਸੇ ਦੇ ਕੇ ਹੁਸੈਨੀ ਕੇ ਡੇਰੇ ਭੇਜਾ। ਹੰਕਾਰੇ ਹੋਇ ਹੁਸੈਨੀ ਨੇ ਕਿਸੇ ਕੋ ਵੀ ਆਂਖ ਤਲੇ ਨਾ ਆਨਾ, ਉਲਟਾ ਘਾਤ ਪਾ ਕੇ ਗੁਲੇਰਪਤੀ ਕੋ ਪਕੜ ਲੈਨਾ ਚਾਹਾ। ਇਹ ਭਿਣਕ ਰਾਜਾ ਗਜ ਸਿੰਘ ਤਕ ਆਇ ਮਿਲੀ, ਇਹ ਭਾਈ ਸੰਗਤ ਸਿੰਘ ਆਦਿ ਮੁਖੀ ਜੋਧਿਆਂ ਕੋ ਗੈਲ ਲੈ ਵਾਪਸ ਆਇ ਗਿਆ। ਦੋਥੇ ਦਿਵਸ ਦੂੰਹ ਤਰਫਾਂ

1. ਹੜ੍ਹ

ਸੇ ਘਮਸਾਨ ਕੀ ਜੰਗ ਹੁਈ । ਡੇਢ ਪਹਿਰ ਲੋਹੇ ਨਾਲ ਲੋਹਾ ਖੜਕਿਆ, ਕਾਈ ਦਕੀਕਾ ਬਾਕੀ ਨਾ ਰਹਾ । ਹੁਸੈਨੀ ਫੌਜਦਾਰ, ਸਾਰੀ ਤੁਰਕਾਨੀ ਫੌਜ ਮੇਂ ਮਾਨਾਂ ਹੂਆ ਗਿਨਤੀ ਕਾ ਜੋਧਾ ਥਾ । ਇਹ ਘੋੜਾ ਭਜਾਇ ਲਲਕਾਰਤਾ ਹੂਆ ਮੈਦਾਨੇ ਜੰਗ ਮੇਂ ਆਗੇ ਆਇਆ । ਇਸੇ ਦੇਖ ਗੁਰੂ ਜੀ ਨੇ ਭਾਈ ਸੰਗਤ ਰਾਇ ਕੋ ਸਾਥੀ ਸਿੱਖਾਂ ਸਮੇਤ ਇਸ ਕੇ ਸਾਹਵੇਂ ਭੇਜਾ । ਆਖਰ ਇਸ ਕੇ ਤੀਰ ਸੇ ਹੁਸੈਨੀ ਪਾਰ ਬੋਲਾ ।

ਹੁਸੈਨੀ ਕੇ ਮਰਨੇ ਸੇ ਰਾਜਾ ਕ੍ਰਿਪਾਲ ਚੰਦ ਕਟੋਚੀਆ ਤੇ ਅਜਮੇਰ ਚੰਦ ਕਹਿਲੂਰੀ ਹੁਸੈਨੀ ਕਾ ਬਦਲਾ ਲੇਨੇ ਕੇ ਲੀਏ ਆਗੇ ਆਏ । ਭਾਈ ਸੰਗਤ ਰਾਇ ਗੁਲੇਰੀ ਫੌਜ ਕੋ ਗੈਲ ਲੈ ਇਨ ਕੋ ਮੁਕਾਬਲੇ ਤੇ ਆਇ ਡਟਿਆ । ਦੂੰਹ ਤਰਫੀਂ ਬੜੀ ਬਗਮੇਲ[1] ਜੰਗ ਹੂਈ । ਭਾਈ ਸੰਗਤ ਸਿੰਘ ਦਿਆਂ ਤੀਰਾਂ ਨੇ ਇਕ ਵਾਰੀ ਕਾਲੀ-ਬੋਲੀ ਅੰਧੇਰੀ ਲਾਇ ਦਈ । ਇਸ ਬਹਾਦਰ ਨੇ ਕ੍ਰਿਪਾਲ ਚੰਦ ਕਟੋਚੀਏ ਕੇ ਕੀਏ ਹਮਲੇ ਕੋ ਪਛਾੜ ਕੇ ਰਖ ਦੀਆ । ਪਰਬਤੀ ਫੌਜ ਮੇਂ ਸੇ ਕਿਸੇ ਮਨਚਲੇ ਜੁਆਨ ਨੇ ਇਸੇ ਤੱਕ ਕੇ ਤੀਰ ਮਾਰਾ— ਭਾਈ ਸੰਗਤ ਸਿੰਘ ਪਰਲੋਕ ਪਿਆਨਾ ਕਰ ਗਿਆ । ਇਸ ਕੀ ਲਾਸ਼ ਉਠਾਨੇ ਕੇ ਲੀਏ ਭਾਈ ਲਹਿਨੀਆ[2], ਹਨਮੰਤ ਤੇ ਦਰਸੋ ਆਦਿ ਸਪਤ ਸਿੱਖ ਜਾਨਾਂ ਹੂਲ ਕੇ ਲਰੇ । ਆਖਰ ਸਾਤੋਂ ਸਿੱਖ ਏਕ ਦੂਸਰੇ ਸੇ ਆਗੇ ਹੋਇ ਮੈਦਾਨੇ ਜੰਗ ਮੇਂ ਲੜ ਕੇ ਸ਼ਹਾਦਤਾਂ ਪਾਇ ਗਏ । ਸਤਿਗੁਰਾਂ ਇਨ ਸਾਤ ਸਿੱਖਾਂ ਕੀ ਬਹਾਦਰੀ ਅਪਨੀ ਆਂਖੋਂ ਸੇ ਦੇਖੀ ਥੀ ਅਤੇ ਆਗੇ ਹੋਇ ਬਚਿੱਤਰ ਰਾਇ ਆਦਿ ਜੋਧਿਆਂ ਕੋ ਗੈਲ ਲੈ ਮਾਰੋ ਮਾਰ ਕਰਦੇ ਭਾਈ ਸੰਗਤ ਰਾਇ ਸ਼ਹੀਦ ਕੀ ਲਾਸ਼ ਕੋ ਉਠਾਇ ਲਾਏ । ਰਾਜਾ ਕ੍ਰਿਪਾਲ ਚੰਦ ਕਟੋਚੀਆ ਜ਼ਿਆਦਾ ਜ਼ਖਮੀ ਹੂਆ । ਕਹਿਲੂਰੀ ਰਾਜਾ ਅਜਮੇਰ ਚੰਦ ਕੇ ਦਾਏਂ ਬਾਜ਼ੂ ਮੇਂ ਤੀਰ ਲਾਗਨੇ ਸੇ ਫੌਜ ਮੇਂ ਭਗਦੜ ਮੱਚ ਗਈ । ਰਾਜਾ ਗਜ ਸਿੰਘ ਗੁਲੇਰਪਤੀ ਕੀ ਮੈਦਾਨੇ ਜੰਗ ਮੇਂ ਜੀਤ ਹੋਈ, ਅਗਲੇ ਦਿਵਸ ਸ਼ਹੀਦਾਂ ਕੀ ਲਾਸ਼ਾਂ ਕਾ ਸਸਕਾਰ ਕੀਆ ਗਿਆ ।

ਗੁਲੇਰ ਕੀ ਜੰਗ – ਸੰਮਤ ਸਤਰਾਂ ਸੈ ਬਾਵਨ ਫਾਗ ਮਾਸ ਕੀ ਬਾਈਸ ਕੋ ਗੁਲੇਰ ਨਗਰੀ ਕੇ ਮੈਦਾਨ ਮੇਂ ਹੁਈ । ਦੂੰਹ ਤਰਫੀਂ ਚੰਗਾ ਲੋਹੇ ਸੇ ਲੋਹਾ ਖੜਕਿਆ, ਕਾਈ ਦਕੀਕਾ ਬਾਕੀ ਨਹੀਂ ਸੀ ਰਿਹਾ । ਇਹ ਜੰਗ ਲਵਪੁਰੀ ਤੇ ਪਰਬਤੀ ਰਾਜਿਆਂ ਕੀ, ਰਾਜਾ ਗਜ ਸਿੰਘ ਗੁਲੇਰਪਤੀ ਕੇ ਗੈਲ ਹੋਈ । ਗੁਲੇਰ ਕੀ ਰਾਜਧਾਨੀ ਸ਼ਿਵਾਲਕ ਪਹਾੜ ਕੀਆਂ ਬਾਈ ਧਾਰਾ ਮੇਂ ਸੇ ਏਕ ਛੋਟੀ ਰਿਆਸਤ ਸੀ । ਇਸ ਕੀ ਜੀਤ ਕਾ ਕਾਰਨ ਅਨੰਦਪੁਰ ਵਾਲੇ ਸਤਿਗੁਰਾਂ ਕੀ ਅਪਾਰ ਕ੍ਰਿਪਾਲਤਾ ਸੀ, ਜਿਸ ਨੇ ਹੁਸੈਨੀ ਕੀ ਵੱਡੀ ਤਾਕਤ ਕੋ ਪਛਾੜ ਕੇ ਰਖ ਦਿਤਾ । ਲਵਪੁਰ ਕੇ ਸੂਬੇ ਦਿਲਾਵਰ ਖਾਨ ਨੇ ਇਸ ਹਾਰ ਕੋ ਦੇਖ ਬਹੁਤ

---

1. ਗੁੱਥਮਗੁੱਥਾ

2. ਲਹਿਨੂ ਬੇਟਾ ਮਾਈਦਾਸ ਕਾ, ਪੋਤਾ ਬੱਲੂ ਕਾ ..ਜਲ੍ਹਾਨਾਂ ਸਤਰਾਂ ਸੈ ਬਾਵਨ ਫਾਗਨ ਦਿਹੁੰ ਤੇਈਸ, ਵੀਰਵਾਰ ਕੇ ਦਿਵਸ ਗੁਲੇਰ ਕੇ ਮਲ੍ਹਾਨ ਸਾਮ੍ਹੇ ਮਾਥੇ ਜੂਝ ਕਰ ਮਰਾ । ਗੈਲੋਂ ਸੰਗਤਰਾਇ, ਹਨੂਮੰਤ ਬੇਟੇ ਜਗਤੇ ਕੇ, ਪੋਤੇ ਪਦਮਾ ਕੇ, ਪੜਪੋਤੇ ਕਉਲ ਕੇ, ਚੰਦਰਬੰਸੀ ਬਤਸ ਗੋਤਰੇ ਚਾਹਿਮਾਨ ਹਜਾਬਤ ਆਂਬਿਆਨੇਂ ਮਾਰੇ ਗਏ ।

[ਭੱਟ ਵਹੀ ਭਾਦਸੋਂ ਪਰਗਨਾਂ ਥਾਨੇਸਰ, ਖਾਤਾ ਜਲ੍ਹਾਨੇ ਪੁਆਰੋਂ ਕਾ

ਅਫਸੋਸ ਕੀਆ । ਅਹਿਲਕਾਰੋਂ ਕੋ ਬੁਲਾਇ ਪੂਛਾ ਅਬ ਕਿਆ ਕਰਨਾ ਚਾਹੀਏ । ਆਖਰ ਇਸ ਜੁਝਾਰ ਸਿੰਘ 'ਹਾਂਡੇ' ਕੋ ਤੀਨ ਹਜ਼ਾਰ ਫੌਜ ਦੇ ਕੇ ਪਰਬਤੀ ਰਾਜਯੋਂ ਸੇ ਚਾਰ-ਸਾਲਾ ਮਾਮਲਾ ਵਸੂਲ ਕਰਨੇ ਕੇ ਲੀਏ ਭੇਜਾ। ਰਾਜਾ ਅਜਮੇਰ ਚੰਦ ਕਹਿਲੂਰੀਆ ਅਪਨੀ ਫੌਜ ਲੈ ਕੇ ਇਸੇ ਆਇ ਮਿਲਿਆ। ਸੰਮਤ ਸਤਰਾਂ ਸੈ ਤਿਰਵੰਜਾ ਬੈਸਾਖ ਮਾਸੇ ਸੁਦੀ ਨਾਂਵੀਂ— ਗਾਂਵ ਭਲਾਨ ਕੇ ਇਲਾਕੇ ਜਸਵਾਰੀਆ ਸੇ ਜਾਇ ਇਸ ਮਾਅਰਕੇ ਕੀ ਜੰਗ ਲੜੀ। ਇਸ ਸੰਗਰਾਮ ਮੇਂ ਹਾਂਡੇ ਕਾ ਸਾਥੀ ਨਰੈਣ ਚੰਦ, ਚੰਦੇਲੀਆਂ ਸੇ ਦੋ ਹਾਥ ਕਰ ਕੇ ਪਰਲੋਕ ਪਿਆਨਾ ਕਰ ਗਿਆ। ਇਸ ਕੀ ਮਿਰਤੂ ਕੋ ਦੇਖ ਜੁਝਾਰ ਸਿੰਘ ਹਾਂਡਾ ਆਗ ਬਘੋਲਾ ਹੋਇ ਗਿਆ। ਘੋੜਾ ਦੌੜਾਇ ਇਕੇਲਾ ਹੀ ਨਰੈਣ ਚੰਦ ਕੀ ਲਾਸ਼ ਪਾਸ ਆਇ ਉਹ ਤੀਰ ਵਰਖਾ ਕੀ ਕਿ ਏਕ ਬਾਰੀ ਕਾਲੀ ਬੋਲੀ ਅੰਧੇਰੀ ਲਾਇ ਦਈ। 54।

## 55. ਸਾਖੀ ਸ਼ਹਿਜ਼ਾਦੇ ਮੁਅੱਜ਼ਮ ਕੀ ਪੰਜਾਬ ਆਨੇ ਕੀ ਚਾਲੀ

ਜੁਝਾਰ ਸਿੰਘ ਹਾਂਡੇ ਕੋ ਇਕੇਲਾ ਦੇਖ—ਵੈਰੀ ਦਲ ਨੇ ਇਸੇ ਚਾਰੋਂ ਦਿਸਾ ਸੇ ਘੇਰਾ ਪਾਇ ਲੀਆ। ਇਹ ਜੋਧਾ ਲੜਤਾ ਹੂਆ ਆਖਰ ਦੇਵਪੁਰੀ ਪਧਾਰ ਗਿਆ। ਇਸ ਕੀ ਮ੍ਰਿਤੂ ਸੇ ਲਵਪੁਰੀ ਫੌਜ ਮੇਂ ਭਗਦੜ ਮੱਚ ਗਈ। ਕਾਈ ਸੂਰਮਾਂ ਮੈਦਾਨੇ ਜੰਗ ਮੇਂ ਖਲਾ ਨਾ ਰਹਾ। ਸੂਬੇਦਾਰ ਦਿਲਾਵਰ ਖਾਂ ਲਵਪੁਰੀ ਨੇ ਆਪਨੀ ਦੋਇ ਤੀਨ ਦਫਾ ਹੋਈ ਹਾਰ ਕੋ ਦੇਖ ਦਿੱਲੀ ਦਰਬਾਰ ਕੋ ਲਿਖਾ ਕਿ ਪਰਬਤੀ ਰਾਜੇ ਆਕੀ ਹੋਇ ਬੈਠੇ ਹੈਂ। ਇਨ ਕੀ ਤਰਫ ਸੇ ਚਾਰ ਬਰਖ ਕਾ ਮਾਮਲਾ ਰੁਕਾ ਹੂਆ ਹੈ, ਲਵਪੁਰ ਮੇਂ ਅਜੇ ਤੀਕ ਨਹੀਂ ਆਇਆ। ਅਨੰਦਪੁਰੀ ਗੁਰੂ ਇਨ ਕੀ ਇਮਦਾਦ ਤੇ ਹੈ, ਉਸ ਕੀ ਵਜ੍ਹਾ ਸੇ ਇਹ ਹਮਾਰਾ ਕਾਈ ਹੁਕਮ ਮਾਨਨੇ ਕੇ ਲੀਏ ਤਿਆਰ ਨਹੀਂ। ਦਿੱਲੀ ਦਰਬਾਰ ਸੇ ਬੇਟੇ ਮੁਅੱਜ਼ਮ (ਬਹਾਦਰਸ਼ਾਹ) ਕੋ ਹੁਕਮ ਹੂਆ ਇਹ ਫੌਜ ਲੈ ਕੇ ਲਵਪੁਰੀ ਸੂਬੇ ਕੀ ਇਮਦਾਦ ਤੇ ਜਾਏ। ਸ਼ਹਿਜ਼ਾਦਾ ਮੁਹੰਮਦ ਮੁਅੱਜ਼ਮ ਆਗਰਾ ਸੇ ਮਦਰ ਦੇਸ ਕੀ ਤਰਫ ਚੜ੍ਹ ਕੇ ਆਇਆ। ਅਨੰਦਪੁਰ ਮੇਂ ਇਨ ਕਾ ਆਨਾਂ ਸੁਨ ਕੁਝ ਮਨਚਲੇ ਸਿੱਖ ਗੁਰੂ ਜੀ ਕਾ ਸਾਥ ਛੋਰ ਊਪਰ ਪਰਬਤ ਮੇਂ ਚਲੇ ਗਏ। ਸਤਿਗੁਰਾਂ ਇਸ ਸਮੇਂ ਸੰਮਤ ਸਤਰਾਂ ਸੈ ਅਠਤਾਲੀ ਸੇ ਪਰਾਰੰਭ ਕੀਆ ਗ੍ਰੰਥ 'ਚਰਿਤਰੋਪਖਯਾਨ' ਸਤਰਾਂ ਸੈ ਤਿਰਵੰਜਾ ਭਾਦਵ ਸੁਦੀ ਅੱਠੇ ਕੇ ਦਿਹੁੰ ਸੰਪੂਰਨ ਕੀਆ। ਦੁਸ਼ਟਾਂ ਵਲੋਂ ਉਠਾਏ ਜਾ ਰਹੇ ਉਤਪਾਦ ਮੇਂ ਰੱਖਿਆ ਕੇ ਲੀਏ ਸ੍ਰੀ ਅਸਿਧੁਜ ਆਗੇ ਇੰਜ ਜੋਦੜੀ ਕੀ :

ਹਮਰੀ ਕਰੋ ਹਾਥ ਦੈ ਰੱਛਾ। ਪੂਰਨ ਹੋਇ ਚਿੱਤ ਕੀ ਇੱਛਾ।
ਤਵ ਚਰਨਨ ਮਨ ਰਹੈ ਹਮਾਰਾ। ਅਪਨਾ ਜਾਨ ਕਰੋ ਪ੍ਰਿਤਪਾਰਾ।੧।
ਹਮਰੈ ਦੁਸਟ ਸਭੈ ਤੁਮ ਘਾਵਹੁ। ਆਪ ਹਾਥ ਦੈ ਮੋਹਿ ਬਚਾਵਹੁ।
ਸੁਖੀ ਬਸੈ ਮੋਰੋ ਪਰਵਾਰਾ। ਸੇਵਕ ਸਿੱਖ ਸਭੈ ਕਰਤਾਰਾ।੨।
ਮੋ ਰੱਛਾ ਨਿਜ ਕਰ ਦੈ ਕਰੀਐ। ਸਭ ਬੈਰਿਨ ਕੋ ਆਜ ਸੰਘਰੀਐ।

[ਚਰਿਤਰੋਪਖਯਾਨ, 404 ਚਰਿਤਰ

ਗੁਰੂ ਜੀ ਕੀ ਕੀਤੀ ਇਹ ਅਰਦਾਸ ਧੁਰ ਦਰਗਾਹ ਮੇਂ ਪ੍ਰਵਾਨ ਹੋਇ ਗਈ। ਮੁਗਲ ਬਲਾ ਅਨੰਦਪੁਰ ਸੇ ਚਲ ਕੇ ਲਵਪੁਰ ਕੀ ਤਰਫ ਚਲੀ ਗਈ। ਦਿੱਲੀ ਦਰਬਾਰ ਮੇਂ

ਔਰੰਗਜ਼ੇਬ ਬਾਦਸ਼ਾਹਜ਼ਾਦੇ ਕੇ ਹਾਥ ਸੇ ਮਨਸਾ ਪੂਰੀ ਨਾ ਹੋਈ ਦੇਖ ਸੰਮਤ ਸਤਤਾਂ ਸੈ ਤ੍ਰਿਤਵੰਜਾ ਕੇ ਚੁਮਾਸਾ ਬੀਤਨੇ ਕੇ ਉਪਰੰਤ ਖ਼ਾਨ ਮਿਰਜ਼ਾ ਬੇਗ ਕੋ ਭੇਜਾ । ਦਿਹਲੀ ਦਰਬਾਰ ਸੇ ਦੂਰ ਬੈਠੇ ਬਾਦਸ਼ਾਹ ਔਰੰਗਜ਼ੇਬ ਕੀ ਫਿਰ ਵੀ ਪੂਰੀ ਨਿਸ਼ਾ ਨਾ ਹੋਈ । ਇਸ ਨੇ ਦਿਲੀ ਦਰਬਾਰ ਕੋ ਤਾੜਨਾ ਕੀ ਕਿ ਮਦਰ ਦੇਸ ਕਾ ਪੂਰਾ ਖਿਆਲ ਰਖਾ ਜਾਏ । ਏਧਰ ਇਸੀ ਸਾਲ ਮਗਹਰ ਸੁਦੀ ਤੀਜ ਮੰਗਲਵਾਰ ਕੇ ਦਿਹੁੰ ਮਾਤਾ ਜੀਤੋ ਜੀ ਕੇ ਉਦਰ ਥੀਂ ਤੀਜੇ ਸਾਹਿਬਜ਼ਾਦੇ ਜ਼ੋਰਾਵਰ ਸਿੰਘ ਕਾ ਜਨਮ ਹੋਆ । ਓਧਰ ਦਿਹਲੀ ਦਰਬਾਰ ਸੇ ਚਾਰ ਅਹਿਦੀਏ ਔਰ ਆਗੇ ਪੀਛੇ ਅਨੰਦਪੁਰ ਤੇ ਪਰਬਤੀ ਰਾਜਯੋਂ ਕੀ ਤਰਫ ਭੇਜੇ ਗਏ । ਇਨ੍ਹੋ ਵੀ ਮਦਰ ਦੇਸ ਜਾਇ ਮਿਰਜ਼ਾਬੇਗ ਕੇ ਲਿਖੇ ਕੀ ਪ੍ਰੋੜ੍ਹਤਾ ਕੀ, ਜਿਸ ਤੇ ਦਿਲੀ ਦਰਬਾਰ ਤੇ ਬਾਦਸ਼ਾਹ ਔਰੰਗਜ਼ੇਬ ਕੋ ਪੂਰਾ ਯਕੀਨ ਹੋਇ ਗਿਆ ।

ਸਤਿਗੁਰਾਂ ਇਸ ਝਗੜੇ ਕੇ ਖ਼ਾਤਮੇਂ ਪਰ ਅਪਨੀ ਕਥਾ ਮੇਂ ਇੰਜ ਲਿਖਾ ਹੈ :

ਬਾਬੇ ਕੇ ਬਾਬਰ ਕੇ ਦੋਊ । ਆਪ ਕਰੇ ਪਰਮੇਸਰ ਸੋਊ ।
ਦੀਨ ਸ਼ਾਹ ਇਨ ਕੋ ਪਹਿਚਾਨੋ । ਦੁਨੀਪਤਿ ਉਨਕੋ ਅਨਮਾਨੋ ।
ਜੋ ਬਾਬੇ ਕੇ ਦਾਮ ਨ ਦੇ ਹੈਂ । ਤਿਨ ਕੇ ਗਹਿ ਬਾਬਰ ਕੇ ਲੈ ਹੈਂ ।

[ਬਚਿਤ੍ਰ ਨਾਟਕ

ਜਿਹੜੇ ਸਿੱਖ ਸਨਮੁਖ ਗੁਰੂ ਹਜ਼ੂਰੀ ਮੇਂ ਅਨੰਦਪੁਰ ਰਹੇ, ਉਨ੍ਹਾਂ ਕਾ ਵਾਲ ਤਕ ਬਿੰਗਾ ਨਹੀਂ ਹੋਇਆ ਤੇ ਜਿਹੜੇ ਸਿੱਖ ਬਗੈਰ ਆਗਿਆ ਲਏ ਅਨੰਦਪੁਰ ਸੇ ਭਾਗ ਗਏ ਸੀ, ਉਨ ਕੇ ਗ੍ਰਿਹ ਦਿਲੀ ਦਰਬਾਰ ਸੇ ਆਏ ਮਿਰਜ਼ਾ ਬੇਗ ਨੇ ਢਾਹ ਕੇ ਸਾਫ ਕਰ ਦਿਤੇ ਸਨ ।

ਹਮ ਤੇ ਭਾਗ ਬੇਮੁਖ ਜੇ ਗਏ । ਤਿਨ ਕੇ ਧਾਮ ਗਿਰਾਵਤ ਭਏ ।੪।
ਮਿਰਜ਼ਾ ਬੇਗ ਹੁਤ ਤਿਹਾ ਨਾਮੰ । ਜਿਹ ਢਾਏ ਬੇ ਮੁਖਨ ਕੇ ਧਾਮੰ ।
ਸਭ ਸਨਮੁਖ ਗੁਰ ਆਪ ਬਚਾਏ । ਤਿਨ ਕੇ ਬਾਰ ਨ ਬਾਂਕਨ ਪਾਏ ।...

[ਬਚਿਤ੍ਰ ਨਾਟਕ

ਇਹ ਕਲਹ ਜੋ ਲਵਪੁਰੀ ਸੂਬੇ ਦਿਲਾਵਰ ਖਾਂ ਦੀ ਤਰਫ ਤੇ ਖਲੀ ਹੋਈ ਸੀ, ਉਹ ਸ੍ਰੀ ਮਹਾਂ ਕਾਲ ਕੀ ਕ੍ਰਿਪਾ ਸੇ ਟਲ ਗਈ ਤੇ ਅਨੰਦਪੁਰ ਆਦਿ ਸਾਰੇ ਇਲਾਕੇ ਮੇਂ ਅਮਨ ਅਮਾਨ ਹੋਇ ਗਿਆ ।55।

## 56. ਸਾਖੀ ਪਾਂਚ ਸਿੱਖੋਂ ਕੇ ਮੀਏਂ ਕੇ ਮੋੜ ਜਾਨੇ ਕੀ ਚਾਲੀ

ਸੰਮਤ ਬਿਤੀਤ ਹੋ ਜਾਨੇ ਉਪਰੰਤ ਚੜ੍ਹਦੇ ਸਾਲ 1754 ਕੀ ਬੈਸਾਖੀ ਕੇ ਸ਼ੁਭ ਦਿਵਸ ਤੇ ਭਾਈ ਚਉਪਤ ਰਾਇ ਨੇ ਬੇਨਤੀ ਕੀ, ਜੀ ਸੱਚੇ ਪਾਤਸ਼ਾਹ ! ਮੈਂ ਰੋਜ਼ਾਨਾ ਸ੍ਰੀ ਅਕਾਲ ਉਸਤਤਿ ਕਾ ਪਾਠ ਕੀਆ ਕਰਤਾ ਹਾਂ, ਆਪ ਇਨ ਤੁਕਾਂ ਕਾ ਭਾਵ ਅਰਥ ਸਮਝਾਈਏ :

ਏਕ ਸਮੇਂ ਸ੍ਰੀ ਆਤਮਾਂ ਉਚਰਯੋ ਮਤਿ ਸਿਉਂ ਬੈਨ ।
ਸਭ ਪ੍ਰਤਾਪ ਜਗਦੀਸ ਕੋ, ਕਹੋ ਸਕਲ ਬਿਧ ਤੈਨ ।201।

ਸਤਿਗੁਰਾਂ ਨੈਨ ਉਘਾਰ ਚਉਪਤ ਰਾਇ ਕੀ ਤਰਫ ਦੇਖਾ, ਕਹਾ ਕਿ ਪ੍ਰਸ਼ਨ ਤੇਰਾ ਠੀਕ ਹੈ, ਅਸਾਂ ਇਸ ਕੀ ਪੂਰਤੀ ਲਈ ਬਚਿਤ੍ਰ ਨਾਟਕ ਗ੍ਰੰਥ ਲਿਖਾ ਹੈ, ਜਿਸ ਕਾ ਪ੍ਰਾਰੰਭ ਇਨ੍ਹਾਂ ਤੁਕਾਂ ਸੇ ਹੋਤਾ ਹੈ :

ਨਮਸਕਾਰ ਸ੍ਰੀ ਖੜਗ ਕੋ, ਕਰੋਂ ਸੁ ਹਿਤ ਚਿਤ ਲਾਇ ।
ਪੂਰਨ ਕਰੋ ਗ੍ਰੰਥ ਇਹ, ਤੁਮ ਮੁਹਿ ਕਰੋ ਸਹਾਇ ।੧।

ਚਉਪਤ ਰਾਇ ਤਸਾਂ ਇਸ ਦੋਹੇ ਸੇ ਅਵਤਾਰ ਲੀਲਾ ਕੇ ਅੰਤ ਤੀਕ ਮਨ ਚਿੱਤ ਲਾਇ ਕੇ ਵੀਚਾਰਨਾ, ਆਪ ਕਾ ਉਤਰ ਇਸੀ ਮੇਂ ਮਿਲ ਜਾਏਗਾ । ਸਮਾਂ ਬਿਤੀਤ ਹੋਤਾ ਗਿਆ, ਦੀਵਾਲੀ ਕਾ ਪੁਰਬ ਆਇਆ, ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ । ਗੁਰੂ ਜੀ ਨੇ ਦੇਖਾ, ਪਿਛਲੇ ਸਾਲ ਸੇ ਕੇਸਾਧਾਰੀ ਸਿੱਖ ਜ਼ਿਆਦਾ ਹਨ । ਬਚਨ ਹੋਆ, ਜਿਨ੍ਹਾਂ ਸਿਖਾਂ ਅਜੇ ਕੇਸ ਧਾਰਨ ਨਹੀਂ ਕੀਏ, ਅਗਲੇ ਸੰਮਤ ਚੜ੍ਹਤੇ ਬੈਸਾਖ ਤੇ ਕੇਸ ਰਾਖ ਕੇ ਦਰਸ਼ਨ ਪਾਨੇ ਆਏਂ ਅਤੇ ਦਾਂਏ ਹਾਥ ਮੇਂ ਸਰਬ ਲੋਹ ਕਾ ਕੜਾ ਪਾਇਆ ਜਾਏ ।

ਹੋਲੀਆਂ ਕੇ ਦਿਹੁੰ ਮੇਂ ਗੁਰੂ ਦਰਬਾਰ ਕੇ ਸਾਹਵੇਂ ਭੰਡਾਂ ਨੇ ਮਸੰਦਾਂ ਕੀ ਨਕਲ ਕੀ । ਜਿਸੇ ਦੇਖ ਨਿਕਟ ਬੈਠੇ ਭਾਈ ਨਾਨੂੰਰਾਮ ਦਿਲਵਾਲੀ ਸਿੱਖ ਨੇ ਗੁਰੂ ਜੀ ਸੇ ਦਿਲ ਹਿਲਾ ਦੇਣੇ ਵਾਲੀਆਂ ਇਨ ਕੀਆਂ ਕਰਤੂਤਾਂ ਸੁਨਾਈਆਂ । ਇਸੇ ਸੁਨ ਅਤੇ ਦੇਖ ਕੇ ਗੁਰੂ ਜੀ ਕੇ ਰੌਂਗਟੇ ਖੜੇ ਹੋਇ ਗਏ । ਦੀਵਾਨ ਮਨੀਰਾਮ ਸੇ ਹੁਕਮ ਕੀਆ ਕਿ ਸਾਰੇ ਮਸੰਦ ਅਨੰਦਪੁਰ ਮੇਂ ਬੁਲਾਇ ਜਾਏਂ । ਨੱਕੇ ਕਾ ਮਸੰਦ ਭਾਈ ਸੰਗਤ ਸਾਹਿਬ ਜਿਸੇ ਭਾਈ ਫੇਰੂ ਕੇ ਨਾਮ ਸੇ ਬੁਲਾਇਆ ਜਾਤਾ ਥਾ, ਇਸੇ ਭੀ ਗੁਰਦਰਬਾਰ ਮੇਂ ਲਾਨੇ ਕਾ ਹੁਕਮ ਹੁਆ । ਡਿਉਢੀਬਰਦਾਰ ਭਾਈ ਆਲਮਚੰਦ ਨੱਚਣਾ ਆਦਿ ਪਾਂਚ ਸਿੱਖ ਇਨ੍ਹੇ ਲਾਨ ਕੇ ਲੀਏ ਤਿਆਰ ਕੀਤੇ ਗਏ । ਇਨ ਸੇ ਬਚਨ ਹੋਆ ਕਿ ਇਸ ਕੀਆਂ ਮੁਸ਼ਕਾਂ ਬਾਂਧ ਕੇ ਉਸ ਕੀ ਦਾਹੜੀ ਦੋਹਾਂ ਤਰਫਾਂ ਸੇ ਪਕੜ ਹਜ਼ੂਰ ਕੇ ਪੇਸ਼ ਕੀਆ ਜਾਏ । ਭਾਈ ਆਲਮਚੰਦ ਆਦਿ ਪਾਂਚ ਸਿੱਖ ਰਾਸਤੇ ਕਾ ਪੰਧ ਮੁਕਾਇ ਲੰਮੇ ਦੇਸ਼ ਨਗਰ ਮੀਏਂ ਕੇ ਮੌੜ ਤੀਜੇ ਪਹਿਰ ਬਾਹਰ ਏਸ ਕੇ ਡੇਰੇ ਜਾਇ ਪਹੁੰਚੇ । ਇਨ੍ਹੇ ਜਾਇ ਏਕ ਡੇਰੇ ਕੇ ਸੇਵਾਦਾਰ ਸੇ ਪੂਛਾ ਕਿ ਭਾਈ ਸੰਗਤ ਸਾਹਿਬ ਕਹਾਂ ਹੈ ? ਇਸੇ ਬਤਾਇਆ ਕਿ ਵੁਹ ਜੰਗਲ ਦਿਸ਼ਾ ਗਏ ਹੁਏ ਹੈਂ, ਅਭੀ ਆਨੇ ਵਾਲੇ ਹੈਂ । ਹਾਥ ਬਾਂਧ ਸੇਵਾਦਾਰ ਨੇ ਕਹਾ, ਭਾਈ ਸਿਖੋ ! ਪ੍ਰਿਥਮੇਂ ਆਪ ਭੋਜਨ ਪਾਈਏ, ਪਾਛੇ ਔਰ ਬਾਤ-ਚੀਤ ਕੀ ਜਾਏਗੀ । ਚੇਤਰ ਮਾਸ ਕੀ ਅਮਾਵਸ ਕਾ ਦਿਹੁੰ ਜਾਣ ਇਲਾਕੇ ਕੀ ਸੰਗਤ ਬਾਬਾ ਜੀ ਕਾ ਦਰਸ਼ਨ ਪਾਨੇ ਚਾਰੋਂ ਦਿਸ਼ਾ ਸੇ ਆਇ ਰਹੀਆਂ ਸਨ ।

ਭਾਈ ਆਲਮਚੰਦ ਨੇ ਇਨ ਆਏ ਲੋਕਾਂ ਸੇ ਪੂਛਾ, 'ਬਤਾਈਏ, ਭਾਈ ਸੰਗਤ ਸਾਹਿਬ ਕਿਆ ਕਾਮ ਕਰਤੇ ਹੈਂ, ਉਨ ਕਾ ਵਿਵਹਾਰ ਕਿਆ ਹੈ ?' ਇਨ ਲੋਗੋਂ ਨੇ ਬਤਲਾਇਆ ਕਿ ਉਨ ਕਾ ਕਾਮ ਲੰਗਰ ਕੀ ਸੇਵਾ ਕਰਨਾ, ਜੂਠੇ ਬਰਤਨ ਮਾਂਜਨਾ, ਅੱਠੋ ਪਹਿਰ ਬੰਦਗੀ ਮੇਂ ਮਸਤ ਰਹਿਨਾਂ ਹੈ । ਆਪ ਭਾਗਾਂ ਵਾਲੇ ਸਿੱਖ ਜਾਪਦੇ ਹੋ ਜਿਨ੍ਹੇ ਆਜ ਅਮਾਵਸ ਕੇ ਦਿਹੁੰ ਏਕ ਐਸੇ ਮਹਾਂਪੁਰਖ ਕਾ ਦਰਸ਼ਨ ਪਾਨਾਂ ਹੈ, ਜਿਨ ਕੇ ਕੀਏ ਦਰਸ਼ਨ ਸੇ ਕਲਿਆਨ ਹੋਤੀ ਹੈ । ਭਾਈ ਸਿੱਖੋ ! ਇਹ ਮਹਾਂਪੁਰਖ ਅੱਠੋ ਪਹਿਰ ਸ੍ਰੀ ਵਾਹਗੁਰੂ ਕੇ ਜਾਪ ਮੇਂ ਮਗਨ ਰਹਿਤੇ ਹੈਂ । ਇਤਨੇ ਮੇਂ ਬਾਬਾ ਜੀ ਬਾਹਰ ਸੇ ਆਇ ਗਏ । ਜਿਨ ਕੇ ਗਲੇ ਮੇਂ ਮਜੀਠੀ ਰਾਂਗ ਕਾ ਚੋਲਾ ਤੇ ਦਾਏਂ ਹਾਥ ਮੇਂ ਤੂੰਬਾ ਪਕੜਾ ਹੁਆ ਥਾ । ਭਾਈ ਆਲਮਚੰਦ ਆਦਿ ਪਾਂਚੋਂ ਸਿੱਖਾਂ ਪ੍ਰਿਥਮੇ ਚਰਨ ਬੰਦਨਾਂ ਕੀ । ਪਾਛੇ ਹਾਥ ਬਾਂਧ ਅਨੰਦਪੁਰ ਸੇ ਆਈ ਪਾਤੀ ਇਨ ਕੇ ਹਾਥੋਂ ਮੇਂ ਦੀ । ਬਾਬਾ ਜੀ ਕੀ ਅਵਸਥਾ ਸਤਵੰਜਾ ਕੁ ਸਾਲਾਂ ਦੀ ਸੀ । ਇਨ੍ਹਾਂ ਪ੍ਰਿਥਮੇ ਪਾਤੀ ਕੋ ਚੂਮਾ, ਬਾਦ ਮੇਂ ਮਸਤਕ ਸੇ ਲਗਾਇਆ ਫੇਰ ਖੋਲ੍ਹ ਕੇ ਵਾਚੀ । ਉਸੀ ਸਮੇਂ ਆਂਖੋਂ

ਮੇਂ ਜ਼ਾਰ ਜ਼ਾਰ ਅਾਂਸੂ ਬਹਿ ਤੁਰੇ, ਗਲਾ ਰੁਕ ਗਿਆ । ਮੁਖ ਥੀਂ ਬੋਲੇ, ਸੰਗਤੇ ! ਮੈਂ ਅਪਰਾਧੀ ਹਾਂ, ਮੁਝੇ ਗੁਰੂ ਜੀ ਨੇ ਅਨੰਦਪੁਰ ਬੁਲਾਇਆ ਹੈ । ਫਿਰ ਪਾਂਚ ਸਿੱਖੋਂ ਸੇ ਕਹਾ, ਭਾਈ ਆਲਮ ਚੰਦਾ ! ਡੇਰੀ ਨਾ ਲਗਾਈਏ, ਅਪਨਾ ਮੁਖ ਅਨੰਦਪੁਰ ਕੀ ਤਰਫ ਕਰ ਲੀਆ । ਭਾਈ ਸੰਗਤ ਕੀ ਐਸੀ ਦਸ਼ਾ ਦੇਖ ਇਸ ਕੇ ਚਾਰੇ ਚੇਲੇ ਭਾਈ ਚਰਨਦਾਸ, ਬਿੰਦਰਾਬਨ, ਖਾਨਸ਼ਾਹ ਤੇ ਚੋਖਾ ਅਤੇ ਬਾਕੀ ਕੀ ਸੰਗਤ ਸੋਚਾਂ ਮੇਂ ਪੜ ਗਈ ।56।

## 57. ਸਾਖੀ ਭਾਈ ਫੇਰੂ ਤੇ ਮਸੰਦਾਂ ਕੇ ਸੁਧਾਰ ਕੀ ਚਾਲੀ

ਭਾਈ ਫੇਰੂ ਜੀ ਕੀ ਤਰਫ ਦੇਖ ਸਾਰੀ ਸੰਗਤ ਏਕ ਜਗਾ ਹੋਇ ਕਹਿਨੇ ਲਗੀ -- ਗੁਰੂ ਕੀ ਗਤਿ ਗੁਰੂ ਹੀ ਜਾਨੇ, ਉਨ੍ਹਾਂ ਐਡੀ ਸਖਤੀ ਸੇ ਕਿਉਂ ਬੁਲਾ ਭੇਜਾ ਹੈ । ਭਾਈ ਸੰਗਤ ਸਾਹਿਬ ਨੇ ਸਿੱਖ ਸੰਗਤ ਕੀ ਤਰਫ ਦੇਖਾ, ਮੁਖ ਸੇ ਸਭਨਾਂ ਕੋ ਧੀਰਜ ਦਈ । ਸਹਿਤ ਨਿੰਮਰਤਾ ਬੋਲੇ, ਭਾਈ ਸਿੱਖੋ ! ਪਾਤੀ ਤੁਸਾਂ ਸੁਨ ਹੀ ਲਈ ਹੈ, ਅਸੀਂ ਸਤਿਗੁਰਾਂ ਕੇ ਕੈਦੀ ਹਾਂ, ਸਿੱਖ ਉਹੀ ਹੈ ਜੋ ਉਸ ਕੀ ਰਜ਼ਾਇ ਕੋ ਮਾਨੇ, ਡੋਲੇ ਨਹੀਂ, ਬਚਨਾਂ ਕੋ ਮਾਨੇ । ਸੰਗਤ ਕੀ ਤਰਫ ਸੇ ਚਰਨਦਾਸ ਬੋਲਾ, ਮਹਾਰਾਜ ! ਅਸੀਂ ਭੀ ਤੁਸਾਂ ਕੀ ਤਰਹ ਕੈਦੀ ਬਨ ਕੇ ਜਾਵਾਂਗੇ, ਜ਼ਰੂਰ ਜਾਵਾਂਗੇ, ਸਾਨੂੰ ਆਗਿਆ ਦੀਜੀਏ । ਬਾਬਾ ਜੀ ਨੇ ਸਿੱਖ ਸੰਗਤ ਕੀ ਦਸ਼ਾ ਦੇਖ ਗੈਲ ਜਾਨੇ ਕੀ ਇਜਾਜ਼ਤ ਦੇ ਦਈ । ਭਾਈ ਆਲਮਚੰਦ ਨੇ ਇਨ੍ਹੇ ਦੇਖ ਤੀਨ ਦਫ਼ਾ 'ਧੰਨ ਸਿੱਖੀ, ਧੰਨ ਸਿੱਖੀ, ਧੰਨ ਸਿੱਖੀ' ਕਾ ਉਚਾਰਨ ਕੀਆ । ਭਾਈ ਫੇਰੂ ਨੇ ਅਨੰਦਪੁਰ ਸੇ ਆਏ ਸਿੱਖਾਂ ਸੇ ਕਹਾ ਅਬ ਢੀਲ ਨਾ ਪਾਈਏ, ਗੁਰੂ ਜੀ ਕਾ ਜੈਸਾ ਹੁਕਮ ਹੈ, ਵੈਸਾ ਬਜਾਇਆ ਜਾਏ । ਭਾਈ ਆਲਮਚੰਦ ਆਦਿ ਪਾਂਚੋਂ ਸਿੱਖ ਏਕ ਗਹਿਰੀ ਸੋਚ ਮੇਂ ਪੈ ਗਏ, ਅਬ ਕਿਆ ਕੀਆ ਜਾਏ । ਜੇ ਇਨ੍ਹੇ ਪਕੜ ਕੇ ਨਹੀਂ ਲੈ ਜਾਤੇ ਤਾਂ ਸਿੱਖੀ ਸੇ ਜਾਤੇ ਹੈਂ । ਜੇ ਲੈ ਜਾਤੇ ਹਾਂ ਤਾਂ ਐਡਾ ਘੋਰ ਅਪਰਾਧ ਕਰਨੇ ਕੇ ਲੀਏ ਸਾਡੀ ਆਤਮਾ ਨਹੀਂ ਮਾਨਤੀ । ਆਖਰ ਇਨ੍ਹੇ ਪਾਂਚੋਂ ਨੇ ਸੀਸ ਝੁਕਾਇਕੇ ਕਹਾ, ਮਹਾਰਾਜ ! ਸ੍ਰੀ ਅਨੰਦਪੁਰ ਜਾਨੇ ਕਾ ਰਾਸਤਾ ਆਪ ਹੀ ਨਿਕਾਲੀਏ, ਅਸੀਂ ਬੇਬੱਸ ਹਾਂ ।

ਬਾਬਾ ਸੰਗਤ ਸਾਹਿਬ ਏਕ ਪੁਜੇ ਹੁਏ ਮਹਾਂਪੁਰਖ ਥੇ । ਇਨ੍ਹਾਂ ਭਾਈ ਆਲਮਚੰਦ ਆਦਿ ਪਾਂਚੋਂ ਸਿੱਖਾਂ ਕੀ ਦਸ਼ਾ ਦੇਖ ਅਨੰਦਪੁਰ ਕੀ ਤਰਫ ਸੀਸ ਝੁਕਾਇ ਇੰਜ ਬਚਨ ਕੀਆ - ਭਾਈ ਸਿੱਖੋ ! ਗੁਰੂ ਜੀ ਕਾ ਹੁਕਮ ਸਿਰ ਮਾਥੇ ਤੇ ਹੈ, ਜਿਹੜਾ ਸਿੱਖ ਨਹੀਂ ਮਾਨੇਗਾ ਉਸ ਕੀ ਲੋਕ ਪਰਲੋਕ ਮੇਂ ਕਾਈ ਥਾਂਇ ਨਹੀਂ । ਲਉ ਤੁਸੀਂ ਪਾਂਚੋਂ ਮੇਂ ਸੇ ਚਾਰ ਸਿੱਖ ਮੇਰੇ ਦੂਹੀਂ ਤਰਫੀਂ ਹੋਇ ਜਾਇ ਅਤੇ ਪਾਂਚਮਾਂ ਸਿੱਖ ਮੇਰੇ ਆਗੇ ਲਾਗ ਜਾਇ । ਇਤਨਾ ਬਚਨ ਕਹਿ ਕੇ ਏਕ ਰੱਸਾ ਜਿਸ ਕੀ ਲੜੀ ਆਗੇ ਰਾਖ ਬਾਕੀ ਲੱਕ ਮੇਂ ਲਪੇਟ ਲੀਆ । ਬਾਬਾ ਜੀ ਨੇ ਅਪਨੀ ਦਾੜ੍ਹੀ ਦਾਂਏ ਬਾਜ਼ੂ ਸੇ ਪਕੜ ਬਾਂਇਆ ਬਾਜ਼ੂ ਪੀਛੇ ਕਰ ਕੇ ਅਨੰਦਪੁਰ ਕੀ ਤਰਫ ਰਵਾਨਾ ਹੋਇ ਲੀਏ । ਇਨ ਕੇ ਪੀਛੇ ਚਰਨਦਾਸ ਆਦਿ ਚਾਰੇ ਚੇਲੇ ਤਿੰਨੇ ਮਾਲੀ ਦਾਸ ਆਦਿ ਪੋਤੇ ਚੇਲੇ ਬਾਕੀ ਇਲਾਕੇ ਕੀ ਸੰਗਤ ਆਇ ਰਹੀ ਸੀ । ਬਾਬਾ ਸੰਗਤ ਸਾਹਿਬ ਦਿਹੁੰ ਰਾਤ ਏਕ ਕਰਕੇ ਸ੍ਰੀ ਅਨੰਦਪੁਰ ਕੇ ਨੇੜੇ ਜਾਇ ਪਹੁੰਚੇ । ਬਾਬਾ ਜੀ ਨੇ ਖਲੋ ਹੋਇ ਇਨ ਪਾਂਚ ਸਿੱਖੋਂ ਕੀ ਤਰਫ ਦੇਖਾ, ਬਚਨ ਹੂਆ, ਅਸਾਂ ਤੁਸਾਂ ਕਾ ਕਹਾ ਮਾਨਾ ਹੈ ਏਕ ਤੁਸੀਂ ਵੀ ਸਾਡਾ ਕਹਾ ਮਾਨ ਲੋ । ਮੈਂ ਭੁਲਨਹਾਰ, ਗੁਰੂ ਕਾ ਦੇਣਦਾਰ ਹਾਂ, ਤੁਸਾਂ ਸੇ ਚਾਰ ਸਿੱਖ ਦੋ

ਦਾਂਏਂ ਦੋ ਬਾਂਏਂ ਸੇ ਮੇਰੀ ਦਾੜ੍ਹੀ ਪਕੜ ਤੇ ਪਾਂਹਮਾਂ ਆਗੇ ਸੇ ਲੱਕ ਕਾ ਰੱਸਾ ਪਕੜ ਗੁਰੂ ਦਰਬਾਰ ਮੇ ਲੈ ਕੇ ਜਾਈਏ। ਭਾਈ ਆਲਮ ਚੰਦ ਆਦਿ ਪਾਂਚੋਂ ਸਿੱਖਾਂ ਬਚਨ ਪਾਇ ਐਸਾ ਹੀ ਕੀਆ। ਇਹ ਤੀਜੇ ਪਹਿਰ ਗੁਰਦਰਬਾਰ ਮੇਂ ਜਾਇ ਹਾਜ਼ਰ ਹੂਏ। ਇਨ ਕੇ ਆਨੇ ਕੀ ਖਬਰ ਪ੍ਰਿਥਮੇਂ ਗੁਰੂ ਜੀ ਸੇ ਦੀਵਾਨ ਧਰਮਚੰਦ ਨੇ ਦਈ।

ਗੁਰੂ ਜੀ ਕੇਸੋਂ ਮੇਂ ਕੰਘਾ ਕਰ ਰਹੇ ਥੇ। ਭਾਈ ਫੇਰੂ ਕੋ ਆਇਆ ਦੇਖ ਮੁਸਕਰਾਏ, ਸਿੰਘਾਸਨ ਸੇ ਨੀਚੇ ਉਤਰ ਇਸੇ ਜੱਫੀ ਮੇਂ ਲੈ ਕੇ ਤੀਨ ਬਾਰ ਬਚਨ ਕੀਆ, 'ਧੰਨ ਸਿੱਖੀ, ਧੰਨ ਸਿੱਖੀ, ਧੰਨ ਸਿੱਖੀ' ਪਿਆਰ ਭਰੇ ਲਹਿਜੇ ਸੇ ਪੂਛਾ, ਭਾਈ ਸਿੱਖਾ ! ਤੇਰੀ ਕਿਆ ਦਸ਼ਾ ਹੈ। ਬਚਨ ਪਾਇ ਆਗੇ ਸਹਿਤ ਨਿਮਰਤਾ ਇੰਜ ਬੋਲਾ :

**ਰਾਗ ਸੂਹੀ ਲਲਿਤ**

ਸ਼ਹੁ ਦੀਆਂ ਮੰਨ ਰਜਾਈਂ ਵੇ ਅੜਿਆ।
ਦਰਦਵੰਦਾਂ ਦੇ ਦਰ ਤੇ ਧੂਏਂ ਧੁਖਣ ਸੰਝ ਸਬਾਹੀਂ ਵੇ ਅੜਿਆ।
ਡਰਦਾ ਰਹੀਂ ਤੂੰ ਜਬ ਲਗ ਜੀਵੇਂ ਉਹ ਭਾਣੇ ਦਾ ਸਾਈਂ ਵੇ ਅੜਿਆ।
ਯਾਦ ਕਰੀਂ ਇਕ ਪਲ ਨਾ ਵਿਸਾਰੀਂ, ਕਦੇ ਨਾਂ ਕੰਡ ਵਲਾਈਂ ਵੇ ਅੜਿਆ।
ਦਿਹੁੰ ਰਾਤੀ ਰਖੀਂ ਯਾਦ ਸਜਣ ਨੂੰ, ਕਦੇ ਨਾ ਮੁਖ ਛਿਪਾਈਂ ਵੇ ਅੜਿਆ।
ਫੇਰੂ ਹਾਸਲ ਕੀਆ ਲੋੜੇਂ, ਤਾਂ ਮੂਲ ਨਾ ਕੱਢੀਂ ਆਹੀਂ ਵੇ ਅੜਿਆ।

ਗੁਰੂ ਜੀ ਨੇ ਭਾਈ ਫੇਰੂ ਦਾ ਰਸ ਭਿੰਨਾ ਸ਼ਬਦ ਸੁਨ ਕੇ ਵੈਰਾਗ ਮੇਂ ਆਇ ਜਿਸ ਕੰਘੇ ਨਾਲ ਕੇਸ ਵਾਹੇ ਸਨ—ਉਹ ਕੰਘਾ ਜਿਸ ਵਿਚ ਕੁਝ ਕੇਸ ਅੜੇ ਹੋਏ ਸੀ ਅਤੇ ਲਘੂ ਦਸਤਾਰ ਫਾੜ ਅੱਧੀ ਅਪਨੇ ਹਾਥੋਂ ਸੇ ਇਸ ਕੇ ਸੀਸ ਤੇ ਸਜਾਇ ਦਈ। ਭਾਈ ਫੇਰੂ ਮਸਤੀ ਮੇਂ ਆਇ ਗਏ ਤੇ ਅਗੋਂ ਦੂਜਾ ਬਚਨ ਇੰਜ ਕੀਆ :

**ਰਾਗ ਸ਼ਾਮ ਕਲਿਆਣ**

ਸਾਡੇ ਸੱਜਣਾ ਜੀ ! ਸਾਨੂੰ ਤੇਰੀ ਮਣੀ।
ਨਿਮਾਣਿਆਂ ਦਾ ਮਾਣ ਸੁਣੀ ਵੇ, ਸਾਡੀ ਵੀ ਤਾਂਘ ਤਣੀ।
ਤੈਂ ਜਿਹਾ ਸਾਨੂੰ ਹੋਰ ਨਾ ਕਾਈ, ਅਸੀਂ ਢੂੰਢੀ ਵਣੀ ਵਣੀ।
ਫੇਰੂੰ ਜਾਨ ਜਾਨੀ ਤੋਂ ਵਾਰੀ, ਤਾਂਤੇ ਭਲੀ ਬਣੀ।

ਸਤਿਗੁਰਾਂ ਭਾਈ ਫੇਰੂ ਕੇ ਪੀਛੇ ਇਸ ਕੇ ਚਾਰੇ ਚੇਲੇ ਭਾਈ ਚਰਨਦਾਸ, ਬਿੰਦਰਾਬਨ, ਖਾਨ ਸ਼ਾਹ ਤੇ ਚੋਖਾ ਰਾਮ ਅਤੇ ਤਿੰਨੇ ਪੋਤੇ ਚੇਲੇ ਭਾਈ ਮਾਲੀ ਰਾਮ, ਜਗਤਾ ਤੇ ਭਗਤਾਂ ਨੂੰ ਜੀ ਆਇਆਂ ਕਿਹਾ। ਭਾਈ ਫੇਰੂ ਕੇ ਗੈਲ ਡੇਰੇ ਸੇ ਆਏ ਭਾਈ ਚੇਤਨ ਦਾਸ ਆਦਿ ਉਦਾਸੀ ਸਾਧੂਆਂ ਕੀ ਜਮਾਤ ਤੇ ਇਲਾਕੇ ਦੀਆਂ ਸਿੱਖ ਸੰਗਤਾਂ ਨੇ ਸਤਿਗੁਰਾਂ ਕਾ ਦਰਸ਼ਨ ਪਾਇਆ। ਭਾਈ ਫੇਰੂ ਨੇ ਡੇਰੇ ਸੇ ਚਲਤੇ ਵਕਤ—ਏਕ ਸੁਹੇਲੀ ਨਾਮ ਕੀ ਘੋੜੀ ਤੇ ਹੋਰ ਕੀਮਤੀ ਵਸਤੂ ਲੈ ਕੇ ਗੁਰ ਦਰਬਾਰ ਮੇਂ ਪਹੁੰਚ ਸਤਿਗੁਰਾਂ ਆਗੇ ਭੇਟਾ ਕੀ। ਭਾਈ ਫੇਰੂ ਕੀ ਤਰ੍ਹਾਂ ਚਾਰੋਂ ਦਿਸ਼ਾ ਸੇ ਮਸੰਦ ਸ੍ਰੀ ਅਨੰਦਪੁਰ ਮੇਂ ਪਕੜੇ ਆਏ। ਇਨ ਮੇਂ ਭਾਈ ਫੇਰੂ ਕੀ ਤਰ੍ਹਾਂ ਮੁਖੀਏ ਮਸੰਦ ਭਾਈ ਬਖਤ ਮਲ ਸੂਰੀ ਜਲਾਲਪੁਰ ਜੱਟਾਂ, ਭਾਈ ਰਾਊ ਕੰਬੋ ਦੀਪਾਲਪੁਰੀਆ,

ਭਾਈ ਜੋਧ ਕਮਾਲੀਏ ਕਾ, ਭਾਈ ਦੁਰਗਾਦਾਸ 'ਹਜਾਬਤ'[1] ਦਬੁਰਜੀ ਕਾ, ਭਾਈ ਤੁਲਸੀ ਦਾਸ ਛੀਪਾ[2] ਦਿਲਵਾਲੀ ਦਿੱਲੀ ਕਾ—ਆਦਿ ਸਿਖਾਂ ਸਭ ਗੁਰ ਦਰਬਾਰ ਮੇਂ ਲਿਆਇ ਹਾਜ਼ਰ ਕੀਏ। ਸਤਿਗੁਰਾਂ ਭਾਈ ਫੇਰੂ ਕੀ ਤਰਫ ਦੇਖਾ, ਇਨ੍ਹਾਂ ਆਗੇ ਸੇ ਕਹਾ, ਮਹਾਰਾਜ, ਇਹ ਸਾਰੇ ਤੇਰੇ ਦਰੋਂ ਵਰੋਸਾਏ ਹੋਏ ਹਨ ਤੇ ਇਨ ਕਾ ਲੰਗਰ ਦੋ ਵੇਲੇ ਚਲਤਾ ਹੈ। ਸਤਿਗੁਰਾ ਇਨ੍ਹਾਂ ਸਭਨਾਂ ਕੋ ਸਿਰੋਪਾਇ ਦੇ ਨਿਵਾਜਿਆ। 57।

## 58. ਸਾਖੀ ਪਾਂਚ ਸਿਖੋਂ ਕੇ ਸੀਸ ਭੇਟ ਕਰਨੇ ਕੀ ਚਾਲੀ

ਜਿਨ੍ਹਾਂ ਮਸੰਦ ਮਸੰਦੀਆਂ ਕਾ ਥੋੜ੍ਹਾ ਬਹੁਤ ਕਸੂਰ ਨਿਕਲਾ, ਉਨ੍ਹੈ ਜੋਗ ਦੰਡ ਲਾਇਕੇ ਬਖਸ਼ ਦੀਆ। ਜਿਨ ਮਸੰਦਾਂ ਕੀਆਂ ਕਰਤੂਤਾਂ ਭੈੜੀਆਂ ਤੇ ਕੋਝੀਆਂ ਸਨ ਤੇ ਬਖਸ਼ਨੇ ਜੋਗ ਨਹੀਂ ਸੇ ਐਸੇ ਕੁਝ ਕੁ ਮਸੰਦੋਂ ਕੇ ਸਿਰਾਂ ਮੇਂ ਗਰਮ ਤੇਲ ਕੇ ਕੜਛੇ ਪਾਇ ਉਹ ਜਮਪੁਰੀ ਕੋ ਰਵਾਨਾ ਕਰ ਦੀਏ। ਆਗੇ ਸੇ ਮਸੰਦਾਂ ਰਾਹੀਂ ਭੇਟਾ ਆਨੀ ਬੰਦ ਕਰ ਕੇ ਹੁਕਮਨਾਮੇਂ ਜਾਰੀ ਕੀਏ ਕਿ ਹਰ ਏਕ ਸਿੱਖ ਦਸਵੰਧ, ਚਾਲੀਹਾ, ਮਨੌਤ ਸੀਧੀ ਅਨੰਦਪੁਰ ਮੇਂ ਭੇਜੇ, ਕਿਸੀ ਮਸੰਦ ਰਾਹੀਂ ਭੇਟਾ ਆਈ ਪ੍ਰਵਾਨ ਨਹੀਂ ਹੋਇਗੀ। ਮੇਰਾ ਸਿੱਖ ਦੇਖੇ ਕਿ ਏਕ ਤਰਫ ਸੇ ਮਦ ਮਤ ਹੂਆ ਖੂਨੀ ਹਾਥੀ ਆ ਰਿਹਾ ਹੈ ਦੂਜੀ ਤਰਫ ਸੇ ਮਸੰਦ—ਮਸੰਦੀਆ। ਮੇਰਾ ਸਿੱਖ ਖੂਨੀ ਹਾਥੀ ਕੀ ਤਰਫ ਤੋ ਚਲਾ ਜਾਏ—ਪਰ ਮਸੰਦ ਮਸੰਦੀਏ ਕੇ ਮੁਖ ਨ ਲਾਗੇ। ਚੜ੍ਹਦੇ ਸਾਲ ਸਤਰਾਂ ਸੈ ਪਚਾਵਨ ਬੈਸਾਖੀ ਕੇ ਏਕ ਦਿਵਸ ਪਹਿਲੇ ਦੀਵਾਨ ਮਨੀਰਾਮ ਸੇ ਬਚਨ ਹੋਆ, ਪਾਂਚ ਤੰਬੂ ਅਲਹਿਦਾ ਅਲਹਿਦਾ ਲਾਇ ਦੀਏ ਜਾਂਏ। ਭਾਈ ਚਉਪਤ ਰਾਇ ਕੀ ਤਰਫ ਦੇਖਾ, ਬਚਨ ਹੋਆ ਪਾਂਚ ਅਜਾ ਸੁਤ ਆਜ ਹੀ ਸੰਝ ਸਮੇਂ ਲਾਇ ਜਾਏ, ਤੰਬੂਓਂ ਮੇਂ ਏਕ-ਏਕ ਕਰਕੇ ਬੰਧਾਇ ਦੇਨਾ[3], ਅਗਲੇ ਦਿਵਸ ਬੈਸਾਖੀ ਕੇ ਦਿਹੁੰ ਸੁਬ੍ਹਾ ਰਬਾਬੀਆਂ ਸ੍ਰੀ ਆਸਾ ਜੀ ਕੀ ਵਾਰ ਕਾ ਕੀਰਤਨ ਕਰਾ। ਪਸ਼ਚਾਤ ਭਾਈ ਮਨੀਰਾਮ ਨੇ ਸ੍ਰੀ ਗ੍ਰੰਥ ਸਾਹਿਬ ਜੀ ਕੇ ਏਕ ਸ਼ਬਦ ਕੀ ਕਥਾ ਕੀ। ਉਪਰੰਤ ਸ੍ਰੀ ਦਸਮੇਸ਼ ਖਲੇ ਹੋਇ ਸ੍ਰੀ ਸਾਹਿਬ ਮਿਆਨ ਸੇ ਨਿਕਾਲਾ। ਬਚਨ ਹੋਆ, ਭਾਈ ਸਿੱਖੋ! ਮੁਝੇ ਕਿਸੀ ਸਿੱਖ ਕਾ ਸੀਸ ਚਾਹੀਏ, ਛੇਤੀ ਕਰੇਂ ਡੇਰ ਨਾ ਲਗਾਏਂ। ਤੀਨ ਬਾਰ ਮੁਖ ਥੀਂ ਯਹੀ ਬਚਨ ਕੀਆ। ਭਾਈ ਦਯਾ ਰਾਮ ਸੋਢਤੀ

---

1. ਇਹ ਭਾਈ ਆਲਮਚੰਦ ਨੱਚਣਾ ਦਾ ਪਿਤਾ ਪ੍ਰਗਨਾ ਸੋਹਦਰਾ ਜ਼ਿਲਾ ਗੁਜਰਾਂ ਵਾਲਾ ਦਾ ਸੀ।
2. ਇਹ ਭਾਈ ਨਾਨੂ ਰਾਮ ਦਾ ਸਕਾ ਭਾਈ ਸੀ ਜੋ ਦਿਲੀ ਨਿਵਾਸੀ ਸੀ।
3. (ੳ) ਤੰਬੂ ਚਾਰ ਸੋ ਅਧਿਕ ਮੰਗਾਏ। ਭਿੰਨ ਭਿੰਨ ਕਰ ਤਹਾ ਲਗਾਏ।
   ਪਾਂਚ ਅਜ ਸੁਤ ਗੁਪਤ ਮੰਗਾਈ। ਤਾਂ ਮੇਂ ਦੀਏ ਨਿਸਾ ਬੰਧਾਈ। 2।
   [ਗੁਰਬਿਲਾਸ ਪਾ: 10 ਕੁਇਰ ਸਿੰਘ (1751 ਈ.)
   (ਅ) ਤੰਬੂ ਚਾਰ ਅਧਿਕ ਤਿਹ ਲਾਯੋ। ਭਿੰਨ ਭਿੰਨ ਗ੍ਰਿਹ ਦਿਪਤ ਸੁਹਾਯੋ।
   ਪਾਂਚ ਅਜ ਸੋ ਗੁਪਤ ਮੰਗਾਈ। ਤਾਂ ਮੇਂ ਸੋ ਨਿਸ ਦੀਨ ਬੰਧਾਈ। 7। ਅ. 12
   [ਗੁਰਬਿਲਾਸ ਪਾ: 10 ਭਾਈ ਸੁਖਾ ਸਿੰਘ (1797 ਈ.)

ਖੱਤਰੀ ਸ਼ੱਲ ਕੋਟ ਨਿਵਾਸੀ ਸਾਹਵੇਂ ਆਇ ਖਲਾ ਹੂਆ ।[1]

ਗੁਰੂ ਜੀ ਤਖ਼ਤ ਸੇ ਨੀਚੇ ਉਤਰ ਇਸੇ ਬਾਂਏਂ ਬਾਜ਼ੂ ਸੇ ਪਕੜ ਪਹਿਲੇ ਤੰਬੂ ਮੇਂ ਲੇ ਜਾਇ ਖਲਾ ਕੀਆ । ਬਚਨ ਹੋਆ, ਦਯਾ ਰਾਮ ! ਪਕੜ ਇਹ ਸ੍ਰੀ ਸਾਹਿਬ, ਏਸ ਅਜਾ ਸੁਤ ਕੋ ਪਾਰ ਬੁਲਾਇ ਦੇ । ਬਚਨ ਪਾਇ ਇਸ ਏਕ ਝਟਕੇ ਸੇ ਪਾਰ ਬੁਲਾਇ ਦੀਆ । ਬਾਹਰ ਸੰਗਤ ਮੇਂ ਤਲਵਾਰ ਵੱਜਨ ਤੇ ਧੜ ਡਿਗਨੇ ਕੀ ਅਵਾਜ਼ ਆਈ । ਰੁਧਰ ਕੀ ਧਾਰਾ ਤਬੂ ਸੇ ਬਾਹਰ ਵਗ ਕੇ ਬਾਹਰ ਨਿਕਲੀ, ਜਿਸੇ ਸਾਰੀ ਸੰਗਤ ਨੇ ਦੇਖਾ । ਗੁਰੂ ਜੀ ਲਹੂ ਸੇ ਭਿਗੀ ਤਲਵਾਰ ਲੇ ਕੇ ਤੰਬੂ ਸੇ ਬਾਹਰ ਆਏ, ਦੂਜੇ ਸਿਰ ਕੀ ਮਾਂਗ ਕੀ । ਏਸ ਦਫਾ ਦਵਾਰਕਾ ਵਾਸੀ ਮੋਹਕਮ ਚੰਦ ਛੀਪਾ ਉਠ ਕੇ ਖਲਾ ਹੂਆ । ਗੁਰੂ ਜੀ ਇਸੇ ਬਾਜ਼ੂ ਸੇ ਪਕੜ ਦੂਜੇ ਤੰਬੂ ਮੇਂ ਲੈ ਗਏ । ਏਸ ਕੇ ਹਾਥ ਸੇ ਦੂਸਰਾ ਬੱਕਰਾ ਕਟਵਾਇ ਦੀਆ । ਆਗੇ ਕੀ ਤਰਹ ਬਾਹਰ ਲਹੂ ਕੀ ਧਾਰਾ ਦੇਖ ਕੁਝ ਸਿੱਖ ਘਬਰਾਇ ਹੂਏ ਮਾਤਾ ਨਾਨਕੀ ਜੀ ਪਾਸ ਗਏ । ਬੇਨਤੀ ਕੀ, ਮਾਤਾ ਜੀ, ਤੁਸੀਂ ਜਾਇ ਗੁਰੂ ਜੀ ਕੋ ਸਮਝਾਏਂ ਕਿ ਬਗੈਰ ਕਿਸੀ ਕਾਰਨ ਦੇ ਸਿੱਖਾਂ ਕੋ ਅਜਾਈਂ ਨਾ ਮਾਰੀ ਜਾਏਂ । ਉਧਰ ਸਤਿਗੁਰਾਂ ਤੀਜੇ ਸਿਰ ਕੀ ਮਾਂਗ ਕੀ, ਏਸ ਦਫਾ ਭਾਈ ਸਾਹਿਬ ਚੰਦ ਬਿਦਰ ਸ਼ਹਿਰ ਕੇ ਰਹਿਨੇ ਵਾਲਾ ਨਾਈ ਸਿੱਖ ਖਲਾ ਹੂਆ, ਇਸੇ ਵੀ ਤੀਜੇ ਤੰਬੂ ਮੇਂ ਲੈ ਜਾਇ ਆਗੇ ਕੀ ਤਰਹ ਕਉਤਕ ਕੀਆ । ਚੌਥੀ ਵਾਰੀ ਫੇਰ ਏਕ ਸਿਰ ਕੀ ਮਾਂਗ ਕੀ, ਤੋ ਹਸਤਨਾਪੁਰ ਕੇ ਵਸਨੀਕ ਧਰਮਚੰਦ ਨਾਮੀ ਜਾਟ ਨੇ ਸੀਸ ਭੇਟ ਕੀਆ ।

ਪਾਂਚਵੀਂ ਵਾਰ ਹਿੰਮਤਚੰਦ ਮੈਹਰਾ ਸਿੱਖ ਜਗਨਨਾਥ ਵਾਸੀ ਖਲਾ ਹੂਆ । ਇਸ ਸੇ ਵੀ ਪਹਿਲੇ ਚਵਾਂ ਕੀ ਤਰਹ ਹਾਥ ਮੇਂ ਕ੍ਰਿਪਾਨ ਦੇ ਕੇ ਬੱਕਰਾ ਕਟਵਾਇ ਦੀਆ । ਉਪਰੰਤ ਇਨ ਪਾਂਚੋਂ ਕੋ ਤੰਬੂਓਂ ਸੇ ਬਾਹਰ ਨਿਕਾਲ ਕੇਸੀ ਇਸ਼ਨਾਨ ਕਰਾਇ ਸ਼ਸਤ੍ਰ ਪਹਿਨਾਏ ਗਏ । ਇਨ ਪਾਂਚੋਂ ਕੋ ਬਾਦ ਇਸ਼ਨਾਨ ਪਾਂਚ ਪਾਂਚ ਕਕਾਰ ਦੀਨੇ, ਰਾਂਗ ਕੀਆਂ ਦੂਹਰੀਆਂ ਦਸਤਾਰਾਂ ਸਜਾਇ ਤਿਆਰ ਕੀਤਾ ਗਿਆ ।[2] ਵਹੀ ਸਰੂਪ ਸਤਿਗੁਰਾਂ ਆਪ ਧਾਰਨ ਕੀਆ ਜੋ ਇੰਨ

---

1. ਦਯਾ ਸਿੰਘ ਸੋਬਤੀ ਜਾਤ, ਸਿਆਲਕੋਟ ਤਾਂਕੋ ਵਤਨ ।
ਮਹਾਂ ਬੀਰ ਸੁਭ ਗਾਤ, ਮਨ ਤਨ ਗੁਰ ਅਰਪਨ ਕੀਆ ।
[ਮਹਿਮਾ ਪ੍ਰਕਾਸ਼ – ਸਰੂਪ ਚੰਦ ਭੱਲਾ (1776 ਈ:)

2. (ੳ) ਤਾਂ ਸੀਸ ਕੇਸ ਰੱਖ ਸਿਪਾਹੀ ਕਰਨੇ । ਕੱਛ ਸ਼ਸਤਰ ਬੰਧਵਾਇ ਸਿੰਘ ਨਾਮ ਧਰਨੇ
ਮਹਾਂ ਕਾਲ ਦਾ ਬਾਣਾ ਨੀਲਾ ਪਹਿਰਾਵਣਾ ।
ਕਰਨਾ ਜੁਧ ਨਾਲ ਤੁਰਕਾਂ ਅਤੇ ਤੁਰਕਾਂ ਕੋ ਮਾਰ ਹਟਾਵਣਾ ।293।
[ਬੰਸਾਵਲੀ ਨਾਮਾ – ਕੇਸਰ ਸਿੰਘ (1769 ਈ.)

(ਅ) ਨਵਤਨ ਪੰਥ ਮਰਯਾਦ ਕਰ ਕਰੈਂ ਕਲਕੀ ਧਰਮ ਪ੍ਰਕਾਸ ।
ਸੀਸ ਕੇਸ ਨੀਲਅੰਬਰੀ, ਸਿੰਘ ਸੰਗਿਆ ਤੇਜ ਨਿਵਾਸ ।
[ਮਹਿਮਾ ਪ੍ਰਕਾਸ਼—ਸਰੂਪ ਚੰਦ (1776 ਈ:)

(ੲ) ਦੂਹੂੰ ਪੰਥ ਮੇਂ ਕਪਟ ਬਿਦਿਆ ਚਲਾਨੀ । ਬਹੁਰ ਤੀਸਰੋ ਪੰਥ ਕੀਜੇ ਪ੍ਰਧਾਨੀ । →

ਪਾਂਚੋਂ ਕੋ ਦੀਆ ਥਾ । ਉਪਰੰਤ ਇਨ ਪਾਂਚੋਂ ਕੋ ਲੈ ਕੇ ਦੀਵਾਨ ਅਸਥਾਨ ਤੇ ਆਏ, ਦੇਖਨੇ ਵਾਲੇ ਚਕ੍ਰਿਤ ਰਹਿ ਗਏ । ਗੁਰੂ ਜੀ ਨੇ ਬੈਠੀ ਸਿੱਖ ਸੰਗਤ ਤਰਫ ਦੇਖਾ, ਬਚਨ ਹੋਆ – ਭਾਈ ਸਿੱਖੋ ! ਜਿਥੇ ਪਹਿਲੇ ਸਤਿਗੁਰਾਂ ਸਿੱਖੀ ਕੀ ਪਰਖ ਕੀ ਤਾਂ ਉਸ ਸਮੇਂ ਪਰਖ ਬੀਚ ਇਕੇਲਾ ਭਾਈ ਲਹਿਣਾ ਹੀ ਸਾਬਤ ਨਿਕਲਾ ਥਾ । ਸਤਿਗੁਰਾਂ ਉਸੇ ਆਪਨੇ ਅੰਗ ਕੇ ਗੈਲ ਲਗਾਇ ਉਸ ਕਾ ਨਾਉਂ ਅੰਗਦ ਰਾਖਾ ਥਾ । ਅਬਕੀ ਵਾਰ ਪਾਂਚ ਮਰਜੀਵੜੇ ਸਿਖ ਪਰਖ ਮੇਂ ਸਾਬਤ ਨਿਕਲੇ ਹੈਂ, ਮੈਂ ਇਨ ਕੋ 'ਪਾਂਚ ਪਿਆਰੇ' ਕੀ ਪਦਵੀ ਦੇਤਾ ਹੂੰ । ਜਬ ਤੀਕ ਸੂਰਜ ਤੇ ਚਾਂਦ ਧਰਤੀ ਅਤੇ ਅਸਮਾਨ ਰਹੇਂਗੇ ਇਨ ਕਾ ਨਾਉਂ ਰਹਿੰਦੀ ਦੁਨੀਆਂ ਤਕ ਰਹੇਗਾ । ਗੁਰੂ ਜੀ ਨੇ ਕਹਾ, ਭਾਈ ਸਿੱਖੋ ! ਆਜ ਸੇ ਦੋ ਵੇਲੇ ਕੀ ਅਰਦਾਸ ਮੇਂ ਇਨ ਕਾ ਨਾਮ ਸਿੱਖ ਸੰਗਤਾਂ ਲਿਆ ਕਰੇਂਗੀ । ਜਬ ਕਹੀਂ ਤ੍ਰਿਹਾਵਲ ਪ੍ਰਸਾਦਿ ਕੀ ਦੇਗ ਤਿਆਰ ਹੋਇਗੀ ਇਨ ਪਾਂਚੋਂ ਕਾ ਛਾਂਦਾ ਹਮਾਰੇ ਪੀਛੇ ਨਿਕਾਲਾ ਜਾਇਗਾ । ਸਤਿਗੁਰਾਂ ਭਾਈ ਚਉਪਤਿ ਰਾਇ ਕੀ ਤਰਫ ਦੇਖਾ, ਬਚਨ ਹੋਆ ਭਾਈ ਸਿੱਖਾ ! ਇਹ ਬਨੀ ਹੂਈ ਚਰਨ ਪਾਹੁਲ ਗਾਗਰ ਮੇਂ ਪਾਇ ਸਤਿਲੁਦਰ ਨਦੀ ਮੇਂ ਪ੍ਰਵਾਹ ਆਈਏ । ਵਾਪਸੀ ਤੇ ਇਸੀ ਗਾਗਰ ਮੇਂ ਸਵੱਛ ਨਦੀ ਕਾ ਪਾਨੀ ਪਾਇ ਕੇ ਲਈ ਆਨਾਂ, ਹਮ ਖਾਂਡੇ ਕੀ ਪਾਹੁਲ ਤਿਆਰ ਕਰਨੀ ਹੈ । 58 ।

## 59. ਸਾਖੀ ਖਾਂਡੇ ਕੀ ਪਾਹੁਲ ਦੇਨੇ ਕੀ ਚਾਲੀ

ਗੁਰੂ ਜੀ ਨੇ ਦੀਵਾਨ ਧਰਮਚੰਦ ਸੇ ਕਹਾ, ਤੁਮ੍ਹੇ ਏਕ ਪਥਰੀ ਕਾ ਕੂੰਡਾ ਤੇ ਲੋਹੇ ਕਾ ਬਾਟਾ ਅਤੇ ਖਾਂਡਾ ਲੇ ਆਈਏ । ਬਚਨ ਪਾਇ ਦੀਵਾਨ ਜੀ ਲੈ ਆਏ । ਗੁਰੂ ਜੀ ਬਾਟੇ ਕੋ ਕੂੰਡੇ ਤੇ ਰਾਖ ਬੀਚ ਸਤਿਲੁਜ ਨਦੀ ਕਾ ਪਾਨੀ ਪਾਇ ਪਾਹੁਲ ਤਿਆਰ ਕੀ । ਭਾਈ ਦਯਾ ਰਾਮ ਆਦਿ ਪਾਂਚ ਸਿਖੋਂ ਕੇ ਸਾਮ੍ਹੇਂ ਹਾਥ ਸੇ ਖਾਂਡਾ ਫੇਰਨੇ ਲਾਗੇ । ਪ੍ਰਿਥਮੇਂ ਸ੍ਰੀ ਜਪੁਜੀ ਸਾਹਿਬ ਕਾ ਪਾਠ ਕੀਆ । ਮਾਤਾ ਸਾਹਿਬ[1] ਨੇ ਭਾਈ ਕ੍ਰਿਪਾਰਾਮ ਸੇ ਪੂਛਾ ਕਿ ਗੁਰੂ ਜੀ ਕਿਆ ਕਰ ਰਹੇ ਹੈਂ ? ਇਨ੍ਹੈਂ ਆਗੇ ਬਤਾਇਆ, ਮਾਤਾ ਜੀ ! ਗੁਰੂ ਜੀ ਸਿੱਖਾਂ ਕੋ ਦੇਨੇ ਲੀਏ ਖਾਂਡੇ ਦੀ ਪਾਹੁਲ ਤਿਆਰ ਕਰ ਰਹੇ ਹੈਂ । ਮਾਤਾ ਜੀ ਇਤਨਾ ਬਚਨ ਸੁਨ ਵੈਰਾਗ ਮੇਂ ਆਇ ਗਈ । ਉਸੀ ਸਮੇਂ ਝੋਲੀ ਮੇਂ ਪਤਾਸੇ ਪਾਇ ਗੁਰਦਰਬਾਰ ਮੇਂ ਆਇ ਗਈ । ਪ੍ਰਿਥਮੇਂ ਇਸੇ ਸਤਿਗੁਰਾਂ ਕੋ ਸੀਸ ਨਿਵਾਇ ਝੋਲੀ ਮੇਂ ਸੇ ਪਤਾਸੇ ਬਾਟੇ ਬੀਚ ਮੇਂ ਪਾਇ ਦੀਏ । ਅੰਤਰਯਾਮੀ ਸਤਿਗੁਰਾਂ

---

← ਕਰੂੰ ਖਾਲਸਾ ਪੰਥ ਤੀਸਰ ਪ੍ਰਵੇਸਾ । ਜਗੇ ਸਿੰਘ ਜੋਧੇ ਧਰੇ ਨੀਲ ਭੇਸਾ । [ਉਗ੍ਰਦੰਤੀ

(ਸ) ਸੱਚ ਫਤੇ ਬੁਲਾਈ ਗੁਰੂ ਕੀ ਜੀਤਯੋ ਰਣ ਭਾਰਾ ।
ਸਭ ਦੈਂਤ ਅਰਿਨ ਕੋ ਘੇਰ ਕਰਿ ਕੀਜੈ ਪ੍ਰਹਾਰਾ ।
ਤਬ ਸਹਿਜੇ ਪ੍ਰਗਟਿਓ ਜਗਤ ਮੇਂ ਗੁਰ ਜਾਪ ਉਤਾਰਾ ।
ਯੋਂ ਉਪਜੈ ਸਿੰਘ ਭੁਝੰਗੀਏ ਨੀਲੰਬਰ ਧਾਰਾ ।

[ਵਾਰ ਭਾਈ ਗੁਰਦਾਸ ਸਿੰਘ, ਪਉੜੀ ਪੰਧਰਵੀਂ

1. ਪਤਾਸੇ ਪਾਉਣ ਦੀ ਕਾਰ ਮਾਤਾ ਜੀਤੋ ਜੀ ਨੇ ਕੀਤੀ ਸੀ । ਮਾਤਾ ਸਾਹਿਬ ਦੇਈ 1757 ਬਿ. ਸਾਵਣ ਦੇ ਮਹੀਨੇ ਅਨੰਦਪੁਰ ਆਈ ਸੀ ।

ਇਨ ਕੀ ਤਰਫ ਨਹੀਂ ਦੇਖਾ, ਮਨ ਬਿਰਤੀ ਕੋ ਇਕਾਗਰ ਕਰੀ ਸ੍ਰੀ ਜਪੁ ਜੀ ਕਾ ਪਾਠ ਕਰੀ ਗਏ। ਉਪਰੰਤ ਜਾਪ, ਸਵੈਯੇ, ਚਉਪਈ ਕਾ ਉਚਾਰਣ ਕਰ ਸ੍ਰੀ ਅਨੰਦ ਸਾਹਿਬ ਕਾ ਪਾਠ ਕੀਆ। ਬਾਟਾ ਤਿਆਰ ਹੋਇ ਜਾਨੇ ਕੇ ਬਾਦ ਖਲੇ ਹੋਇ ਅਰਦਾਸ ਕੀ, ਅੰਤਮ 'ਤੇਰੇ ਭਾਣੇ ਸਰਬਤ ਕਾ ਭਲਾ' ਕਹਿ ਕੇ ਫਤੇ ਗਜਾਈ ਤੇ ਜੈਕਾਰਾ ਛੋਰਾ।

ਉਪਰੰਤ ਸਤਿਗੁਰਾਂ ਖਾਂਡੇ ਕੇ ਪਿਪਲੇ ਤੇ ਅੰਮ੍ਰਿਤ ਪਾਇ ਪਾਂਚ ਦਫਾ ਅਪਨੇ ਮੁਖ ਮੇਂ ਚੁਆਇ ਪਾਂਚ ਹੀ ਬਾਰ ਸ੍ਰੀ ਮੁਖ ਥੀਂ ਸ੍ਰੀ ਵਾਹ ਗੁਰੂ ਜੀ ਕੀ ਫ਼ਤੇ ਗਜਾਈ। ਬਾਦ ਮੇਂ ਗੁਰੂ ਜੀ ਨੇ ਖਾਂਡੇ ਕੋ ਦਾਏ ਹਾਥ ਸੇ ਪਕੜ, ਬਚਨ ਕੀਆ ਕਿ ਇਹ ਖਾਂਡਾ ਸਰਗੁਨ ਸਰੂਪ ਸ੍ਰੀ ਮਹਾਕਾਲ ਨੇ ਹੇਮ ਕੁੰਟ ਪਰਬਤ ਸੇ ਮੁਝੇ ਬੁਲਾਇ ਕੇ ਦੀਆ ਥਾ। ਜਿਸ ਕੀ ਰਗੜ ਸੇ ਤੁਮੇਂ ਆਜ ਖਾਂਡੇ ਕੀ ਪਾਹੁਲ ਦੇਨੇ ਲਾਗਾ ਹੂੰ। ਇਸੇ ਲਘੂ ਦਸਤਾਰ ਕੇ ਨੀਚੇ ਰਾਖਨਾਂ। ਇਸ ਕੀ ਬਰਕਤ ਸ ਤੁਮ ਹਰ ਮੈਦਾਨ ਮੇਂ ਫਤਿਹ ਪਾਇੰਗੇ। ਇਸ ਕੇ ਉਪਰੰਤ ਗਰਜਵੀਂ ਆਵਾਜ਼ ਸੇ ਤੀਨ ਦੋਹੋਂ ਕਾ ਉਚਾਰਨ ਕੀਆ :

ਅਸਿ ਕ੍ਰਿਪਾਨ ਖੰਡੋ ਖੜਗ ਤੁਬਕ ਤਬਰ ਅਰ ਤੀਰ।
ਸੈਫ ਸਰੋਹੀ ਸੈਹਥੀ, ਯਹੀ ਹਮਾਰੇ ਪੀਰ।
ਅਸਿ ਕ੍ਰਿਪਾਨ ਖੰਡੋ ਖੜਗ, ਸੈਫ ਤੇਗ ਤਰਵਾਰ।
ਰੱਛ ਕਰੋ ਹਮਰੀ ਸਦਾ, ਕਵਚਾਂਤਕ ਕਰਵਾਰ।
ਕਾਲ ਤੂੰਹੀ ਕਾਲੀ ਤੂੰਹੀ, ਤੂੰਹੀ ਤੇਗ ਅਰ ਤੀਰ।
ਤੂਹੀ ਨਿਸ਼ਾਨੀ ਜੀਤ ਕੀ, ਆਜ ਤੂਹੀ ਜਗ ਬੀਰ।

[ਸ਼ਸਤਰ ਨਾਮਮਾਲਾ

ਇਹ ਦੋਹੇ ਕਹਿ ਕੇ ਭਾਈ ਦਯਾ ਰਾਮ ਆਦਿ ਪਾਂਚੋਂ ਕੀ ਤਰਫ ਦੇਖਾ, ਜੋ ਸਾਹਵੇਂ ਖਲੇ ਏਕ ਟਕ ਲਗਾਏ ਬਾਟੇ ਕੀ ਤਰਫ ਦੇਖ ਰਹੇ ਥੇ। ਇਨੋ ਏਕ ਏਕ ਕੋ ਬੀਰ-ਆਸਨ ਬੈਠਾਇ ਖਾਂਡੇ ਕੀ ਪਾਹੁਲ ਦਈ। ਉਪਰੰਤ ਬਾਟੇ ਮੇਂ ਬਚਾ ਅੰਮ੍ਰਿਤ ਪ੍ਰਿਥਮੇਂ ਸਤਿਗੁਰਾਂ ਭਾਈ ਦਯਾ ਰਾਮ ਸੇ ਲੈ ਭਾਈ ਹਿੰਮਤ ਚੰਦ ਤੀਕ ਤੀਨ ਤੀਨ ਘੁਟ ਪੀਲਾਇ ਦੀਏ। ਬਾਦ ਮੇਂ ਵਾਪਸੀ ਤੇ ਦੋਇ ਦੋਇ ਘੁਟ ਹਿੰਮਤ ਚੰਦ ਸੇ ਲੈ ਦਯਾ ਰਾਮ ਤੇ ਆਇ ਖ਼ਤਮ ਕੀਏ। ਗੁਰੂ ਜੀ ਨੇ ਪ੍ਰਿਥਮੇਂ ਅਪਨੇ ਨਾਮ ਗੈਲ ਉਪਰੰਤ ਪਾਂਚੋਂ ਸਿੱਖਾਂ ਦੇ ਨਾਮਾਂ ਕੇ ਸਾਥ 'ਸਿੰਘ' ਸ਼ਬਦ ਲਾਇ ਕੇ ਫਤੇ ਗਜਾਈ ਤੇ ਜੈਕਾਰਾ ਛੋੜਾ।

ਬਚਨ ਹੋਆ—ਤੁਸਾਂ ਕਾ ਪਿਛਲਾ ਜਨਮ, ਧਰਮ, ਕਰਮ, ਭਰਮ ਤੇ ਸ਼ਰਮ ਪਾਂਚੋਂ ਜਾਤੀ ਰਹੀ ਹੈਂ। ਤੁਮ੍ਹੇ ਖਾਲਸਾ ਬਨਾਇ ਸਰਗੁਨ ਸਰੂਪ ਕਾਲ ਕਾ ਬਾਣਾ ਦੀਆ ਹੈ, ਇਸ ਕੀ ਲਾਜ ਪਾਲਨਾ। ਤੁਮ੍ਹੇ ਪਾਹੁਲ ਦੇਨੇ ਸੇ ਪਹਿਲੇ—ਹਮੇਂ ਪਾਂਚ ਕਕਾਰ ਦੀਏ ਹੈਂ—ਇਨ੍ਹੇ ਭੂਲ ਕੇ ਬਦਨ ਸੇ ਜੁਦਾ ਨਹੀਂ ਕਰਨਾ। ਪ੍ਰਿਥਮੇ ਤੁਸਾਂ ਕੋ ਨੀਲੀ ਰਾਂਗ ਕੀ ਕੇਸਕੀ, ਕੰਘਾ, ਕ੍ਰਿਪਾਨ, ਸਰਬਲੋਹ ਕਾ ਕੜਾ ਤੇ ਸਫੈਦ ਰੰਗ ਕਾ ਕਛਹਿਰਾ ਦੀਆ ਹੈ। ਇਨ ਮੇਂ ਏਕ ਵੀ ਜੁਦਾ ਹੋਇ ਜਾਇ, ਗੁਰਦੁਆਰੇ ਜਾਇ ਸੰਗਤ ਮੇਂ ਬਖਸ਼ਾਨਾ, ਢੀਲ ਨਹੀਂ ਪਾਨਾ। ਹੁਣ ਆਪ ਚਾਰ ਬੱਜਰ ਕੁਰਹਿਤ ਸੁਨੀਏ ਜਿਸ ਸੇ ਸਿੱਖ ਸਿੱਖੀ ਸੇ ਪਤਿਤ ਹੋਇ ਜਾਤਾ ਹੈ ਤੇ ਸੰਗਤ ਪੰਗਤ ਮੇਂ ਅਭੇਦ ਨਹੀਂ ਹੋਇ ਸਕਦਾ। ਪ੍ਰਿਥਮੇਂ ਚੋਟੀ ਸੇ ਲੈ ਕੇ ਪਾਉਂ ਕੇ ਅੰਗੂਠੇ ਤੀਕ ਰੋਮਾਂ ਕੀ ਬੇਅਦਬੀ, ਕੁੱਠਾ ਮਾਸ ਖਾਨਾ, ਤਮਾਕੂ ਕਾ ਸੇਵਨ, ਤੁਰਕਨੀ ਕਾ

ਸੰਗ, ਇਨ ਮੇਂ ਏਕ ਵੀ ਕੁਰਹਿਤ ਹੋਇ ਜਾਏ ਦੁਬਾਰਾ ਖਾਂਡੇ ਕੀ ਪਾਹੁਲ ਲੈ ਕੇ ਭੁਲ ਬਖਸ਼ਾਨਾ। ਮੀਣੇ, ਧੀਰਮੱਲੀਏ, ਰਾਮਰਾਈਏ, ਮਸੰਦ ਔਰ ਸਿਰਗੁੰਮ ਇਨ ਪਾਂਚੋਂ ਸੇ ਮੇਲ ਨਹੀਂ ਕਰਨਾ। ਇਨ ਪਾਂਚੋਂ ਮੇਂ ਸੇ ਏਕ ਵੀ ਸੰਗਤ ਮੇਂ ਆਇ ਕੇ ਭੁਲ ਬਖਸ਼ਾਏ, ਬਖਸ਼ ਦੇਣਾ। ਭਰਮ ਨਹੀਂ ਕਰਨਾ। ਤੁਸਾਂ ਸਿਵਾਇ ਮਹਾਂਕਾਲ ਕੇ ਮਠ, ਮੜ੍ਹੀ, ਗੋਰ ਕੋ ਭੂਲ ਕੇ ਨਾਹੀ ਮਾਨਨਾਂ, ਮੈਂ ਤੁਸਾਂ ਕੋ ਸੁਨਹਿਰੇ ਮੇਂ ਰਲਾਇ ਦੀਆ ਹੈ, ਆਪਸ ਮੇਂ ਭਰਮ ਭੇਦ ਨਹੀਂ ਰਾਖਨਾਂ। 59।

## 60. ਸਾਖੀ ਖਾਲਸਾ ਰਹਿਤ ਮਰਜਾਦਾ ਕੀ ਚਾਲੀ

ਭਾਈ ਸਿੱਖੋ! ਕਿਸੀ ਕੋ ਭੈ ਨਹੀਂ ਦੇਨਾਂ ਨਾ ਕਿਸੀ ਕਾ ਮਾਨਨਾ। ਏਕ ਅਕਾਲ ਪੁਰਖ ਤੇ ਭਰੋਸਾ ਰਾਖਨਾ—ਉਹੀ ਹਰ ਥਾਂਇਂ ਸਹਾਈ ਹੋਇਗਾ। ਦਸਾਂ ਨੌਂਹਾਂ ਦੀ ਕਮਾਈ ਕਰਨਾ। ਇਸ ਕਮਾਈ ਸੇ ਗੁਰੂ ਕੇ ਨਮਿੱਤ ਦਾ ਦਸਵੰਧ ਨਿਕਾਲਨਾ। ਘਰ ਮੈਂ ਗੁਰੂ ਕੀ ਗੋਲਕ ਰਾਖਨਾ, ਗਰੀਬ ਦੀ ਰਸਨਾ ਕੋ ਗੁਰੂ ਕੀ ਗੋਲਕ ਜਾਨਨਾ, ਭਰਮ ਨਹੀਂ ਕਰਨਾ। ਗੁਰੂ ਕੀ ਨਿੰਦਾ ਕਿਸੇ ਨਹੀਂ ਸੁਣਨੀ, ਜੇ ਕੋਈ ਕਰੇ ਉਸੇ ਧੀਰ ਸੇ ਸਮਝਾਨਾ, ਨਾ ਸਮਝੇ ਤਾਂ ਉਸੇ ਕ੍ਰਿਪਾਨ ਭੇਟ ਕਰ ਦੇਨਾ ਜਾਂ ਉਸੇ ਛੋੜ ਆਗੇ ਪੀਛੇ ਹੋਇ ਜਾਨਾਂ। ਅੰਮ੍ਰਿਤ ਵੇਲੇ ਜਾਗਨਾ, ਦਾਤਨ ਕਰ ਕੇ ਇਸ਼ਨਾਨ ਕਰਨਾ। ਨਾਮ ਜਪਨਾ, ਜਪਾਨਾਂ, ਬਾਣੀ ਪੜ੍ਹਨਾ ਪੜ੍ਹਾਨਾ, ਦਿਵਸ ਚੜ੍ਹੇ ਸੰਗਤ ਮੇਂ ਜਾਨਾ। ਚੌਥੇ ਦਿਵਸ ਸੇ ਕੇਸੀ ਇਸ਼ਨਾਨ ਕਰਨਾਂ, ਦੋ ਵੇਲੇ ਕੰਘਾ ਕਰਨਾ, ਕੇਸਾਂ ਦੀ ਸੰਭਾਲ ਕਰਨਾ, ਜੂਠੇ ਹਾਥ ਨਹੀਂ ਲਗਾਨਾ, ਇਨ ਕਾ ਸਤਿਕਾਰ ਗੁਰੂ ਕੇ ਸਮਾਨ ਕਰਨਾ। ਕੁੜੀ ਮਾਰ, ਨੜੀ ਮਾਰ, ਕਿਸੀ ਦਾ ਪੈਸਾ ਲੇਨੇ ਵਾਲਾ, ਪਾਹੁਲ ਲੈ ਕੇ ਕੁਕਰਮ ਕਰਨੇ ਵਾਲਾ, ਗੁਰੂ ਧਰੋਹੀ, ਇਨ ਪਾਂਚੋਂ ਸੇ ਦੂਰ ਰਹਿਨਾ। ਗਊ ਗਰੀਬ ਕੀ ਰੱਖਿਆ ਕਰਨੀ, ਭਾਦਨੀ ਕੀ ਬੇਟੀ ਕਾ ਰਿਸ਼ਤਾ ਲੈ ਲੈਨਾ ਤੇ ਉਸੇ ਭੂਲ ਕੇ ਨਹੀਂ ਦੇਨਾਂ, ਜੋ ਦੇਇਗਾ ਸੰਗਤ ਪੰਗਤ ਮੇਂ ਅਭੇਦ ਨਹੀਂ ਹੋਇ ਸਕਤਾ। ਪਰ ਬੇਟੀ ਕੋ ਬੇਟੀ ਜਾਨਨਾ, ਪਰ ਇਸਤਰੀ ਕੋ ਮਾਤਾ ਸਮਾਨ ਮਾਨਨਾ। ਅਪਨੀ ਇਸਤਰੀ ਬਗੈਰ ਗੰਦੀ ਵਾਸ਼ਨਾ ਲੈ ਕੇ ਕਿਸੀ ਤਰਫ ਨਹੀਂ ਦੇਖਨਾ। ਬੱਚੇ ਬੱਚੀਆਂ ਨੂੰ ਗੁਰਮੁਖੀ ਅੱਖਰ ਪੜ੍ਹਾਨ ਉਪਰੰਤ ਹੋਰ ਵਿਦਿਆ ਯਹਾਂ ਮਿਲੇ ਲੈ ਲੈਨਾ, ਭਰਮ ਨਹੀਂ ਕਰਨਾ। ਗੁਰਦੁਆਰੇ ਸੁਬ੍ਹਾ ਸ਼ਾਮ ਦੋ ਵੇਲੇ ਜਾਨਾ, ਸੰਗਤ ਮੇਂ ਜਾਇ ਦੋਇ ਹਾਥ ਬਾਂਧ ਫਤੇ ਗਜਾਨਾ, ਬਿਨਾ ਦਰਸ਼ਨ ਕੀਤਿਆਂ ਅੰਨ ਪਾਣੀ ਗ੍ਰਹਿਣ ਨਹੀਂ ਕਰਨਾ।

ਗੁਰੂ ਜੀ ਨੇ ਪ੍ਰਿਥਮੇਂ ਭਾਈ ਦਯਾ ਸਿੰਘ ਆਦਿ ਪਾਂਚੋਂ ਕੋ ਰਹਿਤ ਮਰਯਾਦਾ ਕਾ ਉਪਦੇਸ਼ ਦੇ ਬਾਦ ਮੇਂ ਉਨ ਪਾਂਚੋਂ ਕੀ ਤਰਫ ਦੇਖਾ ਜੋ ਹਿੰਮਤ ਸਿੰਘ ਕੇ ਪਸ਼ਚਾਤ ਸੀਸ ਭੇਟ ਕਰਨੇ ਕੇ ਲੀਏ ਉਤਾਵਲੇ ਹੋਇ ਖਲੇ ਥੇ। ਅੰਤਰਯਾਮੀ ਸਤਿਗੁਰਾਂ ਵੈਰਾਗ ਮੇਂ ਆਇ ਇੰਜ ਬਚਨ ਕੀਆ :

ਜਿਸ ਕੇ ਸਿਰ ਮਸਤਿਕ ਹਾਥਿ ਧਰਿਓ ਵਹ ਜਾਨਤ ਹੈ ਸਭ ਕੇ ਘਟ ਕੀ।
ਉਸ ਅੰਤਰ ਗਿਆਨ ਪ੍ਰਗਾਸ ਭਯੋ ਹੈ ਆਸਾ ਅਰ ਮਨਸਾ ਸਭ ਛਟਕੀ।
ਆਤਮ ਚੀਨ ਪ੍ਰਮਾਤਮਾ ਚੀਨਯੋ ਫੋਰਿ ਦਈ ਭਰਮ ਕੀ ਮਟਕੀ।
ਦੁਖ ਸੁਖ ਸਭ ਤਿਆਗ ਦਯੋ ਮਤਿ ਰਾਮ ਰਸਾਇਨ ਮੇਂ ਅਟਕੀ।

ਸ੍ਰੀ ਮੁਖ ਥੀਂ ਇਤਨਾ ਬਚਨ ਕਹਿ ਕੇ ਇਨ ਪਾਂਚ ਸਿੱਖੋਂ ਕੋ ਧੀਰਜ ਦਈ, ਕਹਾ, ਭਾਈ ਸਿੱਖੋ ! ਸਾਨੂੰ ਇਸ ਸਮੇਂ ਪਾਂਚ ਮਰਜੀਵੜੇ ਸਿੱਖਾਂ ਕੀ ਜ਼ਰੂਰਤ ਸੀ। ਇਨ ਪਾਂਚ ਪਿਆਰੋਂ ਕੀ ਤਰਹ ਤੁਸਾਂ ਕਾ ਨਾਉਂ ਵੀ ਅਮਰ ਰਹੇਗਾ। ਮੈਂ ਤੁਸਾਂ ਕੋ 'ਮੁਕਤੇ' ਪਦਵੀ ਦੇਤਾ ਹਾਂ। ਭਾਈ ਦਯਾ ਸਿੰਘ ਸੇ ਬਚਨ ਹੋਆ ਕਿ ਇਨ ਪਾਂਚੋਂ ਕੋ ਖਾਂਡੇ ਕੀ ਪਾਹੁਲ ਤਿਆਰ ਕਰ ਕੇ ਪਿਲਾਈ ਜਾਏ। ਗੁਰੂ ਜੀ ਕਾ ਹੁਕਮ ਪਾਇ ਭਾਈ ਦਯਾ ਸਿੰਘ ਆਦਿ ਪਾਂਚੋਂ ਪਿਆਰਿਆਂ ਖਾਂਡੇ ਕੀ ਪਾਹੁਲ ਤਿਆਰ ਕਰ ਕੇ ਇਨ ਪਾਂਚੋਂ ਸਿੱਖਾਂ ਕੋ ਪੀਲਾਇ ਦਈ। ਆਗੇ ਕੀ ਤਰਹ ਇਨ ਪਾਂਚੋਂ ਭਾਈ ਦੇਵਾ ਰਾਮ, ਰਾਮ ਚੰਦ, ਟਹਿਲ ਦਾਸ, ਈਸ਼ਰ ਦਾਸ ਤੇ ਫਤੇ ਚੰਦ ਦੇ ਨਾਮਾਂ ਨਾਲ 'ਸਿੰਘ' ਪਦ ਲਾਇ ਕੇ ਰਹਿਤ ਮਰਜਾਦਾ ਦੱਸੀ ਗਈ। ਸਤਿਗੁਰਾਂ ਸ੍ਰੀ ਮੁਖ ਥੀਂ ਉਚਾਰਨ ਕੀਆ :

ਜਾਗਤ ਜੋਤ ਜਪੈ ਨਿਸ ਬਾਸਰ, ਏਕ ਬਿਨਾਂ ਮਨ ਨੈਕ ਨਾ ਆਨੈ।
ਪੂਰਨ ਪ੍ਰੇਮ ਪ੍ਰਤੀਤ ਸਜੈ, ਬ੍ਰਤ, ਗੋਰ ਮੜ੍ਹੀ ਮਠ ਭੂਲ ਨ ਮਾਨੈ।
ਤੀਰਥ ਦਾਨ ਦਯਾ ਤਪੁ ਸੰਜਮ, ਏਕ ਬਿਨਾ ਨਹਿ ਏਕ ਪਛਾਨੈ।
ਪੂਰਨ ਜੋਤਿ ਜਗੈ ਘਟ ਮੇਂ, ਤਬ ਖਾਲਸਾ ਤਾਂਹਿ ਨਖਾਲਸ ਜਾਨੈ।

ਇਸ ਦਸ ਸਿੱਖਾਂ ਕੇ ਉਪਰੰਤ ਦੀਵਾਨ ਮਨੀ ਰਾਮ, ਚਿਤ੍ਰ ਦਾਸ, ਬਚਿਤ੍ਰ ਦਾਸ, ਉਦੈ ਰਾਇ, ਅਨਿਕ ਦਾਸ, ਅਜਬ ਦਾਸ, ਅਜਾਇਬ ਚੰਦ, ਚਉਪਤ ਰਾਇ, ਦੀਵਾਨ ਧਰਮ ਚੰਦ, ਆਲਮ ਚੰਦ ਤੇ ਸਾਹਿਬ ਰਾਮ ਕੁਇਰ – ਯਾਰਾਂ ਸਿੱਖਾਂ ਅੰਮ੍ਰਿਤ ਪਾਨ ਕੀਆ। ਇਨ ਕੇ ਬਾਦ ਰਾਇ ਚੰਦ ਮੁਲਤਾਨੀ, ਗੁਰਬਖਸ਼ ਰਾਇ, ਗੁਰਬਖਸ਼ੀਸ਼ ਰਾਇ, ਕ੍ਰਿਪਾ ਰਾਮ ਦੱਤ, ਸੁਬੇਗ ਚੰਦ, ਗੁਰਮੁਖ ਦਾਸ, ਸਨਮੁਖ ਦਾਸ, ਅਮਰੀਕ ਚੰਦ ਸਾਂਹਵੇਂ ਖਲੋ ਹੂਏ। ਇਨ ਕੇ ਗੈਲ ਪ੍ਰੋਹਤ ਦਯਾ ਰਾਮ, ਬਰਨ, ਅਣੀ ਦਾਸ, ਲਾਲ ਚੰਦ ਪਿਸ਼ੌਰੀਆ, ਰੂਪ ਚੰਦ, ਸੋਢੀ ਦੀਪ ਚੰਦ, ਨੰਦ ਚੰਦ, ਨਾਨੂ ਰਾਮ ਦਿਲਵਾਲੀ ਤੇ ਸੀਰੰਦ ਦੇ ਵਾਸੀ ਹਜ਼ਾਰੀ, ਭੰਡਾਰੀ ਤੇ ਦਰਬਾਰੀ ਆਦਿ ਸਿੱਖਾਂ ਖਾਂਡੇ ਕੀ ਪਾਹੁਲ ਲਈ ਤੇ ਸਿੰਘ ਪਦਵੀ ਹਾਸਲ ਕੀ। ਬੈਸਾਖੀ ਕਾ ਦਿਵਸ ਖਾਂਡੇ ਕੀ ਪਾਹੁਲ ਦੇਨ ਲੈਨ ਮੇਂ ਬਿਤੀਤ ਹੋਇ ਗਿਆ। ਅਗਲੇ ਦਿਹੂੰ ਪਾਂਚ ਪਾਂਚ ਸਿੱਖਾਂ ਕੇ ਜਥੇ ਬਾਹਰੋਂ ਆਈਆਂ ਸੰਗਤਾਂ ਕੋ ਖਾਂਡੇ ਕੀ ਪਾਹੁਲ ਦੇਨੇ ਲਾਗੇ। ਇਸੀ ਤਰਹ ਲਗਾਤਾਰ ਕਈ ਦਿਹੂੰ ਖਾਂਡੇ ਕੀ ਪਾਹੁਲ ਦੇਨ ਲੈਨ ਮੇਂ ਬਿਤੀਤ ਹੂਏ। ਕਾਈ ਪਾਰਾਵਾਰ ਨ ਰਹਾ। 60।

## 61. ਸਾਖੀ ਪਾਂਚ ਸਿਖੋਂ ਕੇ ਗੁਰੂ ਕਾ ਚੱਕ ਜਾਨੇ ਕੀ ਚਾਲੀ

ਇਸੀ ਸਾਲ ਬੈਸਾਖੀ ਤੇ ਸ੍ਰੀ ਅੰਮ੍ਰਿਤਸਰ ਤੇ ਆਈ ਸੰਗਤ ਨੇ ਕੁਝ ਦਿਹੂੰ ਬਾਦ ਬੇਨਤੀ ਕੀ ਸੱਚੇ ਪਾਤਸ਼ਾਹ ! ਸ੍ਰੀ ਦਰਬਾਰ ਸਾਹਿਬ ਕੇ ਮੁਖ ਪੁਜਾਰੀ ਪਰਲੋਕ ਪਿਆਨਾ ਕਰ ਗਏ ਹੈਂ।[1] ਇਨ ਕੀ ਮ੍ਰਿਤੂ ਕੇ ਬਾਦ ਸੋਢੀ ਨਿਰੰਜਨ ਰਾਇ, ਹਰਿ ਗੋਪਾਲ ਤੇ ਕਮਲ ਨੈਨ

---

1. ਸੋਢੀ ਹਰਿ ਜੀ ਦਾ 1753 ਬਿ. 20 ਵਿਸਾਖ ਨੂੰ ਦੇਹਾਂਤ ਹੋਇਆ ਤੇ ਇਸ ਤੋਂ ਬਾਦ ਫੁੱਟ ਕਾਰਣ ਇਸ ਦੇ ਪੁੱਤਰ ਪੋਤਰੇ ਹਰਿਮੰਦਰ ਦਾ ਪ੍ਰਬੰਧ ਨਾ ਚਲਾ ਸਕੇ। ਇਸ ਲਈ ਦਸਮੇਸ਼ ਜੀ ਨੇ ਅਨੰਦਪੁਰ ਤੋਂ ਪੰਜ ਸਿੰਘ ਭੇਜੇ ਸਨ। →

ਨੇ ਸੰਗਤ ਕੋ ਤੀਨ ਹਿਸੇਂ ਮੇਂ ਬਾਂਟ ਲੀਆ ਥਾ। ਆਖਰ ਇਹ ਅੰਮ੍ਰਿਤਸਰ ਕਾ ਨਿਵਾਸ ਛੋਰ ਮਾਲਵੇ ਮੇਂ ਘਰਾਚੋਂ ਆਦਿ ਨਗਰੋਂ ਮੇਂ ਚਲੇ ਗਏ ਹੈਂ। ਇਨ ਕੇ ਜਾਨੇ ਕੇ ਬਾਦ 'ਗੁਰੂ ਚੱਕ' ਨਗਰੀ ਕੀਆਂ ਸਿੱਖ ਸੰਗਤਾਂ ਸ੍ਰੀ ਹਰਿਮੰਦਰ ਸਾਹਿਬ ਮੇਂ ਦੀਆ ਬਾਤੀ ਕਰਤੀ ਹੈਂ। ਗੁਰੂ ਜੀ ਨੇ ਅੰਮ੍ਰਿਤਸਰੀ ਸਿਖਾਂ ਕੀ ਬੇਨਤੀ ਮਾਨ ਕੇ ਦੀਵਾਨ ਮਨੀ ਸਿੰਘ ਸੇ ਕਹਾ— ਤੁਸੀਂ ਸ੍ਰੀ ਹਰਿਮੰਦਰ ਸਾਹਿਬ ਮੇਂ ਸ੍ਰੀ ਰਾਮਦਾਸਪੁਰੇ ਇਨ ਕੇ ਸਾਥ ਜਾਈਏ।

ਬਚਨ ਪਾਇ ਭਾਈ ਮਨੀ ਸਿੰਘ ਜੀ ਨੇ ਤਿਆਰੀ ਕੀ, ਇਨ ਕੇ ਸਾਥ ਪਾਂਚ ਸਿਖ ਭਾਈ ਭੂਪਤ ਸਿੰਘ, ਗੁਲਜ਼ਾਰ ਸਿੰਘ, ਕੰਇਰ ਸਿੰਘ 'ਚੰਦਰਾ', ਦਾਨ ਸਿੰਘ ਤੇ ਕੀਰਤ ਸਿੰਘ ਦੀਏ। ਇਸੇ ਜਾਨੇ ਸਮੇਂ ਏਕ ਸ੍ਰੀ ਗ੍ਰੰਥ ਸਾਹਿਬ ਕੀ ਬੀੜ, ਸੁਰਮਈ ਪੁਸ਼ਾਕੇ ਵਾਲਾ ਨਿਸ਼ਾਨ ਦੇ ਕੇ ਵਿਦਿਆ ਕੀਆ। ਭਾਈ ਮਨੀ ਸਿੰਘ ਸਤਿਗੁਰਾਂ ਕੀ ਆਗਿਆ ਪਾਇ ਪਾਂਚ ਸਿਖੋਂ ਕੋ ਗੈਲ ਲੈ ਕੇ ਸ੍ਰੀ ਅੰਮ੍ਰਿਤਸਰ ਕੀ ਤਰਫ ਆਇਆ। ਜੇਠ ਸੁਦੀ ਚੌਥ ਸੇ ਏਕ ਦਿਹੁੰ ਪਹਿਲੇ ਗੁਰੂ ਕੀ ਨਗਰੀ ਭਾਈ ਦੇਸਾ ਸਿੰਘ ਤਖਣੇਟਾ ਸਿਖ ਕੇ ਗ੍ਰਿਹ ਮੇਂ ਜਾਇ ਨਿਵਾਸ ਕੀਆ। ਅਗਲੇ ਦਿਵਸ ਸ੍ਰੀ ਹਰਿਮੰਦਰ ਜੀ ਕੇ ਦਰਸ਼ਨ ਪਾਇ ਨਿਸ਼ਾਨ ਸਾਹਿਬ ਝੁਲਾਇ ਸ੍ਰੀ ਗ੍ਰੰਥ ਜੀ ਕਾ ਪ੍ਰਕਾਸ਼ ਕੀਆ। ਭਾਈ ਮਨੀ ਸਿੰਘ ਕਾ ਗੁਰਦਰਬਾਰ ਮੇਂ ਆਨਾ ਸੁਨ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਉਧਰ ਸ੍ਰੀ ਅਨੰਦਪੁਰ ਮੇਂ ਦੀਵਾਨ ਮਨੀ ਸਿੰਘ ਕੇ ਚਲੇ ਜਾਨੇ ਕੇ ਬਾਦ ਭਾਈ ਸਾਹਿਬ ਸਿੰਘ ਛਿੱਬਰ ਕੋ ਦਰਬਾਰੀ ਦੀਵਾਨ ਨਿਯਤ ਕੀਆ। ਘਰਬਾਰੀ ਦੀਵਾਨ ਆਗੈ ਧਰਮ ਸਿੰਘ ਛਿੱਬਰ ਸੀ। ਦੋਇ ਮਿਲ ਕਰ ਗੁਰੂ ਘਰ ਕਾ ਕਾਮ ਚਲਾਨੇ ਲਾਗੇ। 61।

## 62. ਸਾਖੀ ਬੱਚੇ ਬੱਚੀ ਕੋ ਪਾਹੁਲ ਦੇਨੇ ਕੀ ਚਾਲੀ

ਸਤਿਗੁਰਾਂ ਇਸ ਸੇ ਪਹਿਲੇ ਬੈਸਾਖੀ ਸੇ ਕੁਝ ਦਿਹੁੰ ਬਾਦ ਨਿਰਜਲਾ ਇਕਾਦਸ਼ੀ ਕੇ ਦਿਵਸ ਦੀਵਾਨ ਸਾਹਿਬ ਸਿੰਘ ਸੇ ਬਚਨ ਕੀਆ ਕਿ ਪਾਂਚ ਪਾਂਚ ਸਿੱਖੋਂ ਕੇ ਜਥੇ ਬਨਾਇ ਜਾਂਇ। ਇਹ ਜਥੇ ਖੰਡਾ ਬਾਟਾ ਗੈਲ ਲੈ ਅਨੰਦਪੁਰ ਕੇ ਚਹੁੰ ਪਾਸੀਂ ਜਾਇ ਕੇ ਸਿੱਖਾਂ ਕੋ ਖਾਂਡੇ ਕੀ ਪਾਹੁਲ ਦੇ ਕੇ ਸਿੰਘ ਸਜਾਏਂ। ਭਾਈ ਆਲਮ ਸਿੰਘ ਨੇ ਸਤਿਗੁਰਾਂ ਸੇ ਬਚਨ ਕੀਆ, ਮਹਾਰਾਜ ! ਤੁਸਾਂ ਏਕ ਦਿਹੁੰ ਕਹਾ ਥਾ ਕਿ ਖਾਲਸਾ ਆਗੇ ਸੇ ਅਪਨੇ ਬੱਚੇ ਬੱਚੀਆਂ ਕੋ ਖਾਂਡੇ ਕੀ ਪਾਹੁਲ ਦੀਆ ਕਰੇਗਾ। ਉਹ ਕੈਸੇ ਤੇ ਕਿਸ ਤਰ੍ਹਾਂ ਇਹ ਮੇਰੇ ਮਨ ਕਾ ਭਰਮ ਨਵਿਰਤ ਕਰੀਏ। ਸਤਿਗੁਰਾਂ ਕਹਾ ਠੀਕ ਤੁਸਾਂ ਯਥਾਰਥ ਪੂਛਾ ਹੈ। ਆਲਮ ਸਿੰਘਾ ! ਜਬ ਸਿੱਖ ਕੇ ਗ੍ਰਿਹ ਮੇਂ ਬੱਚਾ-ਬੱਚੀ ਦਸ ਦਿਹੁੰ ਕਾ ਹੋਇ ਜਾਇ, ਤਾਂ ਸਿੱਖ ਧਰਮਸਾਲਾ ਮੇਂ ਜਾਇ। ਵਹਾਂ ਏਕ ਜਾਂ ਪਾਂਚ ਸਿੱਖੋਂ ਕੋ ਅਪਨੇ ਗ੍ਰਿਹ ਬੀਚ ਆਂਦਾ ਜਾਇ,

---

← ਪਾਂਚ ਸਿੱਖ ਗੈਲ ਕੀਏ ਤਿਆਰ। ਭੂਪਤ ਸਿੰਘ ਔਰ ਸਿੰਘ ਗੁਲਜਾਰ।
ਚੰਦਰਾ ਕੁਇਰ ਸਿੰਘ, ਸਿੰਘ ਦਾਨ। ਪੰਚਮ ਕੀਰਤ ਸਿੰਘ ਪਛਾਨ।
ਸੇਵਾ ਹਰੀ ਗੁਰ ਹੋ ਕ੍ਰਿਪਾਲ। ਮੰਨ ਬੇਨਤੀ ਸੰਗਤ ਨਾਲ। 83।
[ਸ਼ਹੀਦ ਬਿਲਾਸ—ਸੇਵਾ ਸਿੰਘ

ਇਨ੍ਹੇ ਸਕੇਸੀ ਇਸ਼ਨਾਨ ਕਰਾਇ ਪਾਹੁਲ ਦੇਨੇ ਕੀ ਸਮੱਗ੍ਰੀ ਤਿਆਰ ਕੀ ਜਾਨੀ ਚਾਹੀਏ। ਪ੍ਰਿਥਮੇਂ ਲੋਹੇ ਕਾ ਬਾਟਾ, ਖਾਂਡਾ ਤੇ ਪਤਾਸੇ ਮੰਗਾਏ ਜਾਏਂ। ਉਪਰੰਤ ਏਕ ਸਿੱਖ ਤ੍ਰਿਹਾਵਲ ਪ੍ਰਸ਼ਾਦਿ ਤਿਆਰ ਕਰੇ, ਤਿਆਰ ਹੂਆ ਪ੍ਰਸ਼ਾਦਿ ਸਵੱਛ ਚੌਂਕੀ ਤੇ ਲਾਇ ਰਾਖੇ। ਸਿੱਖਨੀ ਬਮੈ (ਸਮੇਤ) ਬੱਚੇ ਸਕੇਸੀ ਇਸ਼ਨਾਨ ਕਰ ਕੇ ਸੰਗਤ ਮੇਂ ਚਉਂਕੜਾ ਮਾਰ ਕੇ ਆਇ ਬੈਠੇ। ਭਰਮ ਨਹੀਂ ਕਰਨਾ। ਪਾਹੁਲ ਤਿਆਰ ਕਰਨੇ ਵਾਲਾ ਖਾਲਸਾ ਪ੍ਰਿਥਮੇਂ ਲੋਹੇ ਕੇ ਬਾਸਨ ਮੇਂ ਜਲ ਤੇ ਪਤਾਸੇ ਪਾਇ ਬੀਚ ਮੇਂ ਖਾਂਡਾ ਰਾਖ ਕੇ ਖੜਾ ਹੋਇ ਅਰਦਾਸ ਕਰੇ। ਸਿਖਨੀ ਤੇ ਸੰਗਤ ਅਰਦਾਸ ਮੇਂ ਖੜੇ ਹੋਏਂ ਤੇ ਪਾਹੁਲ ਤਿਆਰ ਕੀ ਜਾਏ।

ਪਾਹੁਲ ਤਿਆਰ ਕਰਨੇ ਵਾਲਾ ਸਿੱਖ ਬੀਰ-ਆਸਨ ਹੋਇ ਬਾਂਏਂ ਹਾਥ ਸੇ ਬਾਟਾ ਪਕਰ ਦਾਂਏਂ ਹਾਥ ਸੇ ਖਾਂਡਾ ਫੇਰੇ। ਪ੍ਰਿਥਮੇਂ ਜਪੁਜੀ ਕੀਆਂ ਪਾਂਚ ਪਉੜੀਆਂ, ਜਾਪ ਕਾ ਪਹਿਲਾ ਛੰਦ ਉਪਰੰਤ ਅਨੰਦ ਜੀ ਕੀਆਂ ਪਾਂਚ ਪਉੜੀਆਂ ਪੜ੍ਹ ਕੇ ਖੜਾ ਹੋਇ ਅਰਦਾਸ ਕਰੇ। ਉਪਰੰਤ ਗੁਰੂ ਕਾ ਸਿੱਖ ਤਿਆਰ ਹੋਈ ਪਾਹੁਲ ਕੇ ਪਾਂਚ ਤੁਬਕੇ ਬੱਚੇ ਬੱਚੀ ਕੇ ਮੁਖ ਮੇਂ ਪਾਇ ਪਾਂਚ ਵਾਰੀ ਮੁਖ ਥੀਂ ਫਤੇ ਗਜਾਇ। ਆਗੇ ਸੇ ਫਤੇ ਕਾ ਉਤਰ ਫਤੇ ਮੇਂ ਬੱਚੇ ਬੱਚੀ ਕੀ ਮਾਤਾ ਦੇਵੇ। ਇਸੀ ਤਰ੍ਹਾਂ ਮੁਖ ਤੇ ਕੇਸਾਂ ਮੇਂ ਚੁਆਇਆ ਜਾਏ। ਬਾਕੀ ਬਚੀ ਪਾਹੁਲ ਬੱਚੇ ਬੱਚੀ ਕੀ ਮਾਤਾ ਕੋ ਪੀਲਾਇ ਕੇ ਫਤੇ ਉਪਰੰਤ ਜੈਕਾਰਾ ਬੁਲਾਏ। ਬੱਚੇ ਬੱਚੀ ਕਾ ਨਾਮ ਸ੍ਰੀ ਗ੍ਰੰਥ ਜੀ ਕਾ ਵਾਕ ਲੈ ਕੇ ਪਹਿਲੇ ਅੱਖਰ ਸੇ ਰਾਖੇਂ ਅਗਰ ਸ੍ਰੀ ਗ੍ਰੰਥ ਜੀ ਨਾ ਹੋਵੇ ਤਾਂ ਪੋਥੀ ਸੇ ਰਾਖਾ ਜਾਏ। ਬੱਚੇ ਦੇ ਨਾਮ ਨਾਲ 'ਸਿੰਘ' ਤੇ ਬੱਚੀ ਦੇ ਨਾਂ ਨਾਲ 'ਕੌਰ' ਸ਼ਬਦ ਲਾਇਆ ਜਾਏ। ਉਪਰੰਤ ਨਾਮ ਕੀ ਪ੍ਰਵਾਨਗੀ ਸੰਗਤ ਸੇ ਲਏ ਤੇ ਕੜਾਹ ਪ੍ਰਸ਼ਾਦਿ ਕੀ ਤਾਬਿਆ ਬੈਠਾ ਸਿੱਖ ਸ੍ਰੀ ਅਨੰਦ ਸਾਹਿਬ ਜੀ ਕਾ ਪਾਠ ਕਰੇ। ਬਾਦ ਮੇਂ ਪਾਹੁਲ ਦੇਨੇ ਵਾਲਾ ਸਿੱਖ ਖੜਾ ਹੋਇ ਅਰਦਾਸ ਕਰੇ ਤੇ ਕੜਾਹ ਪ੍ਰਸ਼ਾਦਿ ਮੇਂ ਕ੍ਰਿਪਾਨ ਭੇਟ ਕੀ ਜਾਏ। ਪ੍ਰਿਥਮੇਂ ਦੇਗ ਵਰਤਾਨੇ ਵਾਲਾ ਸਿੱਖ ਪਾਂਚ ਪਿਆਰੋਂ ਕਾ ਛਾਂਦਾ ਨਿਕਾਲ ਫੇਰ ਸਿਖਨੀ ਕੋ ਦੂਹਰਾ ਗੱਫਾ ਦੇ ਕੇ ਬਾਕੀ ਪ੍ਰਸ਼ਾਦ ਸੰਗਤ ਮੇਂ ਵਰਤਾਏ। ਇਸ ਕੇ ਬਾਦ ਸਿੱਖਨੀ ਗ੍ਰਿਹਿ ਮੇਂ ਲੰਗਰ ਆਦਿ ਕਾ ਕਾਮ ਕਰੇ, ਭਰਮ ਨਹੀਂ ਕਰਨਾ। ਸਿੱਖ ਸੰਗਤ ਕੀਆਂ ਖੁਸ਼ੀਆਂ ਲਏ। 62।

## 63. ਸਾਖੀ ਭਾਈ ਪ੍ਰੇਮਦਾਸ ਉਦਾਸੀ ਪਰਗਨਾਂ ਝੰਗ ਵਾਲੇ ਕੀ ਚਾਲੀ

ਏਕ ਦਿਵਸ ਸ੍ਰੀ ਅਨੰਦਪੁਰ ਗੁਰੂ ਜੀ ਕਾ ਦਰਬਾਰ ਲਾਗਾ ਹੂਆ ਥਾ। ਭਾਈ ਪ੍ਰੇਮ ਦਾਸ 'ਉਦਾਸੀ' ਲਊ ਗਾਮ ਵਾਲੇ ਸੇ ਬਚਨ ਹੋਆ—ਤੁਸੀਂ ਅਪਣੇ ਵਤਨ ਲਹਿੰਦੇ ਮੇਂ ਜਾਇ ਸਿੱਖੀ ਕਾ ਪ੍ਰਚਾਰ ਕਰੇਂ ਤੇ ਲੰਗਰ ਚਲਾਏਂ। ਇਸ ਸਹਿਤ ਨਿੰਮਰਤਾ ਹਾਥ ਬਾਂਧ ਬੇਨਤੀ ਕੀ, ਜੀ ਸੱਚੇ ਪਾਤਸ਼ਾਹ ! ਯਹਾਂ ਤੇ ਆਪ ਕੇ ਦਰਸ਼ਨ ਨਿਤ ਪ੍ਰਤੀ ਹੋਤੇ ਹੈਂ, ਵਹਾਂ ਜਾਏ ਕੈਸੇ ਦਰਸ਼ਨ ਪਾਊਂਗਾ। ਮਹਾਰਾਜ ਨੇ ਸਿੱਖ ਕੀ ਸ਼ਰਧਾ ਦੇਖ ਬਚਨ ਕੀਆ ਕਿ ਭਾਈ ਸਿੱਖਾ ! ਤੁਸਾਂ ਸਵੇਰੇ ਰੋਜ਼ਾਨਾ ਕਿਸੇ ਰਹਿਤ ਬਹਿਤ ਵਾਲੇ ਸਿੱਖ ਕਾ ਦਰਸ਼ਨ ਪਾਇ ਲਿਆ ਕਰਨਾ, ਮੇਰਾ ਦਰਸ਼ਨ ਹੋਏਗਾ। ਆਗੇ ਸੇ ਭਾਈ ਪ੍ਰੇਮ ਦਾਸ ਬੋਲਾ—ਜੀ ਗਰੀਬਨਿਵਾਜ਼ ! ਜੇ ਕਿਸੇ ਸਿੱਖ ਕਾ ਦਰਸ਼ਨ ਨਾ ਹੋਇ ਤਾਂ ਉਹ ਦਿਵਸ ਮੇਰਾ ਅਸਫਲ ਗਿਆ। ਸਤਿਗੁਰਾਂ

ਪ੍ਰੇਮ ਦਾਸ ਕੀ ਤਰਫ ਦੇਖਾ, ਕਹਾ ਭਾਈ ਸਿੱਖਾ ਤੇਰਾ ਦਾਹੜਾ ਕੈਸਾ ਸੁੰਦਰ ਹੈ, ਇਸੇ ਦਾਂਏਂ ਹਾਥ ਸੇ ਆਗੇ ਕਰ ਕੇ ਦਰਸ਼ਨ ਕਰ ਲੈਨਾ—ਮੇਰਾ ਦੀਦਾਰ ਹੋਇਗਾ। ਬਚਨ ਹੋਆ ਪ੍ਰੇਮ ਦਾਸਾ ! ਅਸਾਂ ਸਿੱਖਾਂ ਕੋ ਸਰਗੁਨ ਸਰੂਪ ਮਹਾਂ ਕਾਲ ਕਾ ਬਾਣਾ ਲੈ ਕੇ ਦੀਆ ਹੈ ਜੋ ਕਾਲਾਂ ਕਾ ਕਾਲ ਹੈ। ਕੇਸ ਦਾਹੜਾ ਉਸੀ ਕਾ ਹੈ, ਇਸ ਦਾ ਸਤਿਕਾਰ ਕਰਨਾ, ਭੂਲ ਕੇ ਜੂਠੇ ਹਾਥ ਨਹੀਂ ਲਗਾਨੇ, ਮੇਰੀ ਉਸ ਸਿੱਖ ਤੇ ਖੁਸ਼ੀ ਹੋਇਗੀ। ਦੋ ਵੇਲੇ ਸਵੇਰੇ ਪਿਛਲੇ ਪਹਿਰ ਕੇਸੋਂ ਮੇਂ ਕੰਘਾ ਕਰਨਾ, ਜਿਹੜੇ ਕੇਸ ਟੂਟੇ ਕੰਘੇ ਮੇਂ ਆਣੇ, ਉਨ੍ਹੈ ਨਿਕਾਲ, ਸਹਿਤ-ਅਦਬ ਜਲ ਜਾਂ ਅਗਨੀ ਕੀ ਭੇਟਾ ਕਰ ਦੇਨਾ।

ਜੋ ਸਿੱਖ ਦਾੜ੍ਹੇ ਕੋ ਬਾਂਧੇ ਜਾਂ ਇਸੇ ਮੁਸ਼ਕਾਂ ਚੜ੍ਹਾਏਗਾ, ਉਹ ਤਨਖਾਹੀਆ ਹੈ। ਕੇਸਾਂ ਤੇ ਦਾੜ੍ਹੇ ਕੋ ਮਹਿੰਦੀ ਖਿਜ਼ਾਬ ਆਦਿ ਨਹੀਂ ਲਗਾਨਾ, ਜੋ ਰਾਂਗ ਸ੍ਰੀ ਅਕਾਲ ਪੁਰਖ ਨੇ ਕਾਲਾ ਸਫੈਦ ਦੀਆ ਹੈ, ਉਸੇ ਰਾਖਨਾਂ। ਜਿਹੜਾ ਸਿੱਖ ਮੇਰੇ ਹੁਕਮਾਂ ਕੋ ਨਹੀਂ ਮਾਨੇਗਾ ਉਹ ਤਨਖਾਹੀਆ, ਉਸੇ ਸੰਗਤ ਬਖਸ਼ੇਗੀ, ਹੋਰ ਕਾਈ ਨਹੀਂ ਬਖਸ਼ ਸਾਕੇਗਾ। ਭਾਈ ਪ੍ਰੇਮਦਾਸ ਰੋਇ ਆਂਖ ਭਰ ਆਇਆ, ਕੁਝ ਸਮਾਂ ਮੁਖ ਸੇ ਨਹੀਂ ਬੋਲਾ। ਅੰਤਰਯਾਮੀ ਸਤਿਗੁਰੂ ਜੀ ਏਸ ਕੇ ਮਨ ਕੀ ਜਾਨ ਗਏ। ਦੀਵਾਨ ਧਰਮ ਸਿੰਘ ਸੇ ਬਚਨ ਹੋਆ— ਭਾਈ ਮਹਾਂ ਸਿੰਘ ਬੜੀ ਕੋ ਬੁਲਾਇ ਲਾਈਏ, ਉਸੇ ਭਾਈ ਪ੍ਰੇਮ ਦਾਸ ਕੇ ਗੈਲ ਜਾਨਾ ਹੈ। ਭਾਈ ਪ੍ਰੇਮ ਦਾਸ ਜੀ ਬੜੇ ਪ੍ਰਸੰਨ ਹੋਏ, ਮਹਾਂ ਸਿੰਘ ਬੋਲਾ, ਆਗੇ ਮਹਾਰਾਜ ਲਹਿੰਦੇ ਮੇਂ ਬਾਰਸ਼ ਬੜੀ ਕੰਮ ਹੋਤੀ ਹੈ, ਲੰਗਰ ਕੈਸੇ ਚਲੇਗਾ। ਗੁਰੂ ਜੀ ਸੁਨ ਕੇ ਮੁਸਕਰਾਏ, ਬਚਨ ਹੋਆ ਦੀਵਾਨ ਧਰਮ ਸਿੰਘ ਮੋਠ ਤੇ ਬਾਜਰਾ ਲੈ ਆਈਏ। ਦੀਵਾਨ ਜੀ ਮੋਠ ਤੇ ਬਾਜਰਾ ਲੈ ਆਏ, ਸਤਿਗੁਰਾਂ ਇਨ ਮੇਂ ਸੇ ਪਾਉ ਪਾਂਚ ਮੁੱਠਾਂ ਮਹਾਂ ਸਿੰਘ ਕੋ ਦੇਈਆਂ। ਬਚਨ ਹੋਆ ਸੌਣੀ ਬੀਜਣੇ ਕਾ ਸਮਾਂ ਆਇ ਰਿਹਾ ਹੈ। ਇਸੇ ਸਤਿਨਾਮ ਵਾਹਿਗੁਰੂ ਕਹਿ ਕੇ ਦੂਜੇ ਬੀਜ ਮੇਂ ਮਿਲਾਇ ਬੀਜ ਦੇਨਾ, ਕਾਈ ਘਾਟ ਨਹੀਂ ਆਏਗੀ। ਭਾਈ ਪ੍ਰੇਮ ਦਾਸ ਮਹਾਂ ਸਿੰਘ ਕੋ ਸਾਥ ਲੈ ਲਹਿੰਦੇ ਕੀ ਸੰਗਤ ਗੈਲ ਅਨੰਦਪੁਰ ਸੇ ਵਿਦਿਆ ਹੋਇ, ਸਨੇ ਸਨੇ ਮਾਰਗ ਕਾ ਪੰਧ ਮੁਕਾਇ ਝੰਗ ਸੇ ਆਗੇ ਲਊ ਗਾਮ ਮੇਂ ਜਾਇ ਪ੍ਰਵੇਸ਼ ਹੂਏ।[1] ਨਗਰੀ ਕੀ ਸੰਗਤ ਨੇ ਇਨ ਕੇ ਆਨੇ ਕਾ ਬੜਾ ਆਉ ਭਗਤ ਕੀਆ।

ਇਸੀ ਵਰਖ ਸਾਲ ਸਤਰਾਂ ਸੈ ਉਨਤਾਲੀ ਕਾ ਛੋਹਿਆ ਗ੍ਰੰਥ 'ਬਚਿੱਤ੍ਰ ਨਾਟ੍ਕ' 'ਸੰਮਤ ਸਤਰਾਂ ਸੈ ਪਚਾਵਨ ਹਾੜ ਬਦੀ ਏਕਮ ਕੇ ਦਿਹੁੰ ਸੰਪੂਰਨ ਹੂਆ, ਸਮਾਪਤੀ ਤੇ ਸਤਿਗੁਰਾਂ ਉਚਾਰਨ ਕੀਆ :

ਸੰਮਤ ਸਤਰਹ ਸਹਸ ਪਚਾਵਨ। ਹਾੜ ਬਦੀ, ਪ੍ਰਿਥਮੈ ਸੁਖ ਦਾਵਨ।
ਤਵ ਪ੍ਰਸਾਦਿ ਕਰ ਗ੍ਰੰਥ ਸੁਧਾਰਾ। ਭੂਲ ਪਰੀ ਕਵਿ ਲੇਹੁ ਸੁਧਾਰਾ।

ਇਸ ਤਰ੍ਹਾਂ ਆਗੇ ਸੇ ਇਸ਼ ਗ੍ਰੰਥ ਕੀ ਸਮਾਪਤੀ ਤੇ ਧਰਮ-ਜੁੱਧ ਕੀਆਂ ਤਿਆਰੀਆਂ ਅਰੰਭ ਹੋਈਆਂ। 63।

---

1. ਸਾਖੀਆਂ ਭਾਈ ਪ੍ਰੇਮਦਾਸ ਉਦਾਸੀ ਕੀਆਂ, ਲੇਖਕ ਭਾਈ ਮਹਾਂ ਸਿੰਘ ਬੜੀ। (ਲਿਖਤੀ)

## 64. ਸਾਖੀ ਬਲੀਆ ਚੰਦ ਤੇ ਆਲਮ ਚੰਦ ਸਾਥ ਜੰਗ ਕੀ ਚਾਲੀ

ਸਤਿਗੁਰਾਂ ਭਾਈ ਰਾਮ ਸਿੰਘ ਸਿਗਲੀਗਰ ਸਿੱਖ ਕੋ ਬੁਲਾਇ ਕੇ ਕਹਾ, ਭਾਈ ਸਿੱਖਾ ! ਤੁਸਾਂ ਚੰਗੇ ਤੇ ਸੁਥਰੇ ਹਥਿਆਰ ਬਨਾਨੇ । ਬਾਹਰ ਸੇ ਵੀ ਮੰਗਾਨੇ ਕਾ ਉਦਮ ਕੀਆ ਗਿਆ । ਇਸ ਮਹੀਨੇ ਅਸਾਢ ਬਦੀ ਦਸਮੀ ਕੇ ਦਿਹੁੰ ਗੁਰੂ ਸਾਹਿਬ ਭਾਈ ਉਦੈ ਸਿੰਘ ਆਦਿ ਮੁਖੀ ਸਿੱਖਾਂ ਸਮੇਤ ਕਟੋਚਾਂ ਕੀ ਹਦੂਦ ਕੀ ਤਰਫ ਸ਼ਿਕਾਰ ਖੇਡਨੇ ਗਏ । ਰਾਜਾ ਬਲੀਆ ਚੰਦ ਤੇ ਆਲਮ ਚੰਦ ਘਾਤ ਪਾਇ ਸਤਿਗੁਰਾਂ ਤੇ ਆਇ ਅਚਾਨਕ ਹਮਲਾ ਕਰ ਦੀਆ । ਗੁਰੂ ਜੀ ਅਰਾਕੀ ਕੋ ਭਜਾਇ ਏਕ ਕਰੌਂਦੇ ਕੇ ਬੂਟੇ ਤਲੇ ਜਾਇ ਖਲੇ ਹੂਏ । ਊਦੈ ਸਿੰਘ, ਆਲਮ ਸਿੰਘ ਆਦਿ ਸਿੰਘਾਂ ਸੇ ਬਚਨ ਹੋਆ ਕਿ ਤੁਸਾਂ ਇਨ੍ਹੈ ਕੀਏ ਹਮਲੇ ਕਾ ਪੂਰੀ ਤਰਹ ਮਜ਼ਾ ਚਖਾਏਂ । ਬਚਨ ਪਾਇ ਭਾਈ ਉਦੈ ਸਿੰਘ, ਆਲਮ ਸਿੰਘ ਆਦਿ ਸਿੰਘਾਂ ਰਾਜਾ ਬਲੀਆ ਚੰਦ ਤੇ ਇਸ ਕੇ ਸਾਥੀਆਂ ਕੋ ਮਾਰ ਕੇ ਪੀਛੇ ਧਕੇਲ ਦੀਆ । ਦੂੰਹੀ ਤਰਫੀਂ ਬੜਾ ਬਗਮੇਲ ਜੰਗ ਹੂਆ, ਬਲੀਆ ਚੰਦ ਤੇ ਆਲਮ ਚੰਦ ਦੋਨੋਂ ਊਦੈ ਸਿੰਘ ਤੇ ਆਲਮ ਸਿੰਘ ਕੇ ਹਾਥ ਸੇ ਘਾਇਲ ਹੂਏ ਤੋ ਜਾਨਾਂ ਬਚਾਇ ਕੇ ਭਾਗ ਗਏ । ਇਸ ਘਟਨਾ ਕੇ ਕੁਝ ਦਿਹੁੰ ਬਾਦ ਸਾਵਨ ਬਦੀ ਏਕਮ ਕੇ ਦਿਵਸ ਭਾਈ ਉਦੈ ਸਿੰਘ ਸਾਥੀ ਸਿਖਾਂ ਸਮੇਤ ਸ਼ਿਕਾਰ ਖੇਲਨੇ ਗਿਆ । ਆਗੇ ਸੇ ਏਕ ਬੱਬਰ ਸ਼ੇਰ ਭਬਕ ਮਾਰ ਕੇ ਇੱਕ ਸਿੰਘ ਸੇ ਆਇ ਲਪਕਾ । ਇਸੇ ਭਾਈ ਉਦੈ ਸਿੰਘ ਨੇ ਬੰਦੂਕ ਕੀ ਏਕ ਗੋਲੀ ਸੇ ਢਹਿ-ਢੇਰੀ ਕਰ ਦੀਆ ਅਤੇ ਵਾਪਸੀ ਤੇ ਆਇ ਗੁਰੂ ਜੀ ਸੇ ਸਾਰੀ ਵਾਰਤਾ ਸ਼ਿਕਾਰ ਖੇਲਨੇ ਕੀ ਸੁਨਾਈ । ਸਤਿਗੁਰੂ ਜੀ ਉਦੈ ਸਿੰਘ ਕੀ ਬਹਾਦਰੀ ਦੇਖ ਬੜੇ ਪ੍ਰਸੰਨ ਹੂਏ । 64 ।

## 65. ਸਾਖੀ ਗਧੇ ਕੋ ਸ਼ੇਰ ਕੀ ਖਾਲ ਪਹਿਨਾਨੇ ਕੀ ਚਾਲੀ

ਦੀਵਾਨ ਸਾਹਿਬ ਸਿੰਘ ਸੇ ਬਚਨ ਹੂਆ ਕਿ ਇਸ ਕੀ ਪੋਸ਼ਿਸ਼ ਉਤਾਰ ਕੇ ਕਿਸੀ ਗਧੇ ਤੇ ਮੜ੍ਹਾਇ ਦੀ ਜਾਵੇ । ਹੁਕਮ ਪਾਇ ਸਿੰਘਾਂ ਐਸਾ ਕੀਆ । ਸੰਧਿਆ ਕੇ ਬਾਦ ਇਸੇ ਕਿਲਾ ਅਨੰਦਗੜ੍ਹ ਸੇ ਦੁਰਾਡੇ ਬਾਹਰ ਖੇਤੋਂ ਮੇਂ ਛੋੜਾ ਗਿਆ । ਦਿਵਸ ਚੜ੍ਹੇ ਲੋਗੋਂ ਨੇ ਇਸੇ ਬਾਹਰ ਪੈਲੀਓ ਮੇਂ ਜੌਂ ਛੋਲੇ ਚਰਤਾ ਹੂਆ ਦੇਖਾ ! ਗਾਉਂ ਵਾਸੀ ਪੈਂਚ ਇਕੱਠੇ ਹੋਏ, ਕਿਲਾ ਅਨੰਦਗੜ੍ਹ ਮੇਂ ਆਏ, ਹਾਥ-ਬਾਂਧ ਸਾਰੀ ਵਾਰਤਾ ਸ਼ੇਰ ਕੀ ਸਤਿਗੁਰਾਂ ਸੇ ਸੁਨਾਈ । ਗੁਰੂ ਜੀ ਸੁਨ ਕੇ ਮੁਸਕਰਾਏ । ਦੀਵਾਨ ਸਾਹਿਬ ਸੇ ਬਚਨ ਹੂਆ, ਤੁਸਾਂ ਉਦੈ ਸਿੰਘ ਆਦਿ ਸਿੰਘਾਂ ਕੋ ਗੈਲ ਲੈ ਇਸੇ ਮਾਰ ਕੈ ਭਗਾਇ ਆਓ । ਦੀਵਾਨ ਜੀ ਨੇ ਐਸਾ ਹੀ ਕੀਆ, ਸ਼ੇਰ ਰੂਪੀ ਖੋਤਾ ਭਾਗ ਕੇ ਅਪਨੇ ਮਾਲਕ ਘੁਮਾਰ ਕੇ ਘਰ ਚਲਾ ਗਿਆ । ਪ੍ਰਿਥਮੇਂ ਤਾਂ ਘੁਮਿਆਰ ਇਸੇ ਦੇਖ ਕੇ ਡਰਾ ਬਾਦ ਮੇਂ ਜਬ ਇਹ ਬਾਕੀ ਕੇ ਖੋਤੋਂ ਗੈਲ ਹੀਂਗਨੇ ਲਾਗਾ ਤਬੇ ਮਾਲਕ ਇਸੇ ਪਛਾਨ ਲੀਆ । ਇਹ ਵਾਰਤਾ ਨਗਰ-ਵਾਸੀ ਕਿਸੇ ਸਿੱਖ ਨੇ ਕਿਲਾ ਅਨੰਦਗੜ੍ਹ ਮੇਂ ਜਾਇ ਸਤਿਗੁਰਾਂ ਸੇ ਸੁਨਾਈ । ਗੁਰੂ ਜੀ ਸੁਨ ਕੇ ਬੜੇ ਹੱਸੇ । ਬਚਨ ਹੋਆ 'ਭਾਈ ਖਾਲਸਾ ! ਇਹ ਕਉਤਕ ਹਮ ਤੁਸਾਂ ਕੋ ਦਿਖਾਇਆ ਹੈ । ਭਾਈ ਸਿੱਖੋ ! ਅਸੀਂ ਤੁਸਾਂ ਕੋ ਸਰਗੁਨ ਸਰੂਪ ਸ੍ਰੀ ਅਸਿਕੇਤ ਜੀ ਕਾ ਬਾਣਾ ਪਹਿਰਾਇਆ ਹੈ, ਜਬ ਤੀਕ ਸਿੰਘ ਨਾਉਂ ਤੇ ਬਾਣੇ ਕੀ ਲਾਜ ਪਾਲੋਗੇ, ਤੁਸਾਂ ਕੋ ਕੋਈ ਤਾਕਤ ਦਬਾਇ ਨਹੀਂ ਸਕੇਗੀ । ਜਦ ਤੁਸੀਂ ਫਿਰ

ਪਿਛਲੀ ਜਾਤ ਪਾਤ ਮੇਂ ਜਾਇ ਰਲੈਂਗੇ ਤਾਂ ਤੁਜਾਂ ਕਾ ਵੀ ਏਸ ਗਧੇ ਵਾਲਾ ਹਾਲ ਹੋਏਗਾ ।'

ਇਤਨਾ ਬਚਨ ਕਹਿ ਕੇ ਸਿੰਘਾਸਨ ਤੇ ਖਲੇ ਹੋ ਸ਼ਸਤਰਾਂ ਵਲ ਦੇਖਨੇ ਲਾਗੇ । ਭਾਈ ਰਾਮ ਸਿੰਘ ਸਿਗਲੀਗਰ ਕੋ ਥਾਪਨਾ ਦਈ । ਅਗਲੇ ਵਰਖ ਸਤਰਾਂ ਸੈ ਛਪਿੰਜਾ ਕੀ ਵੈਸਾਖੀ ਤੇ ਚਾਰੋਂ ਦਿਸ਼ਾ ਸੇ ਖਾਲਸਾ ਹੁਮ-ਹੁਮਾਇਕੇ ਦਰਸ਼ਨ ਪਾਨੇ ਸ੍ਰੀ ਅਨੰਦਪੁਰ ਆਇਆ । ਸਿੰਘਾਂ ਦੇ ਤਨ ਤੇ ਸਜੇ ਸੁਰਮਈ ਬਸਤਰ ਤੇ ਸ਼ਸਤਰ ਚਾਰੋਂ ਦਿਸ਼ਾ ਸਾਵਨ ਮਾਸ ਕੀਆਂ ਕਾਲੀਆਂ ਘਟਾਂ ਦੇ ਵਾਂਗ ਚਮਕ ਰਹੇ ਸੀ । ਇਸੀ ਵਰਖ ਪੋਠੋਹਾਰ ਸੇ ਆਇ ਰਹੀ ਸਿੱਖ ਸੰਗਤ ਕੋ ਜੇਠ ਸੁਦੀ ਪੰਚਮੀ ਕੇ ਦਿਹੁੰ ਨੂਹ ਗਾਂਉਂ ਕੇ ਰੰਘੜਾਂ ਲੂਟ ਲੀਆ, ਸੰਗਤ ਅਨੰਦਪੁਰ ਗੁਰ ਦਰਬਾਰ ਮੇਂ ਫਰਿਆਦੀ ਹੋਈ, ਕਹਾ ਮਹਾਰਾਜ ! ਹਮੇਂ ਉਚੀ ਸੇ ਆਪ ਕਾ ਨਾਉਂ ਲੀਆ ਪਰੰਤੂ ਕਿਸੇ ਨੇ ਧਿਆਨ ਤੀਕ ਨਹੀਂ ਦੀਆ । ਸਤਿਗੁਰਾਂ ਸਾਰੀ ਬਾਰਤਾ ਸੁਨ ਅਗਲੇ ਦਿਵਸ ਸਾਹਿਬਜ਼ਾਦਾ ਅਜੀਤ ਸਿੰਘ ਕੀ ਜਥੇਦਾਰੀ ਨੀਚੇ ਉਦੈ ਸਿੰਘ ਆਦਿ ਸੇ ਸਿੰਘਾਂ ਕੋ ਰਵਾਨਾ ਕੀਆ, ਇਨ੍ਹਾਂ ਰਮਾਂ-ਰਮੀ ਜਾਇ ਨੂੰਹ ਗਾਂਉਂ ਵਾਲੋਂ ਕੀ ਚੰਗੀ ਖੁੰਬ ਠੱਪੀ । ਇਨ ਕੇ ਆਗੂ ਕੇਸੋਰਾਮ ਰੰਘੜ ਕੋ ਪਕੜ ਅਨੰਦਪੁਰ ਮੇਂ ਲੈ ਆਂਦਾ । ਗੁਰੂ ਜੀ ਨੇ ਇਸੇ ਭੂਲ ਮਾਨਨੇ ਸੇ ਛੋਰ ਦੀਆ । ਅਗਲੇ ਵਰਖ ਸਾਲ ਸਤਰਾਂ ਸੈ ਸਤਵੰਜਾ ਸਾਵਨ ਵਦੀ ਛਟਕੇ ਦਿਹੁੰ ਰਾਜਾ ਅਜਮੇਰ ਚੰਦ ਨੇ ਲਵਪੁਰ ਜਾਂਦੇ ਪੈਂਦੇ ਖਾਨ ਤੇ ਦੀਨਾ ਬੇਗ ਕੋ ਚਢਾਇ ਆਂਦਾ, ਇਨ ਕੀ ਗੰਲ ਏਕ ਪਹਿਰ ਜੰਗ ਹੁਈ । ਦੋਵੇਂ ਸਰਦਾਰ ਜ਼ਖਮੀ ਹੋਇ ਤੇ ਸਾਥੀ ਮਰਵਾਇ ਲਵਪੁਰ ਕੀ ਤਰਫ਼ ਭਾਗ ਗਏ ।65।

## 66. ਸਾਖੀ ਤੀਨ ਦਿਹੁੰ ਰਾਜਯੋਂ ਕੀ ਜੰਗ ਤੇ ਖਾਲਸੇ ਕੀ ਜੀਤ ਕੀ ਚਾਲੀ

ਅਗਲੇ ਸਾਲ ਸੰਮਤ ਸਤਰਾਂ ਸੈ ਸਤਵੰਜਾ ਭਾਦਵ ਪ੍ਰਵਿਸ਼ਟੇ ਉਨੱਤੀਸ ਵੀਰਵਾਰ ਕੇ ਦਿਹੁੰ ਰਾਜਾ ਅਜਮੇਰ ਚੰਦ ਨੇ ਘਾਤ ਪਾਇ ਅਨੰਦਗਢ ਸੇ ਦੁਰਾਡੇ ਕਿਲਾ ਤਾਰਾਗਢ ਤੇ ਆਇ ਹਮਲਾ ਕੀਆ । ਖਾਲਸੇ, ਸਾਹਿਬਜ਼ਾਦਾ ਅਜੀਤ ਸਿੰਘ ਕੀ ਜਥੇਦਾਰੀ ਨੀਚੇ ਪਰਬਤੀ ਰਾਜਯੋਂ ਕੇ ਚੰਗੇ ਦਾਂਤ ਖੱਟੇ ਕੀਏ । ਏਕ ਪਹਿਰ ਬੜੀ ਮਾਅਰਕੇ ਕੀ ਜੰਗ ਹੁਈ ! ਸਤਿਗੁਰਾਂ ਕਿਲਾ ਅਨੰਦਗਢ ਸੇ ਭਾਈ ਉਦੈ ਸਿੰਘ ਕੀ ਸਰਕਰਦਗੀ ਨੀਚੇ ਸਵਾ ਸੌ ਸਿੰਘਾਂ ਦਾ ਏਕ ਜਥਾ ਭੇਜਾ । ਰਾਜਾ ਅਜਮੇਰ ਚੰਦ ਸਾਥੀ ਮਰਵਾਇ ਹਾਰ ਖਾਇ ਕੇ ਭਾਗ ਨਿਕਲਾ । ਏਸ ਧਰਮ ਜੁੱਧ ਮੇਂ ਖਾਲਸੇ ਕੀ ਫਤੇ ਹੁਈ । ਸਿਖਾਂ ਕੀ ਤਰਫ ਸੇ ਇਸ ਜੰਗ ਮੇਂ ਭਾਈ ਈਸ਼ਰ ਸਿੰਘ, ਕਲਿਆਨ ਸਿੰਘ ਤੇ ਸੰਗਤ ਸਿੰਘ ਆਦਿ ਮੁਖੀਏ ਸਾਮ੍ਹੇ ਮਾਥੇ ਜੂਝ ਕੇ ਸ਼ਹੀਦੀਆਂ ਪਾਇ ਗਏ ।[1]

ਪਰਬਤੀ ਰਾਜਯੋਂ ਕਾ ਮੁਖੀਆ ਰਾਜਾ ਘੁਮੰਡ ਚੰਦ ਮੈਦਾਨੇ ਜੰਗ ਮੇਂ ਸਖਤ ਜ਼ਖ਼ਮੀ

---

1. ਈਸ਼ਰ ਸਿੰਘ ਬੇਟਾ ਕੇਵਲ ਕਾ ਪੋਤਾ ਆੜੂ ਕਾ ਬਿੰਜਲਉਤ, ਕਲਿਆਨ ਸਿੰਘ ਬੇਟਾ ਦਿਆਲ ਦਾਸ ਕਾ, ਪੋਤਾ ਮਾਈਦਾਸ ਕਾ ਬੰਝਰਉਤ, ਸੰਗਤ ਸਿੰਘ ਬੇਟਾ ਬਿੰਨੈ ਉਪਲ ਕਾ...ਵਾਸੀ ਅੰਬ ਮਾੜੀ ਪ੍ਰਗਨਾ ਲਾਹੌਰ...ਸਾਲ ਸਤਰਾਂ ਸੈ ਸਤਵੰਜਾ ਭਾਦਵ ਪ੍ਰਵਿਸ਼ਟੇ ਉਨੱਤੀਸ ਵੀਰਵਾਰ ਕੇ ਦਿਹੁੰ । ਗੁਰੂ ਕੇ ਸ਼ਹਿਜ਼ਾਦੇ ਅਜੀਤ ਸਿੰਘ ਕਾ ਬਚਨ ਪਾਇ ਕਿਲਾ ਤਾਰਾਗਢ ਕੇ ਮਲਹਾਨ ਪ੍ਰਗਨਾ ਤਾਰਾਪੁਰ, ਏਕ ਪਹਿਰ ਘੋਰ ਜੁਧ ਕਰ ਕੇ ਘਣੇ→

ਹੂਆ। ਸਤਿਗੁਰਾਂ ਆਗੇ ਸੇ ਸਾਰੀਆਂ ਚੌਂਕੀਆਂ ਕੇ ਸਰਦਾਰਾਂ ਕੋ ਚੌਕਸ ਕਰ ਦੀਆ। ਰਾਜਾ ਅਜਮੇਰ ਚੰਦ ਆਪਣੀ ਹਾਰ ਹੋਈ ਵੇਖ ਬੜਾ ਘਬਰਾਇਆ – ਕਹਿਨੇ ਲਾਗਾ – ਅਬ ਕੌਨ ਸਾ ਮੁਖ ਲੈ ਕੇ ਪੀਛੇ ਜਾਵਾਂਗੇ, ਅਬ ਤੋ ਲੜ-ਮਰਨਾ ਹੀ ਅੱਛਾ ਹੋਇਗਾ। ਇਸ ਤਰ੍ਹਾਂ ਗੀਟੀਆਂ ਗਿਣਤੇ ਰਾਤਰੀ ਬਿਤੀਤ ਕੀ, ਦਿਹੁੰ ਚੜ੍ਹੇ ਫਿਰ ਜੰਗ ਕੀ ਤਿਆਰੀ ਕੀ।

ਅਗਲੇ ਦਿਵਸ 30 ਭਾਦਰੋਂ ਸ਼ੁਕਰਵਾਰ ਕੇ ਦਿਵਸ ਰਾਜਾ ਅਜਮੇਰ ਚੰਦ ਨੇ ਕਿਲ੍ਹਾ ਫਤੇਗਢ ਤੇ ਮਾਰੂ ਹਮਲਾ ਕਰ ਦੀਆ। ਇਹ ਕਿਲਾ ਅਧੂਰਾ ਅਜੇ ਬਨ ਰਹਾ ਥਾ, ਇਸ ਕੀ ਏਕ ਦੀਵਾਰ ਕਿਲਾ ਕੇਸਗਢ ਕੇ ਤਰਫ ਕੀ ਅਧੂਰੀ ਸੀ। ਕਿਲੇ ਕਾ ਜਥੇਦਾਰ ਭਗਵਾਨ ਸਿੰਘ ਥਾ, ਖਾਲਸੇ ਇਸ ਕੀ ਜਥੇਦਾਰੀ ਹੇਠ ਵਧੀ ਆ ਰਹੀ ਪਰਬਤੀ ਫੌਜ ਦੇ ਆਹੂ ਲਾਹ ਸੁੱਟੇ। ਢਾਈ ਪਹਿਰ ਦੂੰਹ ਤਰਫੀਂ ਬੜਾ ਬਗਮੇਲ ਜੰਗ ਹੂਆ, ਕਾਈ ਦਕੀਕਾ ਬਾਕੀ ਨਾ ਰਹਾ। ਸੂਰਜ ਅਸਤ ਹੋ ਜਾਨੇ ਕੇ ਉਪਰੰਤ ਜੰਗ ਬੰਦ ਹੋਈ। ਏਸ ਧਰਮ ਜੁਧ ਮੇਂ ਭਗਵਾਨ ਸਿੰਘ, ਜਵਾਹਰ ਸਿੰਘ ਆਦਿ ਕਈ ਸਿੰਘੋ ਨੇ ਸ਼ਹਾਦਤ ਪਾਈ।[1] ਰੈਨ ਬਿਤੀਤ ਹੋਇ ਜਾਨੇ ਕੇ ਉਪਰੰਤ ਰਾਜਾ ਅਜਮੇਰ ਚੰਦ ਨੇ ਇਕੱਤੀਸ ਭਾਦਰੋਂ ਦਿਨ ਸ਼ਨੀਵਾਰ ਕੋ ਕਿਲਾ ਅਗੰਮ ਗੜ੍ਹ ਤੇ ਜ਼ੋਰਦਾਰ ਹਮਲਾ ਕੀਆ। ਡੇਢ ਪਹਿਰ ਜ਼ੋਰ-ਅਜ਼ਮਾਈ ਕੇ ਬਾਦ ਕਿਲਾ ਫਤੇ ਨਾ ਹੋਇ ਸਾਕਾ, ਪੀਛੇ ਹਟਣਾ ਪਿਆ। ਏਸ ਦਿਹੁੰ ਭਾਈ ਬਾਘ ਸਿੰਘ, ਭਾਈ ਘਰਬਾਰਾ ਸਿੰਘ ਆਦਿ ਸਿੰਘਾਂ ਸਾਮ੍ਹੇ ਮਾਥੇ ਜੂਝ ਕੇ ਸ਼ਹਾਦਤਾਂ ਪਾਈਆਂ।[2] ਤੀਨ ਦਿਹੁੰ ਕੀ ਜੰਗ ਨੇ

---

→ਪਰਬਤੀ ਮਾਰ ਸਾਹਮੇਂ ਮਾਥੇ ਰਣ ਮੇਂ ਜੂਝ ਕਰ ਸ਼ਹਾਦਤਾਂ ਪਾਇ ਗਏ। ਘੁਮੰਡ ਚੰਦ ਬੇਟਾ ਗੰਭੀਰ ਚੰਦ ਕਾ, ਭਾਈ ਉਦੈ ਸਿੰਘ ਕੇ ਹਾਥ ਸ਼ੇ ਘਾਇਲ ਹੂਆ।

[ਭੱਟ ਵਹੀ ਤੂਮਰ ਬਿੰਜਲਉਂਤੋਂ ਕੀ

1. ਭਗਵਾਨ ਸਿੰਘ ਬੇਟਾ ਮਨੀ ਸਿੰਘ ਕਾ, ਪੋਤਾ ਮਾਈਦਾਸ ਕਾ...ਪੁਆਰ ਜਵਾਹਰ ਸਿੰਘ ਬੇਟਾ ਲਖੀਏ ਕਾ, ਪੋਤਾ ਗੋਧੂ ਕਾ ਬੜਤੀਆ ਕਨਾਵਤ, ਨੰਦ ਸਿੰਘ ਬੇਟਾ ਆਲਮ ਸਿੰਘ ਕਾ, ਪੋਤਾ ਦਰੀਆ ਕਾ...ਪੁਆਰ ਜਲਹਾਨਾਂ ਆਦਿ—ਸਾਲ ਸਤਰਾਂ ਸੈ ਸਤਵੰਜਾ ਭਾਦਵਾ ਪ੍ਰਵਿਸ਼ਟੇ ਤੀਸ ਗੁਰੂਵਾਰ ਕੇ ਦਿਹੁੰ ਗੁਰੂ ਕਾ ਬਚਨ ਪਾਇ ਕਿਲਾ ਫਤੇਗਢ ਪਰਗਨਾ ਸਹੋਟਾ ਕੇ ਮਲਹਾਨ ਸਾਮ੍ਹੇ ਮਾਥੇ ਜੂਝ ਕਰ ਮਰੇ, ਆਗੇ ਗੁਰੂ ਭਾਣੇ ਕਾ ਖਾਬਿੰਦ, ਗੁਰੂ ਕੀ ਗਤਿ ਗੁਰੂ ਜਾਨੇ।

[ਭੱਟ ਵਹੀ ਜਦੋਬੰਸੀਆਂ ਕੀ, ਖਾਤਾ ਬੜਤੀਏ ਕਨਉਂਤੋਂ ਕਾ

2. ਬਾਘ ਸਿੰਘ ਬੇਟਾ ਰਾਇ ਸਿੰਘ ਕਾ, ਪੋਤਾ ਮਾਈਦਾਸ ਕਾ...ਘਰਬਾਰਾ ਸਿੰਘ ਬੇਟਾ ਨਾਨੂੰ ਸਿੰਘ ਕਾ, ਪੋਤਾ ਬਾਘੇ ਕਾ...ਵਾਸੀ ਦਿਲਵਾਲੀ ਆਦਿ ਸਿੱਖਾਂ—ਸਾਲ ਸਤਰਾਂ ਸੈ ਸਤਵੰਜਾ ਭਾਦਵ ਦਿਹੁੰ ਇਕੱਤੀਸ ਸ਼ਨੀਵਾਰ ਕੇ ਦਿਵਸ ਗੁਰੂ ਕਾ ਬਚਨ ਪਾਇ ਕਿਲਾ ਅਗੰਮਗਢ ਪਰਗਨਾਂ ਪੂਰਾ ਕੇ ਮਲਹਾਨ ਪਰਬਤੀ ਰਾਜਯੋਂ ਕੇ ਗੈਲ ਡੇਢ ਪਹਿਰ ਘੋਰ ਜੁਧ ਕਰਕੇ ਸ੍ਹਾਮੇਂ ਮਾਥੇ ਜੂਝ ਕਰ ਸੁਆਸ ਦੀਏ।

[ਭੱਟ ਵਹੀ ਤਲਉਂਢਾ ਪਰਗਨਾਂ ਜੀਂਦ, ਖਾਤਾ ਜਲ੍ਹਾਨੇ ਪੁਆਰੋਂ ਕਾ

ਰਾਜਾ ਅਜਮੇਰ ਚੰਦ ਕਾ ਹੌਂਸਲਾ ਤੋੜ ਦੀਆ। ਮੈਦਾਨੇ ਜੰਗ ਸੇ ਪੀਛੇ ਹਟ ਸਾਥੀ ਰਾਜਯੋਂ ਸੇ ਵੀਚਾਰ ਕਰਨੇ ਲਗਾ। ਰਾਜਾ ਅਜਮੇਰ ਚੰਦ ਕੀ ਬਾਤੇਂ ਸੁਨ ਸਭ ਸ਼ੋਕ ਸਮੁੰਦਰ ਮੇਂ ਡੂਬ ਗਏ, ਕਿਸੀ ਨੇ ਆਗੇ ਸੇ ਜਬਾਬ ਨ ਦੀਆ। ਇਕ ਦੂਸਰੇ ਕੀ ਤਰਫ ਦੇਖਨੇ ਲਾਗੇ! ਰਾਜਾ ਕੇਸਰੀ ਚੰਦ ਜਸਵਾਰੀਆ ਉਸ ਸਮੇਂ ਪਰਬਤੀ ਰਾਜਯੋਂ ਮੇਂ ਮਾਨਾ ਹੂਆ ਜੋਧਾ ਥਾ। ਇਸ ਸਭ ਰਾਜਯੋਂ ਕੀ ਦਸ਼ਾ ਦੇਖ ਮੁਖ ਥੀਂ ਇਹ ਕਹਾ, 'ਖਾਮੋਸ਼ੀ ਕਿਉਂ ਛਾਇ ਗਈ ਹੈ, ਕੌਨ ਸਾ ਮੁਖ ਜਾਇ ਸਵਾਣੀਆਂ ਕੋ ਦਿਖਾਇੰਗੇ ?'

ਰਾਜਾ ਕੇਸਰੀ ਚੰਦ ਨੇ ਸਭਸ ਕੀ ਤਰਫ ਦੇਖ ਕਹਾ, ਰਾਜਨ! ਹਮ ਪੀਛੇ ਤੋ ਜਾਇ ਨਹੀਂ ਸਾਕਤੇ—ਹੁਣ ਤਾਂ ਜੀਤ ਜਾਂ ਮੌਤ ਦੋਹਾਂ ਮੇਂ ਸੇ ਏਕ ਹਮੇਂ ਹਾਸਲ ਕਰਨੀ ਪਏਗੀ। ਇਸ ਕਸਮ ਖਾਇ ਕੇ ਕਹਾ ਭਾਈਓ! ਮੈਂ ਕੱਲ ਕੀ ਜੰਗ ਖ਼ੁਦ ਆਗੇ ਹੋਇ ਕੇ ਲੜੂੰਗਾ। ਮੈਂ ਦੇਖੂੰ ਕਿ ਮੇਰੇ ਸਾਹਵੇਂ ਕੌਨ ਆਤਾ ਹੈ। ਮੈਂ ਇਹ ਸਭਾ ਮੇਂ ਬਤਲਾਇ ਦੇਤਾ ਹੂੰ ਕਿ ਖੁਦਾ ਨਿਖਾਸਤਾ ਮੁਝੇ ਹਾਰ ਹੂਈ ਤੋ ਜ਼ਿੰਦਾ ਵਾਪਸ ਨਹੀਂ ਆਊਂਗਾ, ਵਹਾਂ ਹੀ ਲੜ ਕੇ ਮਰ ਜਾਊਂਗਾ। ਏਸ ਕਾ ਵਜ਼ੀਰ ਦੀਵਾਨ ਕਰਮਚੰਦ ਬੋਲਾ, ਰਾਜਨ! ਜਿਨ ਲੋਗੋਂ ਕੇ ਗੈਲ ਆਪ ਕਾ ਸੂਬ੍ਹਾ ਮੁਕਾਬਲਾ ਹੋਨਾ ਹੈ, ਉਹ ਸਿਰ ਪੈ ਖਫਨ ਬਾਂਧ ਕੇ ਜਾਨ ਕੀ ਬਾਜ਼ੀ ਲਾਇ ਬੈਠੇ ਹੈਂ। ਤੀਨ ਦਿਵਸ ਆਪ ਨੇ ਦੇਖ ਹੀ ਲੀਆ ਹੈ ਕਿ ਕਿਆ ਹੋਤਾ ਰਹਾ ਹੈ, ਅਬ ਕਿਆ ਕੀਆ ਜਾਏ। ਨਿਕਟ ਬੈਠੇ ਬੁੱਢੇ ਵਜ਼ੀਰ ਪਰਮਾਨੰਦ ਨੇ ਕਿਹਾ ਕਿ ਕੱਲ ਕੀ ਜੰਗ— ਗੁਰੂ ਕੇ ਸਾਤ ਕਿਲੋਂ ਮੇਂ ਸੇ ਲੋਹਗਢ ਕੇ ਕਿਲੇ ਕੇ ਸਿਖੋਂ ਗੈਲ ਲਰੀ ਜਾਏ, ਠੀਕ ਰਹੇਗੀ। ਦੇਖਨਾਂ ਅਬ ਯਹ ਹੈ ਕਿ ਲੋਹਗਢ ਕਿਲ੍ਹੇ ਕਾ ਦਰਵਾਜ਼ਾ ਬੜਾ ਮਜ਼ਬੂਤ ਹੈ ਤੇ ਇਸੇ ਕੈਸੇ ਤੋੜਾ ਜਾਏਗਾ। ਬੁੱਢੇ ਵਜ਼ੀਰ ਕੀ ਬਾਤ ਸੁਨ ਦੀਵਾਨ ਕਰਮਚੰਦ ਫਿਰ ਬੋਲਾ ਕਿ ਕਿਲ੍ਹੇ ਕਾ ਦਰਵਾਜ਼ਾ ਤੋੜਨਾ ਕਾਈ ਬੱਚਿਓਂ ਕੀ ਬਾਤ ਨਹੀਂ, ਇਸੇ ਅੱਛੀ ਤਰ੍ਹਾਂ ਸੋਚ ਲੈਨਾ ਚਾਹੀਏ। ਵਜ਼ੀਰ ਪਰਮਾਨੰਦ ਫਿਰ ਬੋਲਾ ਅਬ ਤੋ ਲੜੇ ਮਰੇ ਹੀ ਖਹਿੜਾ ਛੂਟੇਗਾ, ਦੇਖੀਏ ਮੈਂ ਆਪ ਕੋ ਬਤਲਾਤਾ ਹੂੰ ਕਿ ਸੁਬਹ ਏਕ ਹਾਥੀ ਜਿਸੇ ਮਦ ਪੀਲਾਏ ਤਿਆਰ ਕੀਆ ਜਾਏ ਤੇ ਉਸ ਕੇ ਸਿਰ ਪੈ—ਏਕ ਜਾਂ ਦੋਇ ਫੁਲਾਦੀ ਤਵੀਆਂ ਬਾਂਧ ਉਸ ਤੇ ਦੋਧਾਰੀ ਸਾਂਗ ਖੀਂਚ ਕੇ ਬਾਂਧ ਦੀ ਜਾਏ ਤੋ ਹੱਛਾ ਰਹੇਗਾ।66।

## 67. ਸਾਖੀ ਦੁਨੀ ਚੰਦ ਕੀ ਕਿਲਾ ਅਨੰਦਗੜ੍ਹ ਸੇ ਭਾਗਨੇ ਕੀ ਚਾਲੀ

ਕਿਲ੍ਹਾ ਅਨੰਦ ਗੜ੍ਹ ਮੇਂ ਸੰਧਿਆ ਕੇ ਬਾਦ ਸੂਹੀਏ ਸਿੱਖ ਚਤਰ ਸਿੰਘ ਬਰਾੜ ਨੇ ਆਇ ਆਜ ਕੀ ਸਾਰੀ ਵਿਥਿਆ ਸਤਿਗੁਰਾਂ ਸੇ ਸੁਣਾਈ, ਜਿਸੇ ਸੁਨ ਗੁਰੂ ਜੀ ਮੁਸਕਰਾਏ। ਬਚਨ ਹੋਆ, ਸਾਡਾ ਪੰਥ ਦਾ ਰਾਖਾ ਮਹਾਂਕਾਲ ਹੈ। ਸ੍ਰੀ ਮੁਖ ਥੀਂ ਇੰਜ ਉਚਾਰਨ ਕੀਆ —

ਮਹਾਂ ਕਾਲ ਰਖਵਾਰ ਹਮਾਰੋ। ਮਹਾਂ ਲੋਹ ਮੈਂ ਕਿੰਕਰ ਥਾਰੋ।

ਗੁਰੂ ਜੀ ਕਾ ਵਾਕ ਸੁਨ ਭਾਈ ਆਲਮ ਸਿੰਘ ਨੱਚਨਾ ਬੋਲਾ, ਜੀ ਗਰੀਬਨਿਵਾਜ਼! ਇੰਨਾਂ ਤੋ ਬਤਾਈਏ ਕਿ ਸੁਬਹ ਜਿਹੜੀ ਬਲਾ ਕਿਲ੍ਹਾ ਲੋਹਗੜ੍ਹ ਤੇ ਆਇ ਰਹੀ ਹੈ, ਇਸ ਕਾ ਟਾਕਰਾ ਕੌਣ ਕਰੇਗਾ। ਸਤਿਗੁਰਾਂ ਕਹਾ—ਆਲਮ ਸਿੰਘ ਤੈਂ ਠੀਕ ਪੂਛਾ ਹੈ ਤਾਂ ਕਿ ਸਰਬੱਤ ਖਾਲਸੇ ਥੀਂ ਪਤਾ ਲਾਗ ਜਾਏ ਕਿ ਮਦਮਸਤ ਕੁੰਚਰ ਕਾ ਮੁਕਾਬਲਾ ਕੈਸੇ ਤੇ ਕਿਸ

ਤਰ੍ਹਾਂ ਹੋਇਗਾ। ਦੇਖ ਭਾਈ ਸਿਖਾ ! ਉਹ ਤਾਂ ਰਾਜਯੋਂ ਕਾ ਮਸਤ ਹਾਥੀ ਕਿਲਾ ਲੋਹਗੜ੍ਹ ਕਾ ਦਰਵਾਜ਼ਾ ਤੋੜਨੇਂ ਆਏਗਾ। ਸਾਡਾ ਮਸਤ ਹਾਥੀ ਪੂਜੇ ਹੂਏ ਗੁਰੂ ਕੇ ਸਿੱਖ ਭਾਈ ਸਾਲੋ ਕਾ ਪੋਤਾ ਦੁਨੀ ਚੰਦ[1] ਜੋ ਸਾਮ੍ਹੇਂ ਬੈਠਾ ਹੈ, ਇਹ ਉਸੇ ਮਾਰ ਭਗਾਏਗਾ। ਦੁਨੀ ਚੰਦ ਨੇ ਇਹ ਬਚਨ, ਗੁਰੂ ਜੀ ਦੇ ਮੁਖ ਥੀਂ ਸੁਨ ਸੋਚਾ, ਕਿ ਮੇਰੀ ਮਿਰਤੂ ਕਾ ਸਮਾਂ ਆਇ ਗਿਆ ਹੈ। ਗੁਰੂ ਜੀ ਮੁਝੇ ਨਿਹੱਕ ਮਰਵਾਇ ਦੇਨੇ ਲਾਗੇ ਹੈਂ। ਹਾਥੀ ਤੇ ਬੰਦੇ ਕਾ ਕਿਆ ਮੁਕਾਬਲਾ, ਇਹ ਗਿਣਤੀਆਂ ਗਿਨਤਾ ਉਠ ਕੇ ਆਪਨੇ ਅਸਥਾਨ ਤੇ ਆਇਆ। ਟਿਕੀ ਰਾਤ ਦੁਨੀ ਚੰਦ ਉਠ ਕੇ, ਮੁਖੀ ਸਿਖਾਂ ਪਾਸ ਜਾਇ ਫਰਿਆਦੀ ਹੂਆ—ਬੇਨਤੀ ਕੀ ਕਿ ਤੁਸੀਂ ਗੁਰੂ ਜੀ ਸੇ ਕਹੋ ਕਿ ਹਾਥੀ ਕਾ ਮੁਕਾਬਲਾ ਕਿਸੀ ਔਰ ਢੰਗ ਸੇ ਕੀਆ ਜਾਏ। ਭਾਈ ਦਯਾ ਸਿੰਘ ਆਦਿ ਸਾਰਿਆਂ ਇਸੇ ਸਮਝਾਇਆ ਕਹਾ, ਦੁਨੀ ਚੰਦਾ ! ਤੂੰ ਭਾਗਾਂ ਵਾਲਾ ਸਿੱਖ ਹੈਂ, ਮਦਮਸਤ ਹਾਥੀ ਕੋ ਭਗਾਨੇ ਕਾ ਸੇਹਰਾ ਗੁਰੂ ਜੀ ਨੇ ਤੁਮ੍ਹੇ ਦੀਆ ਹੈ। ਤੂੰ ਧੀਰਜ ਰਾਖ, ਤੇਰੀ ਜੀਤ ਹੋਇਗੀ। ਇਸੇ ਸ਼ਾਂਤੀ ਨਾ ਆਈ। ਇਹ ਭਾਈ ਦਯਾ ਸਿੰਘ ਆਦਿ ਮੁਖੀ ਸਿਖਾਂ ਸੇ ਮਾਯੂਸ ਹੋਇ ਭਾਈ ਉਦੈ ਸਿੰਘ ਪਾਸ ਆਇ ਗਿਆ।

ਹਾਥ ਬਾਂਧ ਘਿਗਆਇ ਕੇ ਬੋਲਾ, ਤੁਸੀਂ ਖਾਲਸਾ ਪੰਥ ਕੇ ਜਥੇਦਾਰ ਹੈਂ—ਆਪ ਜਾਇ ਕੇ ਸਤਿਗੁਰਾਂ ਕੋ ਸਮਝਾਏਂ, ਮੈਨੂੰ ਨਾਹੱਕ ਖੂਨੀ ਹਾਥੀ ਸੇ ਨਾ ਮਰਵਾਏਂ। ਅਗਰ ਨਾ ਮਾਨੇਂ ਤਾਂ ਯਾਦ ਰੱਖੀਏ, ਆਜ ਮੇਰੀ ਵਾਰੀ ਹੈ ਕੱਲ ਕੋ ਤੁਸਾਂ ਕੀ ਵਾਰੀ ਭੀ ਆ ਜਾਏਗੀ। ਰਾਜਯੋਂ ਕੈ ਗੈਲ ਮੁਕਾਬਲਾ ਕਰਨਾ ਠੀਕ ਨਹੀਂ,—ਉਨ ਕੀ ਪੀਠ ਤੇ ਹਕੂਮਤ ਹਿੰਦ ਹੈ, ਆਖਰ ਜੀਤ ਉਨੋਂ ਕੀ ਹੋਨੀ ਹੈ। ਅਗਰ ਗੁਰੂ ਜੀ ਹਠ ਨਹੀਂ ਛੋਡਤੇ ਤਾਂ ਹਮੇਂ ਇਨ੍ਹੇ ਤਿਆਗ ਕੇ ਸੋਢੀ ਨਿਰੰਜਨ ਰਾਇ ਪਾਸ ਕਰਤਾਰ ਪੁਰੇ ਜਾਂ ਮਾਤਾ ਪੰਜਾਬ ਕੁਇਰ ਪਾਸ ਖੁਰਵੱਧੀ ਚਲੇ ਜਾਨਾਂ ਠੀਕ ਰਹੇਗਾ। ਇਨ ਦੋਹਾਂ ਦਾ ਕਿਸੀ ਕੇ ਗੈਲ ਕਾਈ ਝਗੜਾ ਨਹੀਂ। ਜਬ ਹਮ ਇਨ ਦੋਨੋਂ ਮੇਂ ਸੇ ਏਕ ਕੇ ਪਾਸ ਜਾਏਗਾ ਤਾਂ ਹਮਾਰਾ ਯਹਾਂ ਸੇ ਜ਼ਿਆਦਾ ਸਤਿਕਾਰ ਹੋਇਗਾ। ਭਾਈ ਉਦੈ ਸਿੰਘ ਨੇ ਦੇਖਾ ਕਿ ਦੁਨੀ ਚੰਦ ਭਾਵੇਂ ਇਕ ਪੁਜੇ ਹੋਏ ਗੁਰੂ ਕੇ ਸਿੱਖ ਕਾ ਪੁੱਤਰ ਪੋਤਰਾ ਹੈ ਮਗਰ ਦਿਲ ਛੋਰ ਗਿਆ ਹੈ ਤੇ ਕਾਇਰ ਹੋਇ ਕੈ ਭਾਗਨਾਂ ਚਾਹਤਾ ਹੈ। ਭਾਈ ਉਦੈ ਸਿੰਘ ਨੇ ਏਸ ਕੀ ਤਰਫ ਦੇਖਾ ਤੇ ਸਮਝਾਇਆ ਕਹਾ, ਕਿ ਗੁਰੂ ਜੀ ਅੰਤਰਯਾਮੀ ਹੈਂ—ਜੀਤ ਤੇਰੀ ਹੋਇਗੀ। ਜੇ ਤੇਰਾ ਅੰਤ ਸਮਾਂ ਆਇ ਪਹੁੰਚਾ ਹੈ ਤਾਂ ਤੁਝੇ ਕਾਈ ਬਚਾਇ ਨਹੀਂ ਸਕਤਾ। ਤੂੰ ਭਾਗਾਂ ਵਾਲਾ ਸਿੱਖ ਹੈਂ, ਜੇ ਤੂੰ ਜੀਤ ਕੇ ਆਇਆ ਤਾਂ ਵੀ ਤੇ ਜੇ ਸ਼ਹਾਦਤ ਪਾਇ ਗਿਆ ਤਾਂ ਵੀ ਤੇਰਾ ਜਸ ਦੋਹੀਂ ਜਹਾਨੀਂ ਹੋਇਗਾ। ਕਾਇਰ ਹੋਇ ਕੇ ਭਾਗਨਾ ਠੀਕ ਨਹੀਂ। ਅਖੀਰ ਭਾਈ ਦੁਨੀ ਚੰਦ ਉਦੈ ਸਿੰਘ ਸੇ ਮਾਯੂਸ ਹੋਇ ਬਾਬੇ ਬੁੱਢੇ ਕਿਆਂ ਕੇ ਸਾਹਿਬ ਗੁਰਬਖਸ਼ ਸਿੰਘ ਪਾਸ ਆਇਆ। ਇਸੇ ਵੀ ਉਹੋ ਕੁਝ ਕਹਾ,

---

1. ਦੁਨੀ ਚੰਦ ਸਾਲ੍ਹੋ ਕਾ ਪੋਤਾ। ਧਾਲੀਵਾਲ ਜਾਟ ਸਿੱਖ ਹੋਤਾ।34।
ਗਿੱਲਨ ਕਰ ਮਸੰਦ ਜਗ ਜਾਨਾਂ। ਸਭ ਹੀ ਮਾਨਤ ਤਾਂ ਕਰ ਆਨਾ।
ਤਾਂਕੇ ਸੰਗ ਗਿੱਲ ਸਤਪੰਚਾ। ਤਿਨ ਸਬ ਮਿਲ ਕਿਯ ਅਸ ਸੁਪ੍ਰਪੰਚਾ।35।
[ਗੁਰੂ ਪਦ ਪ੍ਰੇਮ ਪ੍ਰਕਾਸ਼—ਬਾਵਾ ਸੁਮੇਰ ਸਿੰਘ (1882 ਈ.)

ਜੋ ਪਹਿਲਾਂ ਸਿੱਖਾਂ ਨੇ ਕਹਾ ਸੀ। ਦੁਨੀ ਚੰਦ ਕੀ ਦਸ਼ਾ ਦੇਖ ਇਸੇ ਸ਼ੇਰ ਸਿੰਘ ਮਜੀਠੀਏ ਵੀ ਬੜਾ ਸਮਝਾਇਆ, ਇਸ ਕਿਸੇ ਏਕ ਕੀ ਏਕ ਨਾ ਮਾਨੀ।

ਇਸ ਸਮੇਂ ਪਹਿਰ ਕੁ ਰੈਣ ਰਹਿ ਗਈ, ਦੁਨੀਚੰਦ ਕਾ ਸਾਥੀ ਕਾਈ ਨਾ ਬਨਾ। ਅਖੀਰ ਭਾਈ ਕੇ ਪਟਵਾਂ ਨਿਵਾਸੀ ਭਾਈ ਸੇਵਾ ਸਿੰਘ ਆਦਿ ਪਾਂਚ ਸਿੱਖਾਂ ਕੋ ਗੈਲ ਲੈ ਭਾਗ ਜਾਨੇ ਕੀ ਤਿਆਰੀ ਕੀ। ਪ੍ਰਿਥਮੇਂ ਇਸ ਕੇ ਸਾਥੀ ਏਕ ਦੀਵਾਰ ਕੇ ਬੁਰਜ ਗੈਲ ਰੱਸਾ ਬਾਂਧ ਆਗੇ ਪੀਛੇ ਹੋਇ ਚੁਪ-ਚਾਪ ਸਾਰੇ ਕਿਲੇ ਸੇ ਬਾਹਰ ਆਇ ਗਏ। ਪੀਛੇ ਸੇ ਜਬ ਦੁਨੀ ਚੰਦ ਰੱਸਾ ਪਕੜ ਨੀਚੇ ਉਤਰਨੇ ਲਾਗਾ, ਭਾਵੀ ਪ੍ਰਬਲ ਜਿਸਮ ਬੋਝਲ ਹੋਨੇ ਕੀ ਵਜ੍ਹਾ ਸੇ ਰੱਸਾ ਟੂਟ ਗਿਆ। ਏਕ ਦਾਂਇ ਪਾਉਂ ਕੋ ਕੁਝ ਚੋਟ ਆਇ ਗਈ। ਇਸ ਕੇ ਸਾਥੀ ਇਸੇ ਗੈਲ ਲੈ ਚਲਦੇ ਬਨੈ। ਦਿਵਸ ਚੜ੍ਹੇ ਸ੍ਰੀ ਆਸਾ ਜੀ ਕੀ ਵਾਰ ਕੀ ਸਮਾਪਤੀ ਉਪਰੰਤ ਗੁਰੂ ਜੀ ਕੇ ਪੂਛਨੇ ਸੇਂ ਭਾਈ ਸ਼ੇਰ ਸਿੰਘ ਨੇ ਰਾਤ ਕੀ ਸਾਰੀ ਵਾਰਤਾ ਸੁਨਾਈ। ਸਤਿਗੁਰੂ ਜੀ ਮੁਸਕਰਾਏ, ਬਚਨ ਹੋਆ ਕਿ ਜਿਸ ਮੌਤ ਸੇ ਡਰਤਾ ਦੁਨੀਚੰਦ ਕਾਇਰ ਹੋਇ ਜਹਾਂ ਸੇ ਭਾਗ ਗਿਆ ਹੈ, ਉਹ ਮੌਤ ਉਸ ਕੇ ਆਗੇ ਮੂੰਹ ਪਾੜੀ ਖੜੀ ਹੈ। ਦੁਨੀ ਚੰਦ ਸਣੇ ਸਾਥੀਆਂ ਰਸਤੇ ਕਾ ਪੰਧ ਮੁਕਾਇ ਰਮਾਂ-ਰਮੀਂ ਮਜੀਠੇ ਨਗਰ ਜਾਇ ਪਹੁੰਚਿਆ। ਰਾਤ ਕੇ ਸਮੇਂ ਭਾਵੀ ਪ੍ਰਬਲ ਇਹ ਚਾਰਪਾਈ ਸੇ ਨੀਚੇ ਉਤਰ ਜੁੱਤੀ ਪਾਨੇ ਲਾਗਾ ਤਾਂ ਸਰਪ ਨੇ ਐਸਾ ਡੰਗ ਮਾਰਾ ਜਿਸ ਸੇ ਏਸ ਕੀ ਮਿਰਤੂ ਹੋਇ ਗਈ। ਕੁਝ ਦਿਹੁੰ ਬਾਦ ਇਸ ਕੇ ਦੂੰਹ ਪੋਤਰਿਆਂ ਅਨੂਪ ਸਿੰਘ ਤੇ ਸਰੂਪ ਸਿੰਘ ਨੇ ਨਿਰਮੋਹਗਢ ਪਹੁੰਚ ਸਤਿਗੁਰਾਂ ਸੇ ਆਪਨੇ ਬਾਬੇ ਕੀ ਭੂਲ ਜਾਇ ਬਖਸ਼ਾਈ।[1] ਇਸੀ ਸਾਲ ਸੰਮਤ ਸਤਰਾਂ ਸੈ ਸਤਵੰਜਾ ਸਾਤ ਕਾਤਕ ਮੰਗਲਵਾਰ ਕੇ ਦਿਹੁੰ ਪਹਿਲੇ ਦਿਨ ਕੀ ਜੰਗ ਮੇਂ ਦੀਵਾਨ ਸਾਹਿਬ ਸਿੰਘ ਕੀ ਜਥੇਦਾਰੀ ਨੀਚੇ ਨਿਰਮੋਹ-ਗਢ ਦੋਇ ਭਰਾ ਸ਼ਹਾਦਤਾਂ ਪਾਇ ਗਏ।67।

## 68. ਸਾਖੀ ਭਾਈ ਬਚਿਤਰ ਸਿੰਘ ਕੀ ਹਾਥੀ ਮਾਰ ਭਗਾਨੇ ਤੇ ਰਾਜਾ ਕੇਸਰੀ ਚੰਦ ਕੇ ਮਰਨੇ ਕੀ ਚਾਲੀ

ਇਧਰ ਜਬ ਦੁਨੀਚੰਦ ਕਿਲਾ ਅਨੰਦਗੜ੍ਹ ਸੇ ਮੌਤ ਸੇ ਡਰਤਾ ਭਾਗ ਆਇਆ, ਪਸ਼ਚਾਤ ਦਿਵਸ ਚੜ੍ਹੇ-ਚਤਰ ਸਿੰਘ ਸੂਹੀਏ ਨੇ ਸਤਿਗੁਰਾਂ ਸੇ ਆਇ ਖ਼ਬਰ ਦਈ ਕਿ ਕਹਿਲੂਰੀ ਰਾਜਾ ਅਜਮੇਰ ਚੰਦ ਆਜ ਮਦਮਸਤ ਹਾਥੀ ਕੋ ਆਗੇ ਲਾਇ ਕਿਲਾ ਲੋਹਗੜ੍ਹ ਤੇ ਹਮਲਾ ਕਰੇਗਾ। ਸਤਿਗੁਰਾਂ ਚਤਰ ਸਿੰਘ ਸੇ ਖਬਰ ਪਾਇ, ਲਗੇ ਦਰਬਾਰ ਮੇਂ ਚਵ੍ਹੀਂ ਪਾਸੀਂ ਦੇਖਾ ਕਿ ਹਾਥੀ ਕੇ ਮੁਕਾਬਲਾ ਮੇਂ ਕਉਨ ਸਾ ਜੋਧਾ ਭੇਜਾ ਜਾਏ। ਲਾਲ ਸਿੰਘ ਆਦਿ ਪਚੀਸ

---

1. ਦੋਇ ਪੋਤਰੇ ਸੁਨਿ ਅਪਵਾਦਾ। ਨਹੀਂ ਸਹਾਰਤ ਹੋਤਿ ਬਿਖਾਦਾ।
ਨਾਮ ਸਰੂਪ ਸਿੰਘ ਇੱਕ ਕੇਰਾ। ਦੁਤੀਯ ਅਨੂਪ ਸਿੰਘ ਤਿਸ ਬੇਰਾ।28।
ਕਟਿ ਕਸ ਕੇ ਗੁਰ ਦਿਸ ਚਲ ਪਰੇ। ਦੋਸ਼ ਪਿਤਾਮਾ ਕੋ ਬਡ ਧਰੇ।
ਜੋ ਮਝੈਲ ਸ਼ਰਧਾ ਕਰ ਮਿਲੇ। ਲੈ ਕਰ ਸੰਗ ਅਨੰਦਪੁਰ ਚਲੇ।29।
[ਗੁਰਪ੍ਰਤਾਪ ਸੂਰਜ ਗ੍ਰੰਥ, ਰੁਤ ਚੌਥੀ, ਅੰਸੂ 24 (ਸੰਤੋਖ ਸਿੰਘ)

ਸਿੱਖ ਜਿਹੜੇ ਰਾਤ੍ਰੀ ਕੇ ਸਮੇਂ ਗੁਰੂ ਜੀ ਕੇ ਪਲੰਘ ਕੀ ਸੇਵਾ ਮੇਂ ਰਹਿਤੇ ਥੇ, ਇਨ ਮੇਂ ਭਾਈ ਬਚਿੱਤਰ ਸਿੰਘ ਕੀ ਤਰਫ ਨਿਗਾਹ ਜਾਇ ਪਈ। ਬਚਿੱਤਰ ਸਿੰਘ ਹਾਥ ਬਾਂਧ ਖਲਾ ਹੋਇ ਬੋਲਾ, ਮਹਾਰਾਜ ! ਹਾਜ਼ਰ ਹਾਂ, ਹੁਕਮ ਕਰੀਏ। ਬਚਨ ਹੋਆ ਸਿੰਘਾ ! ਕਿਲਾ ਲੋਹਗੜ੍ਹ ਮੇਂ ਜਾਇ ਰਾਜਯੋਂ ਕਾ ਆਇ ਰਹਾ ਮਦਮਸਤ ਹਾਥੀ ਕਾ ਸਾਮ੍ਹਨਾ ਕਰਨਾ ਹੈ, ਤਿਆਰੀ ਕਰੀਏ। ਗੁਰੂ ਜੀ ਨੇ ਇਸੇ ਉਹ ਬਰਛਾ ਦੀਆ ਜਿਸੇ ਸੰਮਤ ਸਤਰਾਂ ਸੈ ਤੀਸ, ਜੇਠ ਮਾਸ ਕੀ ਪੰਦਰਸ ਕੇ ਦਿਹੁੰ ਅਨੰਦਪੁਰ-ਏਕ ਪਹਾੜੀ ਕੀ ਠੇਰੀ ਤੇ ਇਸੇ ਭੂਮੀ ਬੀਚ ਮਾਰ ਕੇ ਪਾਨੀ ਨਿਕਾਲਾ ਥਾ, ਜਿਸੈ ਤਿਰਬੇਨੀ ਬੋਲਾ ਜਾਤਾ ਹੈ। ਬਚਿੱਤਰ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਦਾਸ ਕਰ ਕੇ ਕਿਲ੍ਹਾ ਲੋਹਗੜ੍ਹ ਕੀ ਤਰਫ ਆਇਆ। ਉਧਰ ਗੁਰੂ ਜੀ ਕੋ ਏਕ ਸੂਹੀਏ ਨੇ ਕਿਲਾ ਅਨੰਦਗੜ੍ਹ ਮੇਂ ਆਇ ਪਤਾ ਦੀਆ, ਮਹਾਰਾਜ ! ਨਗਰ ਅਗੰਮਪੁਰੇ ਕੀ ਤਰਫ ਸੇ ਰਾਜਯੋਂ ਕੀ ਫੌਜ ਆਇ ਰਹੀ ਹੈ। ਸਭ ਸੇ ਆਗੇ ਮਦਮਸਤ ਹਾਥੀ, ਇਸ ਕੇ ਪਾਛੇ ਘੋੜ ਅਸਵਾਰ ਹੋਇ ਰਾਜਾ ਕੇਸਰੀ ਚੰਦ ਜਸਵਾਰੀਆ ਚਲਾ ਆਇ ਰਹਾ ਹੈ। ਗੁਰੂ ਦਰਬਾਰ ਮੇਂ ਸਤਿਗੁਰਾਂ ਕੇ ਨਿਕਟ ਬੈਠੇ ਮੁਸਾਹਿਬ ਆਲਮ ਸਿੰਘ ਨੇ ਇਸੇ ਆਤੇ ਹੂਏ ਕੋ ਦੇਖਾ।

ਬੇਨਤੀ ਕੀ, ਮਹਾਰਾਜ ! ਜਿਵੇਂ ਗਜ ਕੇ ਮੁਕਾਬਲੇ ਤੇ ਬਚਿੱਤਰ ਸਿੰਘ ਕੋ ਭੇਜਾ ਹੈ ਤੇ ਇਸੇ ਸੋਧਨੇ ਕੇ ਲੀਏ ਕਿਸੀ ਸੇਵਕ ਤੇ ਕ੍ਰਿਪਾ ਕਰੀਏ। ਸਤਿਗੁਰਾਂ ਕਹਾ, ਆਲਮ ਸਿੰਘ ਤੁਸਾਂ ਠੀਕ ਬਾਤ ਕਹੀ ਹੈ। ਇਸ ਕੀ ਗੁਸਤਾਖੀ ਕਾ ਫਲ ਇਸੇ ਜ਼ਰੂਰ ਭੁਗਤਾਨਾ ਚਾਹੀਏ। ਗੁਰੂ ਜੀ ਨੇ ਆਲਮ ਸਿੰਘ ਕਾ ਕਿਹਾ, ਸੁਨ ਤੀਨ ਦਫਾ ਗੁਰ ਦਰਬਾਰ ਮੇਂ ਅਵਾਜ਼ਾ ਦੀਆ ਕਿ ਕੋਈ ਸੂਰਮਾ ਬਚਿੱਤਰ ਸਿੰਘ ਕੀ ਤਰਹ ਇਕੇਲਾ ਏਸ ਕੋ ਸੋਧਨੇ ਲਈ ਖਲਾ ਹੋਏ। ਸਤਿਗੁਰਾਂ ਕਾ ਬਚਨ ਸੁਨ ਕੇ ਭਾਈ ਉਦੈ ਸਿੰਘ ਸਾਵ੍ਹੇਂ ਆਇ ਖਲਾ ਹੂਆ, ਹਾਥ ਬਾਂਧ ਬੋਲਾ ਕਿ ਜਿਵੇਂ ਰਾਵਰ ਕੀ ਮਰਜ਼ੀ, ਹਾਜ਼ਰ ਹਾਂ। ਗੁਰੂ ਜੀ ਨੇ ਇਸੇ ਦੂਜਾ ਬਰਛਾ ਦੀਵਾਨ ਸਾਹਿਬ ਸਿੰਘ ਸੇ ਕਹਿ ਕੇ ਮੰਗਵਾਇ ਦੀਆ। ਉਦੈ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਾਕੀ ਤੇ ਅਸਵਾਰ ਹੋਇ ਕਿਲਾ ਲੋਹਗੜ੍ਹ ਮੇਂ ਆਇ ਪਹੁੰਚਾ। ਕਿਲਾ ਲੋਹਗੜ੍ਹ ਕੇ ਭਾਈ ਸ਼ੇਰ ਸਿੰਘ ਤੇ ਨਾਹਰ ਸਿੰਘ ਨੇ ਇਨ ਕੇ ਉਪਰੰਤ ਭਾਈ ਮਨੀ ਸਿੰਘ ਕੋ ਸਮਝਾਇ ਬੁਝਾਇ ਇਸ ਕੇ ਗੈਲ ਹੋਰ ਗਿਨਤੀ ਕੇ ਜੋਧੇ ਦੇ ਕੇ —ਕਿਲਾ ਲੋਹਗੜ੍ਹ ਮੇਂ ਭੇਜ ਦੀਆ। ਉਧਰ ਸਵਾ ਪਹਿਰ ਦਿਹੁੰ ਚੜ੍ਹੇ ਰਾਜਾ ਅਜਮੇਰ ਚੰਦ ਕਹਿਲੂਰੀ ਥਮੈ ਫੌਜ ਕਿਲਾ ਲੋਹਗੜ੍ਹ ਕੇ ਨਜ਼ਦੀਕ ਆਇ ਪਹੁੰਚਾ। ਭਾਈ ਬਚਿੱਤਰ ਸਿੰਘ ਨੇ ਦੇਖਾ, ਸਮਾਂ ਨੇੜੇ ਆਇ ਚੁਕਾ ਹੈ। ਇਹ ਪ੍ਰਿਥਮੇਂ ਅਰਦਾਸ ਕਰ ਕੇ ਤੇ ਸਾਥੀ ਸਿੰਘਾਂ ਸੇ ਆਗਿਆ ਲੈ ਘੋੜੇ ਤੇ ਅਸਵਾਰ ਹੋਇ ਕਿਲਾ ਲੋਹਗੜ੍ਹ ਸੇ ਬਾਹਰ ਆਇਆ।

ਇਸ ਨੇ ਦੇਖਾ ਕਿ ਹਾਥੀ ਪੀਛੇ ਰਾਜਾ ਕੇਸਰੀ ਚੰਦ ਜਸਵਾਰੀਆ—ਮਗਰ ਪਰਬਤੀ ਫੌਜ ਬੜੀ ਤੇਜ਼ੀ ਸੇ ਕਿਲਾ ਲੋਹਗੜ੍ਹ ਕੀ ਤਰਫ ਨੂੰ ਆਇ ਰਹੀ ਹੈ। ਬਚਿਤਰ ਸਿੰਘ 'ਸਤਿ ਸ੍ਰੀ ਅਕਾਲ' ਕਾ ਜੈਕਾਰਾ ਗਜਾਇ ਆਂਖ ਕੀ ਫੋਰ ਮੇਂ ਬਿਜਲੀ ਕੀ ਤਰਹ ਘੋੜੇ ਕੋ ਭਜਾਇ ਹਾਥੀ ਕੇ ਨਿਕਟ ਜਾਇ ਪਹੁੰਚਾ। ਭਾਈ ਸਾਹਿਬ ਨੇ ਦੋਨੋਂ ਪਾਉਂ ਕਾ ਭਾਰ ਘੋੜੇ ਕੀ ਰਕਾਬੋਂ ਮੇਂ ਪਾਇ ਐਸੇ ਜ਼ੋਰ ਸੇ ਹਾਥੀ ਕੇ ਮਸਤਕ ਮੇਂ ਬਰਛਾ ਮਾਰਾ ਕਿ ਉਸ ਕੇ ਮਾਥੇ ਕੀਆਂ ਤਵੀਆਂ ਵਿੰਨ੍ਹ ਕੇ ਬੀਚ ਫਸ ਗਈਆਂ। ਬਚਿਤਰ ਸਿੰਘ ਤੇਜ਼ੀ ਸੇ ਜ਼ੋਰ ਕੇ ਸਾਥ ਬਰਛਾ ਹਾਥੀ

ਕੇ ਮਸਤਕ ਸੇ ਖੀਂਚਾ, ਹਾਥੀ ਚਿੰਘਾਰਤਾ ਹੂਆ ਪਾਛੇ ਕੀ ਤਰਫ ਮੁੜ ਆਇਆ। ਇਸੇ ਸਿਰ ਨਾਲ ਬਾਂਧੀ ਤੇਗ ਸੰ ਤੇ ਪਾਉਂ ਗੈਲ ਲਤਾੜ ਕਈ ਪਰਬਤੀ ਜਮਪੁਰੀ ਰਵਾਨਾ ਕਰ ਦੀਏ। ਇਹ ਦੇਖ – ਭਾਈ ਉਦੋ ਸਿੰਘ ਜੋ ਕਿਲ੍ਹਾ ਲੋਹਗੜ੍ਹ ਕੇ ਦਰਵਾਜ਼ੇ ਮੇਂ ਘੋੜੇ ਤੇ ਅਸਵਾਰ ਹੋਇ ਦੇਖ ਰਹਾ ਥਾ, ਸਤਿ ਸ੍ਰੀ ਅਕਾਲ ਕਾ ਜੈਕਾਰਾ ਬੁਲਾਇ ਘੋੜੇ ਸੇ ਐਡੀ ਮਾਰ ਕੇਸਰੀ ਚੰਦ ਕੇ ਸਾਵ੍ਹੇਂ ਜਾਇ ਖਲਾ ਹੂਆ।[1] ਉਦੈ ਸਿੰਘ ਬਿਜਲੀ ਕੀ ਕੜਕ ਸੇ ਬੋਲਾ, 'ਕੇਸਰੀ ਚੰਦ! ਅਪਨਾ ਵਾਰ ਕਰ ਲੈ, ਨਹੀਂ ਤੋਂ ਮੇਰਾ ਵਾਰ ਆਇਆ।' ਰਾਜਾ ਕੇਸਰੀ ਚੰਦ ਨੇ ਉਦੈ ਸਿੰਘ ਪੈ ਤਲਵਾਰ ਸੇ ਵਾਰ ਕੀਆ ਜੋ ਖਾਲੀ ਗਿਆ। ਉਦੈ ਸਿੰਘ ਨੇ ਪਰਤਵਾਂ ਵਾਰ ਸ੍ਰੀ ਸਾਹਿਬ ਸੇ ਐਸਾ ਕੀਆ ਜਿਸ ਸੇ ਕੇਸਰੀ ਚੰਦ ਕਾ ਸੀਸ ਧੜ ਸੇ ਜੁਦਾ ਹੋਇ ਗਿਆ। ਇਸ ਬਹਾਦਰ ਜੋਧੇ ਨੇ ਫੁਰਤੀ ਸੇ ਪਰਬਤੀਆਂ ਕੇ ਦੇਖਦੇ ਦੇਖਦੇ ਨੀਚੇ ਪਰੇ ਸਿਰ ਕੋ ਨੇਜੇ ਮੇਂ ਪਰੋਇ ਵਾਪਸ ਕਿਲ੍ਹਾ ਅਨੰਦਗੜ੍ਹ ਕੀ ਤਰਫ ਆਇ ਗਿਆ। ਉਧਰ ਭਾਈ ਮਨੀ ਸਿੰਘ, ਸ਼ੇਰ ਸਿੰਘ ਤੇ ਨਾਹਰ ਸਿੰਘ ਆਦਿ ਮੁਖੀ ਸਿੱਖਾਂ ਸਮੇਤ – ਕਿਲਾ ਲੋਹਗੜ੍ਹ ਸੇ ਬਾਹਰ ਆਏ। 68।

## 69. ਸਾਖੀ ਪਰਬਤੀ ਰਾਜਯੋਂ ਕੇ ਕਹਿਨੇ ਤੇ ਅਨੰਦਗੜ੍ਹ ਛੋੜਨੇ ਕੀ ਚਾਲੀ

ਚਰਨ ਗੰਗਾ ਨਦੀ ਕੇ ਮੈਦਾਨ ਮੇਂ ਭੱਜੀ ਜਾ ਰਹੀ ਪਰਬਤੀ ਫੌਜ ਕੇ ਸਿੱਖਾਂ ਚੰਗੇ ਆਹੂ ਲਾਹੇ। ਰਾਜਾ ਅਜਮੇਰ ਚੰਦ ਜ਼ਖਮੀ ਹੋਇ ਤੇ ਕੇਸਰੀ ਚੰਦ ਕੋ ਮਰਵਾਇ ਬਿਲਾਸਪੁਰ ਨਗਰੀ ਮੇਂ ਆਇ ਗਿਆ। ਉਧਰ ਭਾਈ ਉਦੈ ਸਿੰਘ ਕਿਲ੍ਹਾ ਅਨੰਦ ਗੜ੍ਹ ਮੇਂ ਜਾਇ ਰਾਜਾ ਕੇਸਰੀ ਚੰਦ ਕਾ ਸੀਸ ਗੁਰਚਰਨਾਂ ਮੇਂ ਟਿਕਾਇ ਗੱਜ ਕੇ ਗੁਰ ਫਤੇ ਗਜਾਈ। ਇਸ ਧਰਮ ਜੁੱਧ ਮੇਂ ਆਲਮ ਸਿੰਘ ਸੌਧਰੀਆ, ਸੁਖਾ ਸਿੰਘ ਤੇ ਕੁਸ਼ਾਲ ਸਿੰਘ ਆਦਿ ਧਰਮੀ ਜੋਧਿਆਂ ਸਾਵ੍ਹੇਂ ਮਾਥੇ ਲੜ ਕੇ ਸ਼ਹਾਦਤਾਂ ਪਾਈਆਂ। ਜੰਗ ਸੇ ਕੁਝ ਦਿਵਸ ਬਾਦ ਬਿਲਾਸਪੁਰ ਨਗਰੀ ਮੇਂ ਰਾਜਯੋਂ ਕੀ ਏਕ ਇਕੱਤਰਤਾ ਹੋਈ। ਜਿਸ ਮੇਂ ਗੁਰੂ ਜੀ ਕੇ ਮੁਕਾਬਲਾ ਮੇਂ ਹੋਈ ਇਸ ਹਾਰ ਸੇ ਸਭ ਨੇ ਪਸ਼ਚਾਤਾਪ ਕੀਆ। ਜ਼ਿਆਦਾ ਸਦਮਾਂ ਇਨ੍ਹੈ ਰਾਜਾ ਕੇਸਰੀ ਚੰਦ ਕੀ

---

1. ਗੁਰੂ ਕਾ ਬਚਨ ਪਾਇ ਮਨੀ ਸਿੰਘ ਬੇਟਾ ਮਾਈਦਾਸ ਕਾ, ਪੋਤਾ ਬੱਲੂ ਰਾਇ ਕਾ...ਬਚਿਤਰ ਸਿੰਘ ਬੇਟਾ ਮਨੀ ਸਿੰਘ ਕਾ, ਉਦੈ ਸਿੰਘ ਬੇਟਾ ਮਨੀ ਸਿੰਘ ਕਾ...ਆਲਮ ਸਿੰਘ ਬੇਟਾ ਦੁਰਗਾਦਾਸ ਕਾ ਪੋਤਾ ਪਦਮੇਂ ਕਾ...ਹਜਾਵਤ ਆਂਬਆਨਾ...ਸਾਲ ਸਤਰਾਂ ਸੈ ਸਤਵੰਜਾ ਅਸੂਜ ਪ੍ਰਵਿਸ਼ਟੇ ਪਹਿਲੀ ਰਵੀਵਾਰ ਕੇ ਦਿਹੁੰ ਕਿਲ੍ਹਾ ਲੋਹਗੜ੍ਹ ਪਰਗਨਾ ਮਾਖੋਵਾਲ ਸੇ ਖਾਲਸਾ ਦਲ ਕੋ ਗੈਲ ਲੈ ਚਰਨ ਗੰਗਾ ਨਦੀ ਕੇ ਮਲ੍ਹਾਨ ਸਾਮ੍ਹੇਂ ਮਾਥੇ ਘੋਰ ਜੁਧ ਕੀਆ। ਬਚਿਤਰ ਸਿੰਘ ਨੇ ਹਾਥੀ ਕੋ ਮਾਰ ਭਗਾਇਆ। ਉਦੈ ਸਿੰਘ ਕੇ ਹਾਥ ਸੇ ਕੇਸਰੀ ਚੰਦ ਜਸਵਾਰੀਆ ਮਾਰਾ ਗਿਆ। ਮਨੀ ਸਿੰਘ ਸਖਤ ਘਾਇਲ ਹੂਏ। ਆਲਮ ਸਿੰਘ ਬੇਟਾ ਦਰੀਆ ਕਾ ਪੋਤਾ ਮੂਲੇ ਕਾ ਜਲ੍ਹਾਨਾ, ਸੁਖਾ ਸਿੰਘ ਬੇਟਾ ਰਾਇ ਸਿੰਘ ਕਾ, ਪੋਤਾ ਮਾਈਦਾਸ ਕਾ, ਕੁਸਾਲ ਸਿੰਘ ਬੇਟਾ ਮੱਖਨਸ਼ਾਹ ਕਾ, ਪੋਤਾ ਦਾਸੇ ਕਾ ਪੇਲੀਆ ਬਨਜਾਰਾ ਰਣ ਮੇਂ ਜੂਝ ਕਰ ਮਰੇ। ਆਗੇ ਗੁਰੂ ਭਾਣੇ ਕਾ ਖਾਵਿੰਦ, ਗੁਰੂ ਕੀ ਗਤਿ ਗੁਰੂ ਜਾਣੇ।

[ਭੱਟ ਵਹੀ ਤਲਉਂਢਾ ਪਰਗਨਾਂ ਜੀਂਦ, ਖਾਤਾ ਜਲਹਾਨੋਂ ਕਾ

ਮਿਰਤੂ ਸੇ ਹੋਆ, ਇਹ ਪਰਬਤੀ ਰਾਜਯੋਂ ਮੇਂ ਸਭ ਸੇ ਸਿਆਣਾ ਤੇ ਮਾਨਾਂ ਹੂਆ ਗਿਨਤੀ ਕਾ ਜੋਧਾ ਥਾ। ਆਖਰ ਬਾਹਰ ਸੇ ਆਏ ਰਾਜਯੋਂ ਨੇ ਰਾਜਾ ਅਜਮੇਰ ਚੰਦ ਕੋ ਧੀਰਜ ਦਈ ਤੇ ਇਨ ਕੇ ਸਾਥ ਵੀਚਾਰ ਕਰ ਕੇ ਵਜ਼ੀਰ ਪਰਮਾਨੰਦ ਕੋ ਪਾਤੀ ਦੇ ਕੇ ਅਨੰਦਪੁਰ ਮੇਂ ਭੇਜਾ। ਇਹ ਰਾਤ ਕੇ ਸਮੇਂ ਕਿਲ੍ਹਾ ਅਨੰਦਗੜ੍ਹ ਕੇ ਦਰਵਾਜ਼ੇ ਕੇ ਆਗੇ ਗਾਂਇ ਬਾਂਧ, ਪੌਚਾ ਦੇ ਕੇ ਏਕ ਜੱਗਯੋਪਵੀਤ (ਜੰਞੂ) ਜਿਸ ਕੇ ਗੈਲ ਪੱਤ੍ਰਕਾ ਬਾਂਧੀ ਹੋਈ ਥੀ, ਰਾਖ ਕੇ ਚਲਦਾ ਬਣਾ। ਪਾਤੀ ਮੇਂ ਲਿਖਾ ਹੂਆ ਥਾ ਕਿ 'ਸਤਿਗੁਰੋ ! ਹਮ ਭੂਲਨਹਾਰ ਹਾਂ, ਹਮੇਂ ਇਸ ਗਊ ਮਾਤਾ ਤੇ ਜੱਗਯਪਵੀਤ ਕੀ ਆਣ ਹੈ, ਹਮ ਆਗੇ ਸੇ ਕਭੀ ਅਨੰਦਪੁਰ ਨਗਰੀ ਤੇ ਚੜ੍ਹਾਈ ਨਹੀਂ ਕਰਾਂਗੇ। ਹਮੇਂ ਪਰਬਤੀ ਲੋਗ ਬਾਹਰ ਮੂੰਹ ਨਹੀਂ ਕਾਢਨੇ ਦੇਤੇ। ਆਪ ਏਕ ਦਫ਼ਾ ਕਿਲ੍ਹਾ ਅਨੰਦਗੜ੍ਹ ਤਿਆਗ ਕੇ ਫਿਰ ਵਾਪਸ ਆਇ ਜਾਨਾ, ਇਸ ਸੇ ਹਮਾਰੀ ਰਹਿ ਜਾਇਗੀ।'

ਪਹਿਰੇਦਾਰ ਸਿਖ ਨੇ ਕਾਰਤਕ ਮਾਂਹ ਕੀ ਸੰਗਰਾਂਦ ਕੇ ਦਿਵਸ ਇਹ ਪੱਤ੍ਰਕਾ ਗੁਰੂ ਜੀ ਆਗੈ ਲਿਆਇ ਰਾਖੀ। ਸਤਿਗੁਰਾਂ ਪਾਤੀ ਵਾਚ ਸ੍ਰੀ ਮੁਖ ਥੀਂ ਕਹਾ, ਭਾਈ ਦਯਾ ਸਿੰਘ ! ਇਹ ਪੱਥਰਪੂਜ ਪਹਾੜੀਏ ਹੈਂ, ਹਮੇਂ ਇਨ ਕੀ ਕਸਮ ਤੇ ਕਾਈ ਇਤਬਾਰ ਨਹੀਂ। ਦੇਖ ਲੈਨਾ ਇਸ ਸੁਗੰਦ ਮੇਂ ਕਿਆ ਰਾਜ਼ ਹੈ ਜੋ ਛੇਤੀ ਸਾਹਵੇਂ ਆਇ ਜਾਇਗਾ, ਪੱਤ੍ਰਕਾ ਆਪ ਕੇ ਆਗੇ ਪੜੀ ਹੈ। ਗੁਰੂ ਜੀ ਨੇ ਫਿਰ ਕਹਾ—ਸਾਡਾ ਤੇ ਪੰਥ ਦਾ ਰਾਖਾ ਆਪ ਸ੍ਰੀ ਮਹਾਂਕਾਲ ਜੀ ਹੈ, ਇਹ ਸਭ ਕੁਝ ਉਸ ਕੇ ਹੁਕਮ ਮੇਂ ਹੋਇ ਰਹਾ ਹੈ। ਅਸਾਂ ਸੇ ਇਹ ਗਊ ਕੀ ਕਸਮ ਪਾਇ ਕੁਝ ਸਮੇਂ ਲਈ ਕਿਲਾ ਅਨੰਦਗੜ੍ਹ ਛੁੜਾਨਾ ਚਾਹਤੇ ਹੈਂ, ਹਮੇਂ ਕਿਲਾ ਛੋਰ ਦੇਨਾ ਹੀ ਚਾਹੀਏ। ਸਤਿਗੁਰਾਂ – ਭਾਈ ਦਯਾ ਸਿੰਘ ਤੇ ਉਦੈ ਸਿੰਘ ਆਦਿ ਮੁਖੀ ਸਿੱਖਾਂ ਗੈਲ ਵੀਚਾਰ ਕਰ ਕੇ ਅਗਲੇ ਦਿਵਸ ਕਿਲਾ ਅਨੰਦਗੜ੍ਹ ਛੋਰ ਦੀਆ, ਅਨੰਦਪੁਰ ਨਗਰੀ ਸੇ ਚਲ ਕੀਰਤਪੁਰ ਕੇ ਆਗੇ ਨਿਰਮੋਹ ਗਢ ਕੀ ਪਹਾੜੀ ਤੇ ਜਾਇ ਡੇਰਾ ਕੀਆ। ਚਾਰੋਂ ਦਿਸ਼ਾ ਕੀਆਂ ਸਿੱਖ ਸੰਗਤਾਂ ਗੁਰੂ ਜੀ ਕਾ ਨਿਰਮੋਹ ਗਢ ਕੀ ਟਿੱਬੀ ਤੇ ਆਨਾਂ ਸੁਨ ਕਾਲੇ ਬਾਦਲੋਂ ਕੀ ਤਰਹ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਮਜੀਠਾ ਗਾਉਂ ਕੇ ਵਾਸੀ ਭਾਈ ਅਨੂਪ ਸਿੰਘ, ਸਰੂਪ ਸਿੰਘ ਮਾਝੇ ਦੀ ਸੰਗਤ ਗੈਲ— ਅਪਨੇ ਦਾਦਾ ਦੂਨੀਚੰਦ ਕੀ ਆਇ ਭੂਲ ਬਖਸ਼ਾਈ। ਰਾਜਾ ਅਜਮੇਰ ਚੰਦ ਕਹਿਲੂਰੀ ਨੇ ਸਤਿਗੁਰਾਂ ਕਾ ਕਿਲਾ ਅਨੰਦਗੜ੍ਹ ਛੋਰ ਕੇ ਚਲਾ ਜਾਨਾ ਸੁਨ ਬੜੀ ਖੁਸ਼ੀ ਮਨਾਈ। ਇਸ ਵਜ਼ੀਰ ਪਰਮਾਨੰਦ ਕੋ ਬੁਲਾਇ ਕਹਾ ਕਿ ਸਾਰੇ ਰਾਜਯੋਂ ਕਾ ਇਕੱਠ ਮੇਰੇ ਹਾਂ ਬਿਲਾਸਪੁਰ ਮੇਂ ਬੁਲਾਇਆ ਜਾਏ। ਵਜ਼ੀਰ ਨੇ ਹੁਕਮ ਪਾਇ ਸਾਰੇ ਰਾਜਯੋਂ ਕੀ ਇਕੱਤ੍ਰਤਾ ਨਗਰੀ ਮੇਂ ਬੁਲਾਇ ਲਈ।

ਰਾਜਾ ਅਜਮੇਰ ਚੰਦ ਨੇ ਰਾਜਯੋਂ ਕੀ ਇਕੱਤ੍ਰਤਾ ਮੇਂ ਕਹਾ, 'ਦੇਖੋ ਰਾਜਨ ! ਹਮੇਂ ਐਸਾ ਸੁਨਹਿਰੀ ਮੌਕਾ ਫਿਰ ਕਬੀ ਨਹੀਂ ਮਿਲੇਗਾ, ਇਸ ਮਿਲੇ ਸਮੇਂ ਸੇ ਫਾਇਦਾ ਉਠਾਨਾਂ ਚਾਹੀਏ। ਦੇਖੀਏ, ਗੁਰੂ ਬਗੈਰ ਕਿਸੇ ਕਿਲੇ ਕੀ ਓਟ ਕੇ ਏਕ ਪਹਾੜੀ ਠੋਰੀ ਤੇ ਬੈਠਾ ਹੈ, ਇਸੇ ਘੇਰਾ ਪਾਇ ਕੇ ਜਾਨ ਸੇ ਮਾਰ ਦੀਆ ਜਾਏ ਜਾਂ ਜ਼ਿੰਦਾ ਪਕੜ ਹਾਕਮ ਸਰਹੰਦ ਕੇ ਪੇਸ਼ ਕਰ ਕੇ ਰੋਜ਼ ਰੋਜ਼ ਕਾ ਰੇੜਕਾ ਮੁਕਾ ਦੀਆ ਜਾਏ।' ਨਿਕਟ ਬੈਠਾ ਬਸਾਲੀ ਵਾਲਾ ਰਾਜਾ ਸਲਾਹੀ ਚੰਦ ਜੋ ਗੁਰੂ ਕਾ ਸਿਖ ਥਾ, ਉਸ ਨੇ ਕਹਾ, ਰਾਜਨ ! ਤੁਮ ਠੀਕ ਨਹੀਂ ਕਹਿ ਰਹੇ।

ਧੋਖਾ ਖਾਇੰਗੇ। ਇਹ ਗੱਦੀ ਬਾਬਾ ਨਾਨਕ ਜੀ ਕੀ ਹੈ। ਮੇਰਾ ਕਹਾ ਯਾਦ ਰਖਨਾ, ਤੁਮ੍ਹੇ ਨੀਚਾ ਦੇਖਨਾ ਪੜੇਗਾ। ਤੁਸਾਂ ਉਸੇ ਗਊ ਤੇ ਜੱਗਯੋਪਵੀਤ ਕੀ ਕਸਮ ਦੇ ਕੇ ਉਸ ਸੇ ਕਿਲਾ ਅਨੰਦਗੜ੍ਹ ਛੁਡਾਇਆ ਹੈ, ਅਬ ਐਸੀਆਂ ਬਾਤਾਂ ਕਰ ਰਹੇ ਹੋ! ਇਸ ਕੇ ਬਾਦ ਕਈ ਏਕ ਔਰ ਰਾਜਯੋਂ ਨੇ ਵੀ ਕਹਾ ਪਰੰਤੂ ਕਹਿਲੂਰੀ ਰਾਜਾ ਨੇ ਕਿਸੀ ਕੀ ਨਾ ਮਾਨੀ, ਤਿਆਰੀ ਕਾ ਹੁਕਮ ਦੇ ਦੀਆ। ਰਾਜਾ ਅਜਮੇਰ ਚੰਦ ਨੇ, ਸਾਥੀ ਰਾਜਯੋਂ ਕੇ ਗੈਲ ਸੰਮਤ ਸਤਰਾਂ ਸੈ ਸਤਵੰਜਾ ਸਾਤ ਕਾਰਤਕ ਕੇ ਦਿਹੁੰ, ਰੋਜ਼ ਮੰਗਲਵਾਰ ਨਿਰਮੋਹ ਗੜ੍ਹ ਕੇ ਟਿਲੇ ਕੋ ਆਇ ਘੇਰਾ। ਸਤਿਗੁਰਾਂ ਭਾਈ ਦਯਾ ਸਿੰਘ ਆਦਿ ਮੁਖੀ ਸਿਖਾਂ ਸੇ ਕਿਹਾ, ਇਹ ਪਾਹਨ ਕੇ ਪੁਜਾਰੀ ਕੀਤੀਆਂ ਸੁਗੰਦਾਂ ਕੋ ਤੋੜ ਕੇ ਆਇ ਗਏ ਹੈਂ। ਇਨ੍ਹੇ ਇਨ ਕੀ ਕਰਨੀ ਕਾ ਮਜ਼ਾ ਚਖਾਇਆ ਜਾਇ ਤਾਂ ਕਿ ਆਗੇ ਲੀਏ ਯਾਦ ਰੱਖਨ ਕਿ ਕਸਮਾਂ ਤੋੜ ਕੇ ਕਿਵੇਂ ਆਇ ਕੇ ਹਮਲਾ ਕਰੀਦਾ ਹੈ। 69।

## 70. ਸਾਖੀ ਨਿਰਮੋਹਗੜ੍ਹ ਜੰਗ ਹੋਨੇ ਕੀ ਚਾਲੀ

ਸਵਾ ਪਹਿਰ – ਦੁੰਹ ਤਰਫੀਂ ਬੜੀ ਘਮਸਾਨ ਕੀ ਜੰਗ ਹੂਈ, ਕਾਈ ਵਾਰਾ-ਪਾਰ ਨਾ ਰਹਾ। 'ਫੜ੍ਹ' 'ਮਾਰ ਲੌ' ਕੇ ਨਾਹਰਿਆਂ ਨੇ ਅਸਮਾਨ ਗੂੰਜਾ ਦਿੱਤਾ। ਦੀਵਾਨ ਸਾਹਿਬ ਸਿੰਘ ਨੇ ਆਗੈ ਹੋਇ ਏਕ ਹਜ਼ਾਰ ਸਿੰਘਾਂ ਕੇ ਜਥੇ ਮੇਂ ਸੇ ਉਹ ਜੰਗ ਲੜੀ ਕਿ ਵਧੀ ਆਇ ਰਹੀ ਪਰਬਤੀ ਫ਼ੌਜ ਕੋ ਠੱਲ੍ਹਾ ਪਾਇ ਦੀਆ। ਦੀਵਾਨ ਜੀ ਕੇ ਮਸਤਕ ਮੇਂ ਏਕ ਗੋਲੀ ਆਇ ਲਾਗੀ, ਇਹ ਵਾਹਿਗੁਰੂ ਜੀ ਕੀ ਫਤੇ ਬੁਲਾਇ ਗੁਰਪੁਰ ਕੋ ਪਿਆਨਾਂ ਕਰ ਗਿਆ। ਇਨ ਕੇ ਸਾਥੀ – ਭਾਈ ਮਥਰਾ ਸਿੰਘ, ਸੂਰਤ ਸਿੰਘ, ਦੇਵਾ ਸਿੰਘ, ਅਨੂਪ ਸਿੰਘ ਤੇ ਸਰੂਪ ਸਿੰਘ ਆਦਿ ਪਹਿਲੇ ਦਿਹੁੰ ਕੀ ਜੰਗ ਮੇਂ ਸਾਵ੍ਹੇਂ ਮਾਥੇ ਲੜ ਕੇ ਸ਼ਹਾਦਤਾਂ ਪਾਇ ਗਏ।[1] ਗੁਰੂ ਜੀ ਸਾਹਿਬ ਸਿੰਘ ਕੋ ਸ਼ਹੀਦ ਹੂਆ ਦੇਖ ਬੜੇ ਜੋਸ਼ ਮੇਂ ਆਏ, ਬਚਿਤਰ ਸਿੰਘ ਸੇ ਕਹਾ, ਤਿਆਰੀ ਕਰੀਏ, ਹਮ ਨੇ ਬਹਾਦਰ ਦੀਵਾਨ ਜੀ ਕੀ ਲਾਸ਼ ਕੋ ਉਠਾਇ ਕੇ ਲਾਨਾਂ ਹੈ। ਬਚਨ ਪਾਇ ਭਾਈ ਬਚਿਤਰ ਸਿੰਘ, ਉਦੈ ਸਿੰਘ ਤੇ ਆਲਮ ਸਿੰਘ ਆਦਿ ਮੁਖੀਏ ਸਿੱਖ ਸਤਿਗੁਰਾਂ ਨਾਲ ਆਏ। ਦੂੰਹ ਤਰਫੀਂ ਬੜੀ ਬਗਮੇਲ ਜੰਗ ਹੋਈ, ਕਾਈ ਵਾਰਾ ਪਾਰ ਨਾ ਰਹਾ। ਆਖਰ ਪਰਬਤੀਓਂ ਕੇ ਪਾਉਂ ਖਿਸਕ ਗਏ। ਸਤਿਗੁਰਾਂ – ਦੀਵਾਨ ਸਾਹਿਬ ਸਿੰਘ ਕੀ ਲੋਥ ਉਠਾਇ ਕੇ ਲੈ ਆਂਦੀ ਤੇ ਇਸ ਕਾ ਸਸਕਾਰ ਬਾਕੀ ਸਿੰਘਾਂ ਕੇ ਗੈਲ ਨਿਰਮੋਹ ਗਢ ਟਿੱਬੀ ਕੇ ਨੀਚੇ ਕੀਆ ਗਿਆ। ਅਗਲੇ ਦਿਵਸ ਆਠ ਕਾਰਤਕ ਬੁਧਵਾਰ ਕੇ ਦਿਹੁੰ ਅਜਮੇਰ ਚੰਦ ਨੇ ਪਾਤੀ ਦੇ ਕੇ ਵਜ਼ੀਰ ਪਰਮਾਨੰਦ ਕੋ ਸਰਹੰਦ ਭੇਜਾ। ਸੂਬੇ ਸੇ ਲਿਖਾ, 'ਗੁਰੂ ਆਕੀ ਹੋਇ ਕੇ ਨਿਰਮੋਹ

---

1. ਸਾਹਿਬ ਸਿੰਘ ਬੇਟਾ ਮਤੀਦਾਸ ਕਾ, ਪੋਤਾ ਹੀਰਾ ਮੱਲ ਕਾ.. ਛਿਬਰ ਬ੍ਰਾਹਮਨ ਮਥਰਾ ਸਿੰਘ ਬੇਟਾ ਦਿਆਲ ਦਾਸ ਕਾ, ਪੋਤਾ ਮਾਈਦਾਸ ਦਾ ਬੰਝਰਉਤ ਜਲ੍ਹਾਨਾ।... ਸੂਰਤ ਸਿੰਘ, ਬੇਟਾ ਕੇਵਲ ਕਾ, ਪੋਤਾ ਆੜੂ ਕਾ। ਤੂਮਰ ਬਿੰਜਲਉਤ, ਦੇਵਾ ਸਿੰਘ ਬੇਟਾ ਤੇਗੇ ਕਾ, ਪੋਤਾ ਸੁਖੇ ਕਾ ਉਦਾਨਾ ਸਾਲ ਸਤਰਾਂ ਸੈ ਸਤਵੰਜਾ ਕਾਰਤਿਕ ਪ੍ਰਵਿਸ਼ਟੇ ਸੱਤਮੀਂ ਮੰਗਲਵਾਰ ਕੇ ਦਿਹੁੰ ਨਿਰਮੋਹ ਗਢ ਕੇ ਮਲ੍ਹਾਨ, ਪਰਗਨਾਂ ਕਹਿਲੂਰ ਕੀ ਜੰਗ ਮੇਂ ਸਾਮ੍ਹੇਂ ਮਾਥੇ ਜੂਝ ਕਰ ਮਰੇ। [ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਜਲ੍ਹਾਨੋਂ ਕਾ

ਗੜ੍ਹ ਕੀ ਠੇਰੀ ਤੇ ਬੈਠਾ ਹੈ, ਆਪ ਹਮਾਰੇ ਸਹਾਈ ਹੋਈਏ ।'

ਇਧਰ ਗੁਰੂ ਜੀ ਕੇ ਸੂਹੀਏ ਨੇ ਆਇ ਪਤਾ ਦੀਆ ਕਿ ਸਰਹੰਦ ਸੇ ਨਾਜ਼ਮ ਕਾ ਭੇਜਾ ਰੁਸਤਮ ਖਾਂ ਸਰਦਾਰ ਤੁਰਕ ਫੌਜ ਲੈ ਕੇ ਆਇ ਰਹਾ ਹੈ । ਇਸ ਦਾ ਆਨਾ ਸੁਨ ਗੁਰੂ ਜੀ ਨੇ ਨੇ ਨਿਕਟ ਬੈਠੇ ਦੁਹਾਂ ਭਾਈਆਂ – ਚਿੱਤਰ ਸਿੰਘ ਤੇ ਬਚਿੱਤਰ ਸਿੰਘ ਤਲਵਾਰ ਕੇ ਮੁੱਠੇ ਤੇ ਹਾਥ ਰਾਖ ਪ੍ਰਤਗਿਆ ਕੀ ਕਿ ਹਮ ਦੋਵੇਂ ਇਸ ਪਠਾਨ ਕੇ ਗੈਲ ਆਗੈ ਹੋਇ ਕੇ ਲੜਾਂਗੇ ।' ਉਧਰ ਕਾਰਤਕ ਪ੍ਰਵਿਸ਼ਟੇ ਬਾਰਾਂ ਰਵਿਵਾਰ ਕੇ ਦਿਹੁੰ ਰੁਸਤਮ ਖਾਂ ਫੌਜ ਲੈ ਕੇ ਆਇ ਗਿਆ । ਇਸ ਨਿਰਮੋਹਗੜ੍ਹ ਸੇ ਏਕ ਕੋਸ ਕੇ ਫਾਸਲਾ ਤੇ ਸ਼ਾਹੀ ਟਿਬੀ ਤੇ ਆਇ ਮੋਰਚੇ ਕਾਇਮ ਕਰ ਲੀਏ । ਇਧਰ ਸ੍ਰੀ ਦਸਮੇਸ਼ ਜੀ ਤੀਜੇ ਪਹਿਰ ਸਿੰਘਾਸਨ ਤੇ ਬੈਠੇ ਕੇਸੋਂ ਮੇਂ ਕੰਘਾ ਕਰ ਰਹੇ ਸੀ । ਰੁਸਤਮ ਖਾਂ ਕੇ ਛੋਟੇ ਭਾਈ ਨਾਸਰ ਅਲੀ ਖਾਨ ਨੇ ਸ਼ਿਸ਼ਤ ਬਾਂਧ ਗੁਰੂ ਜੀ ਤੇ ਤੋਪ ਕਾ ਗੋਲਾ ਮਾਰਾ, ਜਿਸ ਤੇ ਸਤਿਗੁਰਾਂ ਕਾ ਚੌਰਬਰਦਾਰ ਰਾਮ ਸਿੰਘ ਕਸ਼ਮੀਰੀ ਸ਼ਹੀਦੀ ਪਾਇ ਗਿਆ । ਗੁਰੂ ਜੀ ਨੇ ਉਸੀ ਸਮੇਂ ਤੀਰ ਕਮਾਨ ਪਕੜ ਸ਼ਿਸ਼ਤ ਬਾਂਧ ਐਸਾ ਤੀਰ ਮਾਰਾ ਕਿ ਤੋਪਚੀ ਕੇ ਪਾਸ ਖੜਾ ਰੁਸਤਮ ਖਾਨ ਪਹਿਲੇ ਤੀਰ ਸੇ ਪਾਰ ਬੋਲਾ । ਦੂਜਾ ਤੀਰ ਭਾਈ ਉਦੈ ਸਿੰਘ ਨੇ ਐਸਾ ਤੱਕ ਕੇ ਮਾਰਾ ਜਿਸ ਸੇ ਰੁਸਤਮ ਖਾਂ ਕਾ ਭਾਈ ਨਾਸਰ ਅਲੀ ਖਾਨ ਮਾਰਾ ਗਿਆ । ਇਨ ਦੋਨੋਂ ਕੇ ਮਰਨੇ ਕੇ ਬਾਦ ਦੁਹਾਂ ਪਾਸਿਆਂ ਕੀਆਂ ਫੌਜਾਂ ਆਮ੍ਹੋਂ ਸਾਮ੍ਹਣੇ ਜੰਗ ਮੇਂ ਆਇ ਗਈਆਂ । ਏਕ ਪਹਿਰ ਲੋਹੇ ਕੇ ਗੈਲ ਲੋਹਾ ਖੜਕਿਆ । ਆਜ ਕੀ ਜੰਗ ਮੇਂ ਭਾਈ ਹਿੰਮਤ ਸਿੰਘ, ਮੋਹਰ ਸਿੰਘ ਆਦਿ ਸਿੱਖਾਂ ਨੇ ਸ਼ਹਾਦਤਾਂ ਪਾਈਆਂ ।[2] ਸੂਰਜ ਅਸਤ ਹੋਇ ਜਾਨੈ ਕੇ ਉਪਰੰਤ ਜੰਗ ਬੰਦ ਹੋਇ ਗਈ ।

---

1. ਸਮਕਾਲੀ ਢਾਡੀ ਦੀ ਵਾਰ ਵਿਚ ਇਸ ਪ੍ਰਣ ਦਾ ਬ੍ਰਿਤਾਂਤ ਦਿੱਤਾ ਹੈ :

ਸਾਹਿਬ ਬਚਨੁ ਅਲਾਯਾ, ਆਨੰਦ ਮਨੋ ਮੁਸਕਾਇ ਕੈ ।
ਚੈਂਚਲ ਸਿੰਘ ਤੇ ਜੁਝਾਰ ਸਿੰਘ ਨੂੰ ਪਾਸਿ ਬੈਠਾਇ ਕੈ ।
ਤੁਰਕਾਂ ਦੀਆਂ ਫੌਜਾਂ ਆਈਆਂ, ਸਿੰਘਾਂ ਉਪਰ ਗੁੱਸਾ ਖਾਇ ਕੈ ।
ਭਾਈ ਮੈਣਾ ਸੱਦਿਆ, ਅਰਦਾਸਿ ਧਰੀ ਲਿਖਵਾਇ ਕੈ ।
ਹਰੀ ਸਿੰਘ ਹੋਰ ਸੂਰ ਸੰਤ, ਸਭ ਪੁਛੇ ਮਤਾ ਪਕਾਇ ਕੈ ।
ਕੀ ਕਰਨੀ ਹੈ ਉਤ ਸਮੇਂ, ਜਾਂ ਬਿੱਜ ਪਵਹਿ ਝਰਲਾਇ ਕੈ ।
ਬੋਲਿਆ ਚਿੱਤਰ ਬਚਿੱਤਰ ਸਿੰਘ, 'ਰਣ' ਹੋਲੀ ਖੇਲਾਂ ਜਾਇ ਕੈ ।
ਪਹਿਲਾ ਖੰਡਾ ਝਾੜਨਾ ਰੁਸਤਮ ਦੇ ਸਿਰ ਕੜਕਾਇ ਕੈ । 7 ।

[ਵਾਰਾਂ ਗੁਰੂ ਗੋਬਿੰਦ ਸਿੰਘ ਜੀ ਕੀਆਂ—ਪਿਆਰਾ ਸਿੰਘ ਪਦਮ, ਪੰਨਾ 67 (1967)

2. ਹਿੰਮਤ ਸਿੰਘ ਬੇਟਾ ਜੀਤੇ ਕਾ, ਪੋਤਾ ਰਾਮੇ ਕਾ – ਉਦਾਨਾਂ, ਮੋਹਰ ਸਿੰਘ ਬੇਟਾ ਧੂਮੇ ਕਾ, ਪੋਤਾ ਕਾਨ੍ਹੇ ਕਾ...ਤੂਮਰ ਬਿੰਜਲਉਤ । ਸਾਲ ਸਤਰਾਂ ਸੈ ਸਤਵੰਜਾ ਕਤਿਕ ਪ੍ਰਵਿਸ਼ਟੇ ਬਾਰਾਂ ਰਵਿਵਾਰ ਕੇ ਦਿਹੁੰ ਨਿਰਮੋਹਗੜ੍ਹ ਕੇ ਮਲ੍ਹਾਨ ਪਰਗਨਾਂ ਕਹਿਲੂਰ ਸਾਮ੍ਹੇਂ ਮਾਥੇ ਜੂਝ ਕਰ ਮਰੇ ।

[ਭੱਟ ਵਹੀ ਤਲਉਂਢਾ ਪਰਗਨਾਂ ਜੀਂਦ, ਖਾਤਾ ਉਦਾਨਿਓਂ ਕਾ

ਅਗਲੇ ਦਿਵਸ ਤੇਰਾਂ ਕਾਤਕ ਸੋਮਵਾਰ ਕੇ ਦਿਹੁੰ[1] ਰਾਜਾ ਅਜਮੇਰ ਚੰਦ ਨੇ ਨਿਰਮੋਹ-ਗੜ੍ਹ ਕੇ ਚਵ੍ਹਾਂ ਪਾਸਿਆਂ ਥੀਂ ਨਾਕਾਬੰਦੀ ਕਰ ਕੇ ਇੱਕੇ ਵਾਰੀ ਮਾਰੂ ਹਮਲਾ ਕਰ ਦੀਆ। ਉਧਰ ਅੰਤਰਯਾਮੀ ਸਤਿਗੁਰਾਂ ਪ੍ਰਿਥਮੇਂ ਹੀ ਚਹੁੰਵੀਂ ਪਾਸੀਂ ਫੌਜ ਵੰਡ ਕੇ ਪੂਰੀ ਤਕੜਾਈ ਕੀ ਹੋਈ ਸੀ, ਦੁਸ਼ਮਨ ਕੀ ਪੇਸ਼ ਨਹੀਂ ਜਾਨੇਂ ਦੀ। ਢਾਈ ਪਹਿਰ ਦੁਹਾਂ ਪਾਸਿਆਂ ਥੀਂ ਜੰਮ ਕੇ ਲੜਾਈ ਹੂਈ, ਕਾਈ ਦਕੀਕਾ ਬਾਕੀ ਨਹੀਂ ਸੀ ਰਹਾ। ਇਸ ਜੰਗ ਮੇਂ ਦੂਹ ਤਰਫੀਂ ਕਾਫ਼ੀ ਜਾਨੀ ਨੁਕਸਾਨ ਹੂਆ—ਆਜ ਇਸ ਧਰਮ ਯੁਧ ਮੇਂ ਭਾਈ ਜੀਤਾ ਸਿੰਘ ਤੇ ਨੇਤਾ ਸਿੰਘ ਆਦਿ ਮੁਖੀ ਸਿਖਾਂ ਜਾਨਾਂ ਹੂਲ ਕੇ ਸਾਮ੍ਹੇਂ ਮਾਥੇ ਸ਼ਹਾਦਤਾਂ ਪਾਈਆਂ। ਰਾਜਾ ਸਲਾਹੀ ਚੰਦ ਕੀ ਰਾਜਧਾਨੀ ਸਤਿਲੁਧਰ ਨਦੀ ਕੇ ਪਾਰਲੀ ਤਰਫ ਸੀ। ਇਹ ਗੁਰੂ ਕਾ ਸ਼ਰਧਾਲੂ ਤੇ ਸਿਖੀ ਮੇਂ ਪ੍ਰਪੱਕ ਸੀ। ਰਾਜਾ ਸਲਾਹੀ ਚੰਦ ਕੀ ਰਾਣੀ ਹੀਰਾਦੇਈ ਜਿਸੇ ਪਤਾ ਚਲਾ ਕਿ ਗੁਰੂ ਜੀ ਕੋ ਕਈ ਦਿਹੁੰ ਸੇ ਨਿਰਮੋਹ ਗਢ ਕੀ ਟਿੱਬੀ ਤੇ ਪਹਾੜੀ ਫੌਜ ਨੇ ਘੇਰਾ ਪਾਇਆ ਹੂਆ ਹੈ। ਇਸ ਹਾਥ ਬਾਂਧ ਪਤੀ ਦੇਵ ਸੇ ਅਰਜ਼ ਕੀ, ਮਹਾਰਾਜ! ਅਸੀਂ ਏਸ ਦਰ ਕੇ ਸੇਵਕ ਹਾਂ, ਤੁਸੀਂ ਅਪਨਾਂ ਵਜ਼ੀਰ ਭੇਜ ਸਤਿਗੁਰਾਂ ਕੋ ਬਸਾਲੀ ਨਗਰੀ ਮੇਂ ਲੈ ਆਈਏ। ਰਾਜਾ ਸਲਾਹੀ ਚੰਦ ਬਮੈ (ਸਮੇਤ) ਫੌਜ ਚੌਦਾਂ ਕਾਰਤਕ ਮੰਗਲਵਾਰ ਕੇ ਦਿਵਸ ਦਿਹੁੰ ਚਢਨੇ ਸੇ ਪਹਿਲੇ ਜਾਇ ਪੁਜਾ। ਇਸ ਆਪਨਾਂ ਵਜ਼ੀਰ ਭੇਜ ਸਹਿਤ-ਨਿੰਮਰਤਾ ਬੇਨਤੀ ਕੀ, ਮਹਾਰਾਜ! ਅਸੀਂ ਸਤਿਲੁਧਰ ਨਦੀ ਕੇ ਪਾਰਲੇ ਕਿਨਾਰੇ ਤੇ ਆਇ ਗਏ ਹਾਂ, ਤੁਸੀਂ ਉਧਰੋਂ ਆਇ ਜਾਈਏ। 70।

## 71. ਸਾਖੀ ਬਸਾਲ੍ਹੀ ਨਗਰ ਜਾਨੇ ਕੀ ਚਾਲੀ

ਸਤਿਗੁਰੂ ਜੀ ਰਾਜਾ ਸਲਾਹੀ ਚੰਦ ਕੀ ਬੇਨਤੀ ਮਾਨ ਨਿਰਮੋਹ ਗੜ੍ਹ ਕਾ ਟਿਕਾਨਾ ਛੋਰ ਸਿਖ ਫੌਜ ਕੋ ਗੈਲ ਲੈ ਸਤਿਲੁਧਰ ਨਦੀ ਕੇ ਕਿਨਾਰੇ ਤੇ ਆਇ ਗਏ। ਉਧਰ ਰਾਜਾ ਅਜਮੇਰ ਚੰਦ ਕੋ ਪਤਾ ਚਲਾ ਕਿ ਗੁਰੂ ਜੀ ਨਦੀ ਪਾਰ ਹੋਇ ਰਾਜਾ ਸਲਾਹੀ ਚੰਦ ਪਾਸ ਜਾਇ ਰਹੇ ਹੈਂ, ਇਸੇ ਰੋਕਨਾ ਚਾਹੀਏ। ਕਹਿਲੂਰੀ ਰਾਜਾ ਪਰਬਤੀ ਤੇ ਤੁਰਕਾਨੀ ਫੌਜ ਕੋ ਗੈਲ ਲੈ ਇਕੇ ਵਾਰੀ ਖਾਲਸਾ ਫੌਜ ਤੇ ਆਇ ਮਾਰੂ ਹਮਲਾ ਕਰ ਦੀਆ। ਸਤਿਗੁਰੂ ਜੀ ਕਹਿਲੂਰੀ ਰਾਜੇ ਕੀ ਕੁਟਲ-ਨੀਤੀ ਸੇ ਜਾਣੂ ਥੇ, ਇਨ੍ਹੋ ਸਿਖ ਫੌਜ ਕੋ ਦੋ ਹਿਸੇ ਮੇਂ ਤਕਸੀਮ ਕਰ ਕੇ ਆਪ ਬਮੈ ਪਰਵਾਰ ਨਦੀ ਸੇ ਪਾਰ ਹੋਇ ਗਏ। ਭਾਈ ਉਦੇ ਸਿੰਘ ਆਦਿ ਜੋਧਿਆਂ ਪੀਛੇ ਨਦੀ ਕੇ ਕੰਢੇ ਉਹ ਤੀਰ ਗੋਲੀ ਕਾ ਮੀਂਹ ਬਰਸਾਇਆ ਕਿ ਇਕ ਵਾਰੀ ਕਾਲੀ ਬੋਲੀ ਅੰਧੇਰੀ ਲਾਇ ਦਈ। ਭਾਈ ਉਦੈ ਸਿੰਘ ਆਦਿ ਸਿਖ ਫੌਜ ਕੋ ਪਾਰ ਕਰ ਕੇ ਆਪ ਸਭ ਕੇ ਪੀਛੇ ਪਿਤਾ ਗੁਰੂ ਜੀ ਆਗੇ ਆਇ ਸੀਸ ਨਿਵਾਇਆ। ਇਸ ਮੁੱਠ-ਭੇੜ ਮੇਂ ਬਸਾਲੀ ਜਾਂਦਿਆਂ ਭਾਈ ਕੇਸਰਾ ਸਿੰਘ ਤੇ ਗੋਕਲ ਸਿੰਘ ਨੇ ਸਾਮ੍ਹੇਂ ਮਾਥੇ ਦੋ ਹਾਥ ਕਰ ਕੇ ਸ਼ਹਾਦਤਾਂ ਪਾਈਆਂ।

---

1. ਉਪਰੋਕਤ ਸਮਕਾਲੀ ਲਿਖੀ ਵਾਰ ਵਿਚ ਵੀ ਦਿਨ ਸੋਮਵਾਰ ਦਿੱਤਾ ਹੈ :
   ਗਾਲਬ ਭਏ ਪਠਾਣ ਰਣ, ਦੀਨੇ ਸਿੰਘ ਹਟਾਇ।
   ਜਾਮ ਰਹੇ ਦਿਨ ਸੋਮ ਕੇ, ਸੂਰਨ ਕੀਨੰ ਤਾਇ। 48।

ਗੁਰੂ ਜੀ ਰਾਜਾ ਸਲਾਹੀ ਚੰਦ ਕੇ ਨਗਰੀ ਬਸਾਲੀ ਨਗਰ ਮੇਂ ਆਇ ਗਏ, ਨਗਰ ਵਾਸੀਆਂ ਗੁਰੂ ਜੀ ਕੇ ਆਏ ਕਾ ਬੜਾ ਆਉ ਭਗਤ ਕੀਆ ।

ਰਾਜਾ ਜੀ ਨੇ ਪ੍ਰਿਥਮੇਂ ਗੁਰੂ ਪਰਵਾਰ ਕਾ ਨਿਵਾਸ ਮਹਲੋਂ ਮੇਂ ਕੀਆ ਤੇ ਸਿਖ ਫੌਜ ਕੇ ਲੀਏ ਨਗਰੀ ਸੇ ਬਾਹਰ ਤੰਬੂ ਲਗਾਇ ਦੀਏ । ਸਤਿਗੁਰੂ ਜੀ ਕੇ ਬਸਾਲੀ ਨਗਰੀ ਮੇਂ ਆਨੇ ਤੇ ਰੋਜ਼ਾਨਾ ਗੁਰ ਦਰਬਾਰ ਹੋਨੇ ਲਗਾ । ਚਾਰੋਂ ਦਿਸਾ ਸੇ ਸਿਖ ਸੰਗਤਾਂ ਹੁਮ ਹੁਮਾਇਕੇ ਦਰਸ਼ਨ ਪਾਨੇ ਆਨੇ ਲਾਗੀਆਂ । ਬਸਾਲੀ ਗਾਉਂ ਮੇਂ ਕੁਝ ਦਿਵਸ ਬਿਤੀਤ ਹੋਇ ਗਏ, ਉਧਰ ਰਾਜਾ ਅਜਮੇਰ ਚੰਦ ਜਾਨੀ ਮਾਲੀ ਨੁਕਸਾਨ ਉਠਾਇ ਬਿਲਾਸਪੁਰ ਮੇਂ ਜਾਇ ਪਹੁੰਚਾ । ਏਧਰ ਏਕ ਦਿਹੁੰ ਕਾਰਤਕ ਮਾਸ ਕੀ ਉਨੀਸ ਰਵਿਵਾਰ ਕੇ ਦਿਹੁੰ ਪਿਛਲੇ ਪਹਿਰ ਭਾਈ ਉਦੇ ਸਿੰਘ ਆਦਿ ਖਾਲਸੇ ਸਤਿਗੁਰਾਂ ਕਾ ਹੁਕਮ ਪਾਇ ਸ਼ਿਕਾਰ ਜਾਨੇ ਕੀ ਤਿਆਰੀ ਕੀ । ਨਗਾਰਚੀ ਸਿੰਘ ਨੇ ਨਗਾਰੇ ਤੇ ਚੋਟ ਲਗਾਇ ਦਈ, ਸਭਸ ਖਾਲਸੇ ਕੇ ਮੁਖ ਥੀਂ ਇੰਜ ਅਵਾਜ਼ਾਂ ਆਈਆਂ :

ਦੀਹਰੇ ਦੀਹਰੇ ਦੀਹ ਦਮਾਮਾਂ ।
ਕਰਹੋਂ ਰੁੰਡ ਝੁੰਡ ਮੈਂ ਸਗਰੇਂ ਬਰੋਂ ਸੁਰਗ ਕੀ ਬਾਮਾ ।

ਮਾਨ ਸਿੰਘ ਨਿਸ਼ਾਨਚੀ ਨਿਸ਼ਾਨ ਲੈ ਕੇ ਅਰਾਕੀ ਤੇ ਅਸਵਾਰ ਹੋਇ ਸਭ ਕੇ ਆਗੇ ਨਿਕਲ ਸਿੰਘਾਂ ਦੇ ਸੁਰਮਈ ਬਸਤਰਾਂ ਤੇ ਸ਼ਸਤਰਾਂ ਦੀ ਚਮਕ ਨੇ ਸਾਵਨ ਮਾਸ ਦੀਆਂ ਕਾਲੀਆਂ ਘਟਾਂ ਤੇ ਬਿਜਲੀ ਨੂੰ ਮਾਤ ਪਾਇ ਦੀਆ । ਬਸਾਲੀ ਨਗਰੀ ਸੇ ਕੁਝ ਫਾਸਲੇ ਤੇ ਏਕ ਬਾਘ-ਬੱਚਾ ਜੰਗਲ ਸੇ ਨਿਕਲਾ, ਭਾਈ ਉਦੇ ਸਿੰਘ ਨੇ ਇਸ ਕੇ ਪੀਛੇ, ਘੋੜਾ ਲਾਇ ਗੋਲੀ ਮਾਰ ਕੇ ਜ਼ਖਮੀ ਕਰ ਦੀਆ ।

ਬਾਘ ਜ਼ਖਮ ਖਾਇ ਕਲਮੋਟ ਨਗਰੀ ਕੀ ਤਰਫ ਭਾਗ ਗਿਆ, ਸਿੰਘਾਂ ਇਸ ਕਾ ਪੀਛਾ ਕੀਆ, ਇਹ ਕੁਝ ਫਾਸਲੇ ਤੇ ਜਾਇ ਗਿਰਾ । ਕਲਮੋਟ ਵਾਸੀ ਰੰਘੜ ਤੇ ਗੁੱਜਰ ਇਸੇ ਦੇਖ ਗਾਉਂ ਸੇ ਬਾਹਰ ਨਿਕਲ ਆਏ । ਖਾਲਸੇ ਤੇ ਨਗਰ ਵਾਸੀਆਂ ਮੇਂ ਕਿਸੀ ਨਿਗੁਣੀ ਜਹੀ ਬਾਤ ਸੇ ਝਗੜਾ ਹੋਇ ਪਿਆ । ਹਾਲਾਤ ਕਾਬੂ ਸੇ ਬਾਹਰ ਹੋਇ ਗਏ । ਆਖ਼ਰ ਸਿਖਾਂ ਤੇ ਨਗਰ ਵਾਸੀਆਂ ਮੇਂ ਮੁੱਠ ਭੇੜ ਹੋਇ ਪਈ, ਜਿਸ ਤੇ ਭਾਈ ਜੀਵਨ ਸਿੰਘ ਕੋ ਚੰਗੀ ਚੋਟ ਆਈ, ਉਹ ਥਾਂ ਤੇ ਹੀ ਸ਼ਹਾਦਤ ਪਾਇ ਗਿਆ ।[1] ਏਸ ਕੀ ਸ਼ਹੀਦੀ ਕੋ ਦੇਖ ਜਥੇਦਾਰ ਕਾ ਹੁਕਮ ਪਾਇ ਨਗਾਰਚੀ ਸਿੰਘ ਨੇ ਨਗਾਰੇ ਤੇ ਚੋਟ ਲਗਾਇ ਦਈ । ਆਗੇ ਸੇ ਗਾਮ ਵਾਸੀਆਂ ਰੰਘੜਾਂ ਤੇ ਗੁੱਜਰਾਂ ਥੋੜਾ ਸਾ ਮੁਕਾਬਲਾ ਕੀਆ – ਇਹ ਖਾਲਸੇ ਕੀ ਝਾਲ ਨ ਝੱਲ ਸਕੇ । ਅਖੀਰ ਇਨ੍ਹਾਂ ਭੱਜ ਕੇ ਜਾਨਾਂ ਬਚਾਈਆਂ । ਸਿਖ ਭਾਈ ਜੀਵਨ ਸਿੰਘ ਕੀ ਲਾਸ਼ ਉਠਾਇ ਬਸਾਲੀ ਗਾਮ ਮੇਂ ਲੈ ਆਏ । ਅਗਲੇ ਦਿਵਸ ਇਸ ਕਾ ਦਾਹ ਸਸਕਾਰ ਕੀਆ । ਰਾਜਾ

---

1. ਜੀਵਨ ਸਿੰਘ ਬੇਟਾ ਪ੍ਰੇਮ ਚੰਦ ਕਾ, ਪੋਤਾ ਮੂਲੇ ਕਾ.. ਪੁਆਰ ਜਲ੍ਹਾਨਾ ਸਾਲ ਸਤਰਾਂ ਸੈ ਸਤਵੰਜਾ ਕਾਰਤਕ ਪਰਵਿਸ਼ਟੇ ਉਨੀਸ ਰਵੀਵਾਰ ਕੇ ਦਿਹੁੰ ਕਲਮੋਟ ਕੇ ਮਲ੍ਹਾਨ ਪਰਗਣਾ ਬਸਾਲੀ ਸਾਮ੍ਹੇ ਮਾਥੇ ਜੂਝ ਕਰ ਸੁਆਸ ਦੀਏ । ਆਗੇ ਗੁਰੂ ਕੀ ਗਤਿ ਗੁਰੂ ਜਾਨੇ, ਗੁਰੂ ਆਪ ਭਾਣੇ ਕਾ ਖ਼ਾਬਿੰਦ, ਗੁਰੂ ਗੁਰੂ ਜਪਨਾ ।

[ਭੱਟ ਵਹੀ ਤਲਉਂਢਾ, ਪਰਗਨਾ ਜੀਂਦ, ਖਾਤਾ ਜਲ੍ਹਾਨੋਂ ਕਾ

ਸਲਾਹੀਚੰਦ ਬਾਈ ਧਾਰ ਕੇ ਰਾਜਯੋਂ ਮੇਂ ਚੰਗਾ ਅਸਰ-ਰਸੂਖ ਰਖਤਾ ਥਾ, ਇਸ ਬੀਚ ਪੈ ਕੇ ਗੁਰੂ ਜੀ ਤੇ ਕਹਿਲੂਰੀ ਰਾਜੇ ਕਾ ਝਗੜਾ ਮੁਕਾਇ ਦੀਆ। ਸਤਿਗੁਰੂ ਜੀ ਪੰਦਰਾਂ ਦਿਵਸ ਬਸਾਲੀ ਗਾਉਂ ਮੇਂ ਨਿਵਾਸ ਕਰ ਕੇ ਵਾਪਸ ਅਨੰਦਪੁਰ ਮੇਂ ਆਇ ਬਿਰਾਜੇ। 71।

## 72. ਸਾਖੀ ਗੁਰੂ ਜੀ ਕੇ ਬਸਾਲੀ ਨਗਰ ਰਹਿ ਕੇ ਅਨੰਦਪੁਰ ਆਨੇ ਕੀ ਚਾਲੀ

ਗੁਰੂ ਜੀ ਨੇ ਅਨੰਦਪੁਰ ਪਹੁੰਚ ਪ੍ਰਿਥਮੇਂ ਸਾਰੇ ਕਿਲਿਓਂ ਕੀ ਮੁਰੰਮਤ ਕਰਾਈ, ਰਾਜਾ ਸਲਾਹੀ ਚੰਦ ਕੀ ਕੋਸ਼ਿਸ਼ ਸੇ ਸਾਰੇ ਅਮਨ-ਅਮਾਨ ਹੋਇ ਗਿਆ। ਅਨੰਦਪੁਰ ਨਗਰੀ ਕੇ ਚਾਰੋਂ ਦਿਸ਼ਾ ਮੇਂ ਸਿਖ ਸੰਗਤਾਂ ਆਨੇ ਲਗ ਗਈਆਂ। ਰਾਜਯੋਂ ਨੇ ਗੁਰੂ ਜੀ ਕੀ ਆਨ ਕੋ ਮਾਨ ਲੀਆ। ਅਨੰਦਪੁਰ ਗਾਉਂ ਕੇ ਚਾਰੋਂ ਦਿਸ਼ਾਂ ਖਾਲਸਈ ਰਾਜ ਕਾਇਮ ਹੋਇ ਗਿਆ।[1] ਪਰਜਾ ਕੋ ਸੁਖ ਕਾ ਸਾਹ ਆਨੇ ਲਾਗਾ। ਇਸੀ ਸਾਲ ਸੰਮਤ ਸਤਰਾਂ ਸੈ ਸਤਵੰਜਾ ਪੋਖ ਪ੍ਰਵਿਸ਼ਟੇ ਛੇ ਵੀਰਵਾਰ ਕੇ ਦਿਹੁੰ ਮਾਤਾ ਜੀਤ ਕੁਇਰ ਜੀ ਗੁਰਪੁਰੀ ਪਿਆਨਾ ਕਰ ਗਏ। ਸਤਿਗੁਰਾਂ ਇਨ ਕਾ ਦਾਹ ਸੰਸਕਾਰ ਅਗੰਮਪੁਰਾ ਨਗਰੀ ਕੇ ਨਜ਼ਦੀਕ ਜਾਇ ਕੇ ਕਰ ਦੀਆ। ਅਗਲੇ ਦਿਵਸ ਸੱਤ ਪੋਹ ਸ਼ੁਕਰਵਾਰ ਕੇ ਦਿਹੁੰ ਮਾਤਾ ਜੀਤ ਕੁਇਰ ਨਮਿਤ ਸ੍ਰੀ ਗੁਰੂ ਗ੍ਰੰਥ ਜੀ ਕਾ ਪਾਠ ਰਾਖਾ ਗਿਆ, ਜਿਸ ਕੀ ਸਮਾਪਤੀ ਸਤਾਰਮੀਂ ਤੇ ਪੋਖ ਮਾਸੇ ਬਾਈ ਸ਼ਨੀਵਾਰ ਕੇ ਦਿਹੁੰ ਤੀਜੇ ਪਹਿਰ ਹੋਈ। ਇਸ ਸਮਾਗਮ ਸਮੇਂ ਕੀਰਤਪੁਰ ਸੇ ਬਾਬਾ ਦੀਪ ਚੰਦ ਤੇ ਸੋਢੀ ਨੰਦ ਚੰਦ, ਮਾਤਾ ਹਰੀ ਜੀ, ਮਾਤਾ ਸੁਲੱਖਣੀ, ਭਾਈ ਖੇਮ ਕਰਨ ਤੇ ਬੀਬੀ ਰੂਪ ਕੁਇਰ ਜੀ ਆਏ। ਮਾਤਾ ਗੁਜਰੀ ਜੀ ਕੀ ਸੇਵਾ ਬੀਚ ਮਾਤਾ ਸੁੰਦਰ ਸਰੂਪ ਕੁਇਰ ਤੇ ਮਾਤਾ ਸਾਹਿਬ ਕੁਇਰਾਂ ਰਹਿ ਗਈਆਂ। ਅਨੰਦਪੁਰ ਨਗਰੀ ਉਸ ਸਮੇਂ ਅਨੰਦਮਈ ਨਗਰ ਬਨ ਗਿਆ ਥਾ, ਹਰ ਮਾਈ ਭਾਈ ਕੇ ਮੁਖ ਥੀਂ ਇਹ ਅਵਾਜ਼ਾ ਆਉਂਦਾ ਸੀ :

ਆਨੰਦਪੁਰ ਦਾ ਵਾਜਾ, ਨਿਤ ਵਜਦਾ ਅਨੰਦਪੁਰ...

ਸਾਲ ਸਤਰਾਂ ਸੈ ਸਤਵੰਜਾ ਕੇ ਆਖਰੀ ਚੇਤਰ ਵਦੀ ਦੂਜ ਕੇ ਦਿਹੁੰ ਦੜਪ ਦੇਸ ਕੀ ਸੰਗਤ ਗੁਰੂ ਜੀ ਕਾ ਦਰਸਨ ਪਾਨੇਂ ਆਈ ਰਹੀ ਕੋ ਬਜਰੂੜ ਗਾਉਂ ਕੇ ਰੰਘੜਾਂ ਤੇ ਗੁੱਜਰਾਂ ਮਿਲ ਕੇ ਲੁੱਟ ਲਿਆ। ਇਸ ਸੰਗਤ ਮੇਂ ਜ਼ਿਆਦਾ ਸਹਿਜਧਾਰੀ ਤੇ ਚਰਨ-ਪਾਹੁਲੀਏ ਸਿਖ ਸਨ। ਇਹ ਸਾਰੇ ਅਨੰਦਪੁਰ ਆਇ ਗੁਰਦਰਬਾਰ ਮੇਂ ਫਰਿਆਦੀ ਹੂਏ। ਸਤਿਗੁਰਾਂ ਇਨ ਕੀ ਤਰਸ ਜੋਗ ਹਾਲਤ ਦੇਖ ਸ੍ਰੀ ਮੁਖ ਥੀਂ ਇੰਜ ਉਚਾਰਨ ਕੀਆ :

ਜਮਧਰ ਜਮਦਾੜ੍ਹਾ ਜਬਰ, ਜੋਧਾ ਤੱਕ ਜਿੰਹ ਨਾਂਹਿ।<br>
ਲੂਟ ਕੂਟ ਲੀਜਤ ਤਿਨੈ, ਜੋ ਬਿਨ ਬਾਂਧੇ ਜਾਂਹਿ।

ਇਤਨਾ ਬਚਨ ਕਹਿ ਕੇ ਸਾਹਿਬ ਅਜੀਤ ਸਿੰਘ ਵਲ ਦੇਖਾ—ਹੁਕਮ ਹੂਆ, ਤੁਸੀਂ ਜਾਇ ਕੇ ਬਜਰੂੜ ਵਾਸੀਆਂ ਨੂੰ ਆਪਣੀ ਕੀਤੀ ਕਾ ਫਲ ਭੁਗਤਾਈਏ। ਗੁਰੂ ਜੀ ਨੇ ਭਾਈ ਉਦੈ ਸਿੰਘ ਆਦਿ ਸੌ ਸਿੰਘ ਇਨ ਕੇ ਗੈਲ ਦੇ ਕੇ ਇਨ ਕੋ ਰਵਾਨਾ ਕੀਆ। ਇਹ ਚੇਤਰ

---

1. ਨਿਕਟਿ ਗਾਂਵ ਜੇਤੇ ਬਸੇ ਲਏ ਖਾਲਸੇ ਜੀਤ।<br>
ਕੇਤਕ ਦਿਨ ਅਰ ਦੋਇ ਬਰਸ ਇਹਿ ਬਿਧ ਭਏ ਬਤੀਤ। 4।<br>
[ਸ੍ਰੀ ਗੁਰ ਸ਼ੋਭਾ, ਅਧਿਆ 11 (ਸੈਣਾ ਸਿੰਘ)

ਵਦੀ ਪੰਚਮੀਂ ਕੇ ਦਿਹੁੰ ਅਨੰਦਪੁਰ ਸੇ ਚਲ ਦਰਿਆ ਸਤਿਲੁਧਰ ਪਾਰ ਹੋਇ ਬਜਰੂੜ ਗਾਉਂ ਕੋ ਜਾਇ ਘੇਰਾ। ਸਿਖਾਂ, ਨਗਰਵਾਸੀਆਂ ਕੀ ਚੰਗੀ ਭੁਗਤ ਸਵਾਰੀ। ਇਨ ਕੇ ਦੋਏ ਮੁਖੀਏ ਚਿੱਤੂ, ਮਿੱਤੂ ਮੈਦਾਨੇ ਜੰਗ ਮੇਂ ਮਾਰੇ ਗਏ। ਰੰਘੜੀਆਂ ਤੇ ਗੁੱਜਰੀਆਂ ਨੇ ਮਿਲ ਕੇ ਇੰਜ ਸਿਆਪਾ ਕੀਆ ਜਿਹੜਾ ਸਿਆਪਾ ਬਜਰੂੜ ਵਿਚ ਹੁਣ ਤੱਕ ਪ੍ਰਸਿੱਧ ਹੈ :

ਹਾਏ-ਹਾਏ ਨੀਂ ਕੀਤੋ ਮਾਏ। ਜਿਹਨੇਂ ਚਿੱਤੂ ਮਿੱਤੂ ਭੈੜੇ ਜਾਏ।

ਨੀਂ ਤੇਰੇ ਸਿੰਘ ਜਮਾਈ ਆਏ। ਜਿਨ੍ਹਾਂ ਕੋਠੇ ਬਠਲੇ ਢਾਏ।

ਇਸ ਤਰ੍ਹਾਂ ਸਾਹਿਬ ਅਜੀਤ ਸਿੰਘ ਬਜਰੂੜੀਆਂ ਕੀ ਭੁਗਤ ਸਵਾਰ ਵਾਪਸ ਅਨੰਦਪੁਰ ਆਇ ਗਏ। ਗੁਰ ਦਰਬਾਰ ਮੇਂ ਹਾਜ਼ਰ ਹੋਇ ਪਿਤਾ ਗੁਰੂ ਜੀ ਆਗੇ ਸੀਸ ਨਿਵਾਇਆ। ਗੁਰੂ ਜੀ ਕੇ ਪੂਛਨੇ ਸੇ ਸਾਰੀ ਵਿਥਿਆ ਸਾਹਿਬਜ਼ਾਦੇ ਸਤਿਗੁਰਾਂ ਕੋ ਸੁਨਾਈ। ਇਸ ਵਾਕਿਆ ਕੇ ਬਾਦ ਫਿਰ ਕਾਈ ਸ਼ਿਕਾਇਤ ਅਨੰਦਪੁਰ ਮੇਂ ਨਹੀਂ ਆਈ। ਅਗਲੇ ਵਰਖ ਸੰਮਤ ਸਤਰਾਂ ਸੈ ਅਠਾਵਨ ਪੋਖ ਮਾਸੇ ਸੁਦੀ ਦੂਜ ਕੇ ਦਿਹੁੰ ਬਾਬਾ ਸੂਰਜ ਮੱਲ ਕੇ ਮਹਿਲ ਮਾਤਾ ਹਰੀ ਜੀ ਗੁਰਪੁਰੀ ਪਿਆਨਾ ਕਰ ਗਏ। ਇਨ ਕੇ ਨਿਮਿਤ ਸ੍ਰੀ ਗ੍ਰੰਥ ਜੀ ਕੇ ਰਾਖੇ ਪਾਠ ਕਾ ਭੋਗ ਮਾਘ ਵਦੀ ਤਰੌਦਸੀ ਕੋ ਪਾਵਣਾ ਥਾ। ਸਤਿਗੁਰੂ ਜੀ ਏਕ ਦਿਵਸ ਪਹਿਲੋਂ ਸੋਢੀ ਦੀਪ ਚੰਦ ਕੇ ਗ੍ਰਹਿ ਮੇਂ ਜਾਇ ਬਿਰਾਜੇ। ਕਰਤਾਰਪੁਰ ਸੇ ਬਾਬਾ ਭਾਰ ਮੱਲ ਕਾ ਬੇਟਾ ਸੋਢੀ ਨਿਰੰਜਨ ਰਾਇ ਆਇਆ, ਨਗਰੀ ਮੇਂ ਸੇ ਮਾਤਾ ਸੁਲੱਖਨੀ, ਬੀਬੀ ਰੂਪ ਕੁਇਰ ਆਦਿ ਸਾਰੇ ਬਾਬਾ ਦੀਪ ਚੰਦ ਕੇ ਗ੍ਰਹਿ ਮੇਂ ਆਏ। ਮਾਘ ਵਦੀ ਤਰੌਦਸੀ ਕੇ ਦਿਵਸ ਸਤਾਰ੍ਹਮੀ ਕੇ ਤੀਜੇ ਪਹਿਰ ਮਾਤਾ ਹਰੀ ਜੀ ਨਮਿਤ ਰਾਖੇ ਸ੍ਰੀ ਗ੍ਰੰਥ ਜੀ ਕੇ ਪਾਠ ਕਾ ਭੋਗ ਗ੍ਰੰਥੀ ਸਿਖ ਨੇ ਪਾਇਆ। ਬਾਦ ਅਰਦਾਸ ਸ੍ਰੀ ਦਸਮੇਸ਼ ਜੀ ਨੇ ਆਪਨੇ ਦਸਤਿ ਮੁਬਾਰਕ ਸੇ ਸੋਢੀ ਨੰਦ ਚੰਦ ਕੇ ਵੱਡੇ ਭਰਾਤਾ ਬਾਬਾ ਦੀਪ ਚੰਦ ਕੋ ਪਗੜੀ ਬੰਨ੍ਹਾਨੇ ਕੀ ਰਸਮ ਅਦਾਇ ਕੀ। 72।

## 73. ਸਾਖੀ ਕਿਲਾ ਅਨੰਦ ਗਢ ਸੇ ਹੋਲਾ ਮਹਲਾ ਚਢਨੇ ਕੀ ਚਾਲੀ

ਇਸੀ ਵਰਖ ਪਿਛਲੇ ਸਾਲ ਕੀ ਤਰ੍ਹਾਂ ਹੋਲੀਆਂ ਕੇ ਦਿਹੁੰ ਮੇਂ ਕਿਲਾ ਹੋਲ ਗਢ ਕੇ ਨਜ਼ਦੀਕ ਬੜੀ ਚਹਿਲ ਪਹਿਲ ਹੋਈ। ਖਾਲਸਾ ਆਪਸ ਮੇਂ ਟੋਲੀਆਂ ਬਨਾਇ ਫਲਗੁਨ ਸੁਦੀ ਅਸ਼ਟਮੀ ਸੇ ਪੂਰਨਮਾਂ ਤੀਕ ਹੋਲੀ ਖੇਲਨੇ ਲਾਗਾ। ਕਿਲਾ ਅਨੰਦ ਗਢ ਸੇ ਬਾਹਰ ਕਿਲਾ ਹੋਲ ਗਢ ਕੇ ਨਜ਼ਦੀਕ ਬੜੀਆਂ ਰੌਨਕਾਂ ਰਹੀਆਂ ਜਿਸ ਕਾ ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ। ਗੁਰੂ ਜੀ ਕੇ ਮੁਬਾਰਕ ਹਾਥੋਂ ਮੇਂ ਫੜੀ ਹੋਈ ਪਿਚਕਾਰੀ ਬੜੀ ਸੁਭਾਇਮਾਨ ਹੋਇ ਰਹੀ ਸੀ ਜਿਸੇ ਏਕ ਦਫਾ ਜ਼ਿਮੀ ਤੇ ਅਸਮਾਨ ਕੋ ਸੂਹੇ ਰਾਂਗ ਮੇਂ ਬਦਲ ਦੀਆ। ਇਹ ਸੁਹਾਵਨਾ ਸਮਾਂ ਦੇਖਨੇ ਵਾਲਾ ਥਾ ਕਿ ਗੁਲਾਬ ਅੰਬਰ ਅਰ ਕਸਤੂਰੀ ਕੀ ਵਰਖਾ ਚਾਰੋਂ ਦਿਸ਼ਾ ਸੇ ਹੋਇ ਰਹੀ ਸੀ। ਅਗਲੇ ਦਿਵਸ ਚੇਤਰ ਵਦੀ ਏਕਮ ਕੇ ਦਿਹੁੰ ਤੀਜੇ ਪਹਿਰ ਗੁਰੂ ਜੀ ਕਾ ਬਚਨ ਪਾਇ ਸਾਰੇ ਸਿਖ ਕਿਲਾ ਅਨੰਦ ਗਢ ਕੇ ਸਾਮ੍ਹੇ ਆਏ। ਅਰਦਾਸੀਏ ਸਿਖ ਨੇ ਖੜੇ ਹੋਇ 'ਪ੍ਰਿਥਮ ਭਗੌਤੀ ਸਿਮਰ ਕੇ...ਸਭ ਥਾਂਈ ਹੋਇ ਸਹਾਇ' ਕਹਿ ਕੇ ਅਰਦਾਸ ਕੀ। ਉਪਰੰਤ ਸਾਰਿਆਂ ਸਿਖਾਂ ਸ੍ਰੀ ਵਾਹਿਗੁਰੂ ਜੀ ਕਾ ਖਾਲਸਾ ਸ੍ਰੀ ਵਾਹਿਗੁਰੂ ਜੀ ਕੀ ਫ਼ਤੇ ਬੁਲਾਇ, ਸਤਿ ਸ੍ਰੀ ਅਕਾਲ ਕੇ ਜੈਕਾਰੇ ਗੈਲ ਅਸਮਾਨ ਗੁੰਜਾਇ

ਦੀਆ। ਸਤਿਗੁਰਾਂ ਕਾ ਹੁਕਮ ਪਾਇ ਸਰਬੱਤ ਖਾਲਸਾ ਆਪੋ ਆਪਨੇ ਅਰਾਕਿਆਂ ਤੇ ਸਵਾਰ ਹੋਇਆ। ਪ੍ਰਿਥਮੇ ਏਕ ਸਿਖ ਨੇ ਮੁਖ ਥੀਂ ਇੰਜ ਸ਼ਬਦ ਬੋਲਾ :

ਚੜ੍ਹਦਾ ਹੋਇਆ ਬੋਲਿਆ ਮਹਾਰਾਜ ਜੀ ਚੜ੍ਹਦਾ ਹੋਇਆ—
ਪੈਜ ਰਾਖੀਂ ਆਪਣੇ ਨਾਮ ਕੀ ਜੀ।

ਪਹਿਲ ਪ੍ਰਿਥਮੇ ਭਾਈ ਦਯਾ ਸਿੰਘ ਨੇ ਭੇਟ ਵਜੋਂ ਪਾਂਚ ਮੁੱਠਾਂ ਭਰ ਕੇ ਗੁਲਾਲ ਕੀਆਂ ਗੁਰੂ ਜੀ ਤੇ ਚਲਾਈਆਂ। ਆਗੇ ਸੇ ਸਤਿਗੁਰਾਂ ਏਕ ਮੁੱਠ ਚਲਾਈ, ਉਪਰੰਤ ਭਾਈ ਦਯਾ ਸਿੰਘ ਨੇ ਉਚੀ ਸੁਰ ਮੇਂ ਏਸ ਸਵੈਯੇ ਕਾ ਉਚਾਰਨ ਕੀਆ :

ਮਾਘ ਬਿਤੀਤ ਭਈ ਰੁਤ ਫਾਗਨ ਆਇ ਗਈ ਸਭ ਖੇਲਤਿ ਹੋਰੀ।
ਗਾਵਤ ਗੀਤ ਬਜਾਵਤ ਤਾਲ, ਕਹੈ ਮੁਖ ਥੀਂ ਭਰੂਆ ਮਿਲ ਜੋਰੀ।
ਡਾਰਤ ਹੈ ਅਲਤਾ ਬਨਿਤਾ, ਛਟਕਾ ਸੰਗ ਮਾਰਤ ਬੇਸਨ ਬੋਰੀ।
ਖੇਲਤ ਸਯਾਮ ਧਮਾਰ ਅਨੂਪਮ, ਹਾਂ ਮਿਲ ਸੁੰਦ੍ਰਿ ਸਾਂਵਲ ਗੋਰੀ। 224।

[ਕ੍ਰਿਸ਼ਣਾਵਤਾਰ

ਸਵੈਯੇ ਕੀ ਸਮਾਪਤੀ ਤੇ ਖਾਲਸੇ ਨੇ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਕੋ ਗੁੰਜਾਇ ਦੀਆ। ਪ੍ਰਿਥਮੇਂ ਮਾਨ ਸਿੰਘ ਨਿਸ਼ਾਨਚੀ ਸਤਿਗੁਰਾਂ ਸੇ ਆਗਿਆ ਪਾਇ, ਨਮਸ਼ਕਾਰ ਕਰ ਮੁਖ ਥੀਂ ਫਤੇ ਗਜਾਇ ਕੇ ਅਰਾਕੀ ਤੇ ਅਸਵਾਰ ਹੂਆ। ਪਾਛੇ ਭਾਈ ਦਯਾ ਸਿੰਘ ਆਦਿ ਪਾਂਚੋਂ ਪਿਆਰੇ ਘੋੜਿਆਂ ਤੇ ਅਸਵਾਰ ਹੋਇ ਜੈਕਾਰਾ ਬੁਲਾਇ ਸ੍ਰੀ ਸਾਹਿਬ ਮਿਆਨਾਂ ਸੇ ਧੂਹ ਉਚੀ ਸੁਰ ਮੇਂ, ਤ੍ਰਿਭੰਗੀ ਛੰਦ ਬੋਲਾ :

ਖਗ ਖੰਡ ਬਿਹੰਡੰ ਖਲ ਦਲ ਖੰਡੰ, ਅਤਿ ਰਨ ਮੰਡੰ ਬਰ ਬੰਡੰ।
ਭੁਜ ਦੰਡ ਅਖੰਡੰ ਤੇਜ ਪ੍ਰਚੰਡੰ ਜੋਤ ਅਮੰਡੰ ਭਾਨ ਪ੍ਰਭੰ।
ਸੁਖ ਸੰਤਾ ਕਰਣੰ ਦੁਰਮਤਿ ਦਰਣੰ ਕਿਲ ਬਿਖ ਹਰਣੰ ਅਸਿ ਸਰਣੰ।
ਜੈ ਜੈ ਜਗਿ ਕਾਰਣ ਸ੍ਰਿਸਟਿ ਉਬਾਰਣ ਮਮ ਪ੍ਰਤਪਾਰਣ ਜੈ ਤੇਗੰ।

[ਬਚਿਤ੍ਰ ਨਾਟਕ

ਇਸ ਕੇ ਉਪਰੰਤ ਨਗਾਰਚੀ ਸਿੰਘ ਨੇ ਨਗਾਰੇ ਤੇ ਦੂਹਰੀ ਚੋਟ ਚਲਾਈ। ਖਾਲਸੇ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੂੰਜਾਇ ਦੀਆ। ਇਕੈ ਵਾਰ ਇਨ੍ਹਾਂ ਤੁਕਾਂ ਦਾ ਉਚਾਰਣ ਹੋਆ :

ਦੀਹਰੇ ਦੀਹਰੇ ਦੇਹ ਦਮਾਮਾ
ਕਰਿਹੌਂ ਰੁੰਡ ਝੁੰਡ ਮੈਂ ਸਗਰੌ ਬਰੋਂ ਸੁਰਗ ਕੀ ਬਾਮਾ।

ਇਸ ਉਪਰੰਤ ਖਾਲਸਾ ਹੋਲ ਗੜ੍ਹ ਕੀ ਤਰਫ ਆਇਆ। ਪ੍ਰਿਥਮੈ ਪਾਂਚ ਨਿਸ਼ਾਨਚੀ, ਇਨ ਕੇ ਪੀਛੇ ਪਾਂਚ ਪਿਆਰੇ, ਜਿਨ ਕੇ ਹਾਥੋਂ ਮੇਂ ਲੰਮੀਆਂ ਕ੍ਰਿਪਾਨਾਂ ਪਕੜੀਆਂ ਹੋਈਆਂ ਸਨ। ਇਨ ਕੇ ਪੀਛੇ ਨਗਾਰਚੀ ਸਿੰਘ ਅਰਾਕੀ ਤੇ ਸਵਾਰ ਹੋਇ ਨਗਾਰੇ ਨੂੰ ਦੂਹਰੀ ਚੋਟ ਸੇ ਅਸਮਾਨ ਗੁੰਜਾ ਰਿਹਾ ਸੀ। ਸਤਿਗੁਰੂ ਜੀ ਨੀਲੇ ਤੇ ਅਸਵਾਰ ਹੋਇ ਜਾਇ ਰਹੇ ਸਨ, ਸਰਬਤ੍ਰ ਖਾਲਸਾ ਗੁਰੂ ਜੀ ਕੇ ਪੀਛੇ ਆਇ ਰਿਹਾ ਸੀ। ਭਾਈ ਉਦੈ ਸਿੰਘ ਗੁਰੂ ਜੀ ਕਾ ਹੁਕਮ ਪਾਇ ਅਰਾਕੀ ਤੇ ਅਸਵਾਰ ਹੋਇ ਖਾਲਸਾ ਦਲ ਕੇ ਦਾਂਏ ਪਾਸੇ ਜਾ ਰਹੇ ਸੀ। ਗੁਰ ਅਸਥਾਨ ਤਖਤ ਸ੍ਰੀ ਕੇਸਗੜ੍ਹ ਕੇ ਆਗੇ ਜਾਇ ਖਾਲਸੇ ਸਤਿਗੁਰਾਂ ਕਾ ਬਚਨ ਪਾਇ ਘੋੜਿਆਂ

ਚਾਬਕ ਦਿਖਾਇ ਐੜੀ ਲਗਾਈ। ਕਿਸੇ ਸਿੰਘ ਕਾ ਅਰਾਕੀ ਸਤਿਕਾਰ ਵਜੋਂ ਗੁਰੂ ਜੀ ਕੀ ਅਸਵਾਰੀ ਸੇ ਆਗੇ ਨਹੀਂ ਗਿਆ, ਸਭ ਲਗਾਮੇਂ ਖੀਂਚੀ ਪੀਛੇ ਆ ਰਹੇ ਸਨ। ਇਹ ਸਮਾਂ ਦੇਖਨੇ ਵਾਲਾ ਸੀ - ਖਾਲਸੇ ਕੀਆਂ ਸੁਰਮਈ ਦਸਤਾਰਾਂ ਤੇ ਬਸਤਰਾਂ ਅਤੇ ਸ਼ਸਤਰਾਂ ਨੇ ਸਾਵਨ ਮਾਸ ਕੀਆਂ ਕਾਲੀਆਂ ਘਟਾਂ ਤੇ ਬਿਜਲੀ ਕੀ ਚਮਕ ਦਮਕ ਕੋ ਮਾਤ ਕਰ ਦੀਆ ਥਾ। ਇਸ ਤਰ੍ਹਾਂ ਖਾਲਸਈ ਦਰਿਆਇ ਠਾਠਾਂ ਮਾਰਦਾ ਹੂਆ ਪੂਰੇ ਜੋਬਨ ਸੇ ਹੋਲ ਗੜ੍ਹ ਕੇ ਮੈਦਾਨ ਮੇਂ ਜਾਇ ਪਹੁੰਚਾ। ਪ੍ਰਿਥਮੇਂ ਭਾਈ ਦਯਾ ਸਿੰਘ ਨੇ ਸਤਿਗੁਰਾਂ ਕਾ ਹੁਕਮ ਪਾਇ ਭਾਈ ਨੰਦ ਲਾਲ ਜੀ ਕਾ ਉਚਾਰਨ ਕੀਆ ਸ਼ਿਅਰ ਅਪਨੀ ਮੁਬਾਰਕ ਜ਼ਬਾਨ ਸੇ ਇੰਜ ਕਿਹਾ :

ਗੁਲੇ ਹੋਲੀ ਬ ਬਾਗੇ ਦਹਰ ਬੂ ਕਰਦ।
ਲਬਿ ਚੂੰ ਗੁੰਚਾ ਰਾ ਫਰਖੰਦਾ ਖੂੰ ਕਰਦ। 1।
ਗੁਲਾਬੋ ਅੰਬਰੋ—ਮੁਸ਼ਕੋ ਅੰਬੀਰੋ।
ਚੂੰ ਬਾਰਾਂ ਬਾਰਸ਼ੇ ਅਜ਼ ਸੂ ਬਸੂ ਕਰਦ। 2।
ਜ਼ਹੇ ਪਿਚਕਾਰੀਏ, ਪੁਰ ਜ਼ਾਅਫ਼ਰਾਨੀ,
ਕਿ ਹਰ ਬੇ ਰੰਗ ਰਾ ਖ਼ੁਸ਼ ਰੰਗ ਬੂ ਕਰਦ। 3।
ਗੁਲਾਲ ਅਫ਼ਸਾਨੀ ਏ ਦਸਤੇ ਮੁਬਾਰਿਕ,
ਜ਼ਿਮੀਨੋ ਆਸਮਾਂ ਰਾ ਸੁਰਖ਼ਰੂ ਕਰਦ। 4।
ਦੁ-ਆਲਮ ਗਸ਼ਤ ਰੰਗੀ ਅਜ਼ ਤੁਫ਼ੈਲ ਸ਼,
ਚੁ ਸ਼ਾਹਮ ਜਾਮਿ ਰੰਗੀਂ ਦਰ ਗੁਲੂ ਕਰਦ। 5।
ਕਸੇ ਕੋ ਦੀਦਹ ਦੀਦਾਰਿ ਮੁਕੱਦਸ,
ਮੁਰਾਦੇ ਉਮਰ ਰਾ ਹਾਸਲ ਨਿਕੋ ਕਰਦ। 6।
ਸ਼ਵਦ ਕੁਰਬਾਨ ਖ਼ਾਕੇ ਰਾਹਿ ਸੰਗਤ,
ਦਿਲੇ 'ਗੋਯਾ' ਹਮੀਂ ਰਾ ਆਰਜ਼ੂ ਕਰਦ। 7।

ਇਸ ਸ਼ੇਅਰ ਤੋਂ ਬਾਦ ਗੁਰੂ ਜੀ ਕਾ ਹੁਕਮ ਪਾਇ ਖਾਲਸੇ ਸ਼ਸਤਰ ਵਿਦਿਆ ਕੇ ਜੌਹਰ ਦਿਖਾਏ। ਉਪਰੰਤ ਬਚਨ ਹੂਆ, ਸਿਖੋ! ਤਿਆਰੀ ਕਰੋ ਅਸਾਂ ਹੁਣ ਵਾਪਸ ਜਾਨਾ ਹੈ। ਅਰਦਾਸੀਏ ਸਿਖ ਨੇ ਖ਼ਲੇ ਹੋਇ ਅਰਦਾਸ ਕੀ, ਸਰਬਤ ਖਾਲਸਾ ਹੋਲ ਗੜ੍ਹ ਸੇ ਘੋੜਿਆਂ ਤੇ ਅਸਵਾਰ ਹੋਇ ਚਰਨ ਗੰਗਾ ਨਦੀ ਕੀ ਤਰਫ ਆਇਆ। ਰਾਜਾ ਕੇਸਰੀ ਚੰਦ ਜਸਵਾਰੀਏ ਕੀ ਮੜ੍ਹੀ ਤੇ ਪਹੁੰਚ ਸਿੰਘਾਂ ਗੁਰੂ ਜੀ ਕਾ ਹੁਕਮ ਪਾਇ ਪਨਹੀਂ[1] ਤੇ ਸੋਟੇ ਆਦਿ ਸੇ ਇਸ ਮੜ੍ਹੀ ਕੀ ਚੰਗੀ ਭੁਗਤ ਸਵਾਰੀ। ਉਪਰੰਤ ਖਾਲਸਾ ਗੁਰੂ ਜੀ ਕੀ ਆਗਿਆ ਪਾਇ ਅਰਾਕੀਆਂ ਤੇ ਅਸਵਾਰ ਹੋਇ ਆਗੇ ਚਲਾ। ਰਾਸਤੇ ਮੇਂ ਆਦਿ ਸਿੰਘਾਸਨ ਸ੍ਰੀ ਦਮਦਮਾ ਸਾਹਿਬ ਆਦਿ ਗੁਰ ਅਸਥਾਨਾਂ ਕੇ ਦਰਸ਼ਨ ਪਾਇ ਕਿਲਾ ਅਨੰਦ ਗੜ੍ਹ ਮੇਂ ਆਇ ਗਏ। ਅਰਾਕੀਆਂ ਤੋਂ ਉਤਰ ਪ੍ਰਿਥਮੇਂ ਅਰਦਾਸੀਏ ਸਿਖ ਨੇ ਖਲੇ ਹੋਇ ਅਰਦਾਸ ਕੀ, ਪਾਂਚ ਅਜਾ ਸੁਤ[2] ਪਾਂਚੋਂ ਪਿਆਰੋਂ ਨੇ ਗੁਰੂ ਜੀ ਕੀ ਆਗਿਆ ਪਾਇ ਝਟਕਾਇ ਦੀਏ। ਸਿੰਘ ਫੌਜਾਂ

1. ਜੁੱਤੀ।
2. ਬੱਕਰੇ।

ਸਤਿਗੁਰਾਂ ਕਾ ਹੁਕਮ ਪਾਇ ਆਪੋ ਆਪਣੇ ਡੇਰਿਆਂ ਮੇਂ ਪਧਾਰ ਗਈਆਂ। ਇਸ ਹੋਲੇ ਮਹਲੇ ਦੀ ਸਾਰੀ ਵਿਧਿ ਕਿਸੇ ਦੋਖੀ ਪੁਰਸ਼ ਨੇ ਬਿਲਾਸਪੁਰ ਰਾਜਾ ਅਜਮੇਰ ਚੰਦ ਨੂੰ ਜਾਇ ਸੁਨਾਈ। ਉਸੇ ਅਨੰਦਪੁਰ ਸੇ ਆਈ ਵਾਰਤਾ ਸੁਨ ਕੇ ਰਾਜਯੋਂ ਕੀ ਏਕ ਇਕੱਤ੍ਰਤਾ ਨਗਰੀ ਮੇ ਬੁਲਾਈ।

ਰਾਜਯੋਂ ਕੇ ਆਨੇ ਪਰ ਰਾਜਾ ਅਜਮੇਰ ਚੰਦ ਨੇ ਇਨ੍ਹੈਂ ਅਨੰਦਪੁਰ ਨਗਰੀ ਮੇਂ ਚੇਤਰ ਵਦੀ ਏਕਮ ਕੇ ਦਿਹੁੰ ਹੋਇਆ – ਵਾਕਿਆ ਸੁਨਾਇਆ। ਕਹਿਨੇ ਲਾਗਾ ਕਿ ਸਿਖਾਂ ਨੇ ਮੇਰੇ ਮਾਮੂ ਕੇਸਰੀ ਚੰਦ ਕੀ ਮੜ੍ਹੀ ਤੇ ਜਾਇ ਕੇ ਜੋ ਅਸਥਾਨ ਕੀ ਦੁਰਗਤ ਕੀ ਹੈ, ਉਸ ਸੇ ਲੂੰ ਕੰਡੇ ਖਲੇ ਹੋਇ ਜਾਤੇ ਹੈਂ। ਰਾਜਯੋਂ ਨੇ ਸਾਰੀ ਵਾਰਤਾ ਸੁਨ ਕੇ ਬੜਾ ਅਫਸੋਸ ਕੀਆ। ਸਭਾ ਮੇਂ ਸਿਆਣਿਆਂ ਪੁਰਸ਼ਾਂ ਇਹੋ ਮਸ਼ਵਰਾ ਕੀਆ ਕਿ ਦੋ ਵਰ੍ਹੇ ਅੱਛੇ ਲੰਘ ਗਏ ਹੈਂ, ਆਗੇ ਸੋਚ-ਸਮਝ ਕੇ ਕਾਈ ਕਦਮ ਉਠਾਨਾ ਚਾਹੀਏ। ਇਸ ਤਰ੍ਹਾਂ ਇਹ ਆਇਆ ਸਮਾਂ ਟਲ ਗਿਆ। ਪਹਾੜੀਆਂ ਤੇ ਸਿਖਾਂ ਦਰਮਿਆਨ ਕਾਈ ਨਾ-ਖੁਸ਼ਗਵਾਰ ਵਾਕਿਆ ਨਾ ਹੂਆ। 73।

## 74. ਸਾਖੀ ਸੋਢੀ ਨਿਰੰਜਨ ਰਾਇ ਤੇ ਰਾਜਾ ਸਲਾਹੀ ਚੰਦ ਕੇ ਪਰਲੋਕ ਗਮਨ ਕੀ ਚਾਲੀ

ਅਗਲੇ ਵਰਖ ਸੰਮਤ ਸਤਰਾਂ ਸੈ ਉਨਾਹਟ ਮੱਘਰ ਵਦੀ ਤੀਜ ਮੰਗਲਵਾਰ ਕੇ ਦਿਹੁੰ ਸੋਢੀ ਭਾਰ ਮੱਲ ਕਾ ਬੇਟਾ ਸੋਢੀ ਨਿਰੰਜਨ ਰਾਇ ਇਸ ਫਾਨੀ ਦੁਨੀਆ ਸੇ ਚਲ ਵਸਿਆ। ਇਸ ਕੇ ਨਮਿੱਤ ਰਾਖੇ ਸ੍ਰੀ ਗ੍ਰੰਥ ਜੀ ਕੇ ਪਾਠ ਕਾ ਭੋਗ ਸਤਾਰ੍ਹਮੀ ਤੇ ਮੱਘਰ ਸੁਦੀ ਚੌਥ, ਦਿਨ ਵੀਰਵਾਰ ਕੋ ਪੈਣਾ ਸੀ।

ਉਧਰ ਗੁਰੂ ਜੀ ਕਾ ਅਨਿੰਨ ਸੇਵਕ ਰਾਜਾ ਸਲਾਹੀ ਚੰਦ ਜੋ ਬਡੇਰੀ ਉਮਰ ਕਾ ਥਾ, ਸੋਢੀ ਨਿਰੰਜਨ ਰਾਇ ਸੇ ਦੋ ਦਿਵਸ ਪਹਿਲੋਂ ਮੱਘਰ ਵਦੀ ਏਕਮ ਰਵੀਵਾਰ ਕੇ ਦਿਹੁੰ ਗੁਰਪੁਰੀ ਪਧਾਰ ਗਿਆ। ਇਸ ਕੀ ਸਤਾਰ੍ਹਮੀ ਕਾ ਦਿਹੁੰ ਮੱਘਰ ਸੁਦੀ ਛਟ ਸ਼ਨੀਵਾਰ ਕੇ ਦਿਹੁੰ ਸੀ। ਗੁਰੂ ਜੀ ਕਰਤਾਰਪੁਰ ਕੀ ਬਜਾਇ ਤੀਨ ਦਿਵਸ ਪਹਿਲੋਂ ਦਯਾ ਸਿੰਘ ਆਦਿ ਚੋਣਮੇਂ ਮੁਖੀ ਸਿਖਾਂ ਕੇ ਸਾਥ ਬਸਾਲੀ ਨਗਰ ਰਾਜਾ ਜੀ ਕੀ ਸਤਾਰ੍ਹਮੀ ਤੇ ਆਇ ਗਏ। ਸਤਿਗੁਰਾਂ ਰਾਣੀ ਹੀਰਾ ਦੇਵੀ ਸੇ ਮਾਤਮੀ ਪਰਚਾਵਨੀ ਕੀ, ਕਹਾ ਮਾਤਾ ਜੀ! ਭਾਣਾ ਅਮਿਟ ਹੈ, ਮਿਟ ਨਹੀਂ ਸਕਦਾ। ਬਡੇ ਬਡੇ ਅਵਤਾਰ ਰਿਸ਼ੀ ਮੁਨੀ ਹੋਇ ਗਏ, ਪੀਛੇ ਉਨ ਕੇ ਸਭਸ ਨੇ ਭਾਣੇ ਕੋ ਮਾਨਾਂ। ਰਾਣੀ ਗੁਰੂ ਘਰ ਕੀ ਸ਼ਰਧਾਵਾਨ ਤੇ ਬਿਲਾਸਪੁਰ ਵਾਲੀ ਰਾਣੀ ਚੰਪਾ ਕੀ ਛੋਟੀ ਬਹਿਨ ਸੀ। ਇਸੇ ਸਹਿਤ ਨਿੰਮਰਤਾ ਅਰਜ਼ੋਈ ਕੀ, ਮਹਾਰਾਜ! ਤੁਹਾਡੇ ਸੇਵਕ ਰਾਜਾ ਜੀ ਏਸ ਦੁਨੀਆਂ ਸੇ ਚਲ ਵਸੇ ਹਨ, ਤੁਸਾਂ ਏਸ ਦਾਸੀ ਕੋ ਵਿਸਾਰਨਾਂ ਨਹੀਂ। ਇਤਨਾਂ ਬਚਨ ਕਹਿ ਕੇ ਨੇਤਰ ਭਰ ਆਈ, ਕਹਾ ਗੁਰੂ ਜੀ ਬੜੀ ਬਹਿਨ ਚੰਪਾ[1] ਤੇ ਮੇਰੇ ਸਿਰ ਕੇ ਸਾਂਈ ਦੋਵੇਂ ਗੁਰਪੁਰੀ ਪਧਾਰ ਗਏ ਹਨ, ਮੈਂ ਦੁਖਾਂ-ਜੋਗੀ ਪੀਛੇ ਰਹਿ ਗਈ ਹਾਂ।

1. ਬਿਲਾਸਪੁਰੀਏ ਰਾਜਾ ਭੀਮ ਚੰਦ ਦੀ ਮਾਤਾ।

ਸਤਿਗੁਰਾਂ ਧੀਰਜ ਦੇ ਕੇ ਕਹਾ, ਰਾਣੀ ! ਜਦ ਤੁਸੀਂ ਮੈਨੂੰ ਯਾਦ ਕਰੋਗੇ ਮੈਂ ਤੁਹਾਡੀ ਨਗਰੀ ਜ਼ਰੂਰ ਆਵਾਂਗਾ ।

ਗੁਰੂ ਜੀ ਸਤਾਰੁਮੀ ਸੇ ਦੋ ਦਿਹੁੰ ਪੀਛੇ ਹੀਰਾ ਦੇਈ ਸੇ ਵਿਦਾਇਗੀ ਲੈ ਕੇ ਵਾਪਸ ਅਨੰਦਪੁਰ ਆਇ ਬਿਰਾਜੇ । ਇਸੀ ਸਾਲ ਕੁਰਖੇਤਰ ਸੂਰਜ ਗ੍ਰਹਿਨ ਕਾ ਮੇਲਾ ਮਾਘ ਪ੍ਰਵਿਸ਼ਟੇ ਆਠ-- ਬੁਧਵਾਰ ਕੇ ਦਿਹੁੰ ਸੀ । ਗੁਰੂ ਜੀ ਭਾਈ ਦਯਾ ਸਿੰਘ ਆਦਿ ਮੁਖੀ ਸਿਖਾਂ ਸਮੇਤ ਕੁਝ ਦਿਵਸ ਮੇਲੇ ਸੇ ਪਹਿਲੇ ਉਥੇ ਜਾਇ ਬਿਰਾਜੇ । ਵਾਪਸੀ ਕੁਰਖੇਤਰ ਤੋਂ ਅਨੰਦਪੁਰ ਆਉਂਦਿਆਂ ਰਾਜਾ ਅਜਮੇਰ ਚੰਦ ਕੀ ਸ਼ਹਿ ਤੇ ਸੈਦ ਬੇਗ ਤੇ ਅਲਫ ਖਾਨ ਦੁਹਾਂ ਸਰਦਾਰਾਂ ਅਚਾਨਕ ਸਤਿਗੁਰਾਂ ਤੇ ਹਮਲਾ ਕਰ ਦੀਆ । ਇਹ ਹਮਲਾ ਚਮਕੌਰ ਨਗਰੀ ਕੇ ਨਜ਼ਦੀਕ 16 ਮਾਘ ਵੀਰਵਾਰ ਕੇ ਦਿਹੁੰ ਹੋਇਆ ਸੀ । ਗੁਰੂ ਜੀ ਕੇ ਹਮਰਕਾਬ ਕੇਵਲ ਸਵਾ ਕੁ ਸੌ ਸਿੰਘ ਤੇ ਮਾਤਾ ਗੁਜਰੀ ਆਦਿ ਤੀਨੋਂ ਮਾਤਾਵਾਂ ਸਨ । ਭਾਈ ਉਦੈ ਸਿੰਘ ਆਦਿ ਜੋਧਿਆਂ ਆਗੇ ਹੋਇ ਇਨ ਕੀ ਚੰਗੀ ਖੁੰਬ ਠੱਪੀ । ਇਨ੍ਹਾਂ ਦੁਹਾਂ ਸਰਦਾਰਾਂ ਸਣੇ ਸਾਥੀਆਂ—ਭਾਗ ਕੇ ਜਾਨ ਬਚਾਈ । ਸਤਿਗੁਰੂ ਜੀ ਚਮਕੌਰ ਸੇ ਸਨੇਂ ਸਨੇਂ ਚਲ ਕੇ ਰਾਸਤੇ ਕਾ ਪੰਧ ਮੁਕਾਇ ਕਿਲਾ ਅਨੰਦਗਢ ਮੇਂ ਆਇ ਬਿਰਾਜੇ । ਗੁਰੂ ਜੀ ਕਾ ਅਨੰਦਪੁਰ ਆਨਾਂ ਸੁਨ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇਂ ਆਈਆਂ, ਕਾਈ ਵਾਰਾ ਪਾਰ ਨਾ ਰਹਾ । 74 ।

## 75. ਸਾਖੀ ਦੇਵਕੀ ਦਾਸ ਬ੍ਰਾਹਮਨ ਕੀ ਤੇ ਅਨੰਦਪੁਰ ਜੰਗ ਕੀ ਚਾਲੀ

ਸਤਿਗੁਰਾਂ ਕੋ ਅਨੰਦਪੁਰ ਮੇਂ ਆਇਆਂ ਕੇਵਲ ਦੋ ਮਾਸ ਕਾ ਸਮਾਂ ਬਿਤੀਤ ਹੂਆ ਥਾ ਕਿ ਦੇਵਕੀ ਦਾਸ ਨਾਮੀ ਬ੍ਰਾਹਮਨ ਆਇ ਫਰਿਆਦੀ ਹੂਆ । ਇਸੇ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼ ! ਮੇਰੀ ਇਸਤਰੀ ਦੁਆਬੇ ਕੇ ਸਰਦਾਰ ਜਬਰ ਜੰਗ ਖ਼ਾਂ ਨੇ ਖੋਹ ਲਈ ਹੈ, ਸਹਾਈ ਹੋਈਏ । ਗੁਰੂ ਜੀ ਨੇ ਇਸ ਦੁਖੀਏ ਬ੍ਰਾਹਮਨ ਕੀ ਫ਼ਰਿਆਦ ਸੁਨ ਕੇ ਸਾਹਿਬ ਅਜੀਤ ਸਿੰਘ ਸੇ ਕਹਾ, ਇਸ ਕੀ ਔਰਤ ਬੱਸੀ ਜਾਇ ਕੇ ਇਸੇ ਦਿਲਾਇ ਦੀਜੀਏ । ਸਤਿਗੁਰਾਂ ਸਾਹਿਬਜ਼ਾਦੇ ਕੇ ਗੈਲ ਭਾਈ ਉਦੈ ਸਿੰਘ ਆਦਿ ਸੌ ਸਿੰਘ ਦੇ ਕੇ ਰਵਾਨਾ ਕੀਆ । ਸਾਹਿਬ ਅਜੀਤ ਸਿੰਘ ਨੇ ਸਾਥੀ ਸਿੰਘਾਂ ਸਮੇਤ ਸਾਲ ਸਤਰਾਂ ਸੈ ਉਨਾਹਟ - ਚੇਤਰ ਮਾਸੇ ਸੁਦੀ ਏਕਮ ਕੇ ਦਿਹੁੰ ਬਸੀ ਗਾਮ ਕੋ ਜਾਇ ਘੇਰਾ । ਆਗੇ ਸੌ ਮਮੂਲੀ ਜਿਹੀ ਮੁਠ ਭੇੜ ਹੂਈ, ਜਬਰ ਜੰਗ ਖ਼ਾਂ ਕੋ ਬਮੈ ਬ੍ਰਾਹਮਨੀ ਪਕੜ ਗੁਰੂ ਜੀ ਆਗੇ ਲਿਆਇ ਪੇਸ਼ ਕੀਆ । ਗੁਰੂ ਜੀ ਨੇ ਦੇਵਕੀ ਦਾਸ ਬ੍ਰਾਹਮਨ ਕੋ ਉਸ ਕੀ ਔਰਤ ਦਿਲਾਇ ਜਬਰ ਜੰਗ ਖ਼ਾਂ ਪਠਾਨ ਕੋ ਉਸ ਕੀ ਕਰਨੀ ਕਾ ਫਲ ਭੁਗਤਾਇਆ ।[1] ਇਹ ਵਾਕਿਆ— ਅਨੰਦਪੁਰ ਨਗਰੀ ਕੇ

---

1. ਨਾਰਿ ਦਈ ਦਿਜ ਕੋ ਗੁਰ ਪੂਰਨ, ਆਦਰ ਸੋਂ ਨਿਜ ਤੀਰ ਬਿਠਾਈ ।
ਤੀਰਨ ਛੇਦ ਪਠਾਨ ਕਰਯੋ, ਸਿਰ ਤੇਲ ਪਵਾਇ ਸਬੈ ਸੁ ਦਿਖਾਈ ।
ਸਾਚੁ ਅਦਾਲਤ ਕੋ ਭਵ ਭੂਖਣ, ਦੂਖਣ ਦੂਰ ਕਰੈ ਅਰਿ ਹਾਈ ।
ਤਾਂ ਦਿਨ ਤੇ ਗੁਰ ਕੋ ਜੱਸ ਪਾਵਨ, ਗਾਵਤ ਹੈਂ ਕਬਿ ਬ੍ਰਿੰਦ ਬਨਾਈ । 262 ।
[ਗੁਰ ਬਿਲਾਸ—ਸੁਖਾ ਸਿੰਘ (1797 ਈ.)

ਦਮ੍ਹੀਂ ਪਾਸੀਂ ਸੁਨਾ ਗਿਆ ਜਿਸ ਸੇ ਸਤਿਗੁਰਾਂ ਕਾ ਜਸ ਸਾਰੇ ਪਰਬਤੀ ਤੇ ਮੈਦਾਨੀ ਇਲਾਕਾ ਮੇਂ ਛਾਇ ਗਿਆ।

ਕਹਿਲੂਰ ਕੀ ਰਾਜਧਾਨੀ, ਸਰਕਾਰੇ ਦਰਬਾਰੇ – ਬਾਈ ਰਾਜਯੋਂ ਮੇਂ ਸੇ ਮੁਖ ਗਾਦੀ ਮਾਨੀ ਜਾਤੀ ਸੀ। ਕਹਿਲੂਰ ਤੇ ਹੰਡੂਰ ਦੋਹਾਂ ਰਾਜਿਆਂ ਕੀ ਆਪਸ ਮੇਂ ਸਾਂਝੀ ਹੱਦ ਸਰਸਾ ਨਦੀ ਤੀਕ ਸੀ, ਪਾਰ ਕਾ ਇਲਾਕਾ ਰੋਪੜੀਏ ਨਬਾਬ ਕਾ ਲਗਦਾ ਸੀ। ਕੀਰਤਪੁਰ, ਚੱਕ ਨਾਨਕੀ ਤੇ ਅਨੰਦਪੁਰ ਤਿੰਨੋਂ ਨਗਰੀਆਂ ਰਾਜ ਕਹਿਲੂਰ ਮੇਂ ਆਬਾਦ ਸਨ। ਰਾਣੀ ਚੰਪਾ ਨੇ ਲੱਧੀਪੁਰ, ਸਹੋਟਾ ਤੇ ਚੱਕ ਗਾਮ ਕੀ ਜ਼ਮੀਨ—ਨਾਵੇਂ ਗੁਰੂ ਜੀ ਨੂੰ ਭੇਟ ਕੀ ਸੀ। ਉਪਰੰਤ ਸੰਮਤ ਸਤਰਾਂ ਸੈ ਪੈਂਤਾਲੀਸ ਮੇਂ ਪਾਂਵਟਾ ਗਾਮ ਸੇ ਵਾਪਸੀ ਸਮੇਂ ਰਾਣੀ ਚੰਪਾ ਨੇ ਤਾਰਾਪੁਰ, ਅਗਮਪੁਰਾ ਕੀ ਭੋਇੰ ਦਸਮ ਗੁਰੂ ਜੀ ਕੋ ਭੇਟਾ ਕੀ। ਅਨੰਦਪੁਰ ਨਗਰੀ ਕਾ ਹੁਦੂਦ-ਅਰਬਾ[1] ਰਾਣੀ ਨੇ ਚਾਰ-ਚਾਰ, ਪਾਂਚ-ਪਾਂਚ ਕੋਸ ਤੀਕ ਵਧਾਇ ਦੀਆ ਥਾ। ਰਾਣੀ ਚੰਪਾ ਤੇ ਰਾਜਾ ਭੀਮ ਚੰਦ ਕੀ ਮਿਰਤੂ ਉਪਰੰਤ ਰਾਜਾ ਅਜਮੇਰ ਚੰਦ ਦੀ ਸਤਿਗੁਰਾਂ ਸੇ ਅਣਬਣ ਹੋਇ ਗਈ। ਰਾਜਾ ਅਜਮੇਰ ਚੰਦ, ਹੰਡੂਰੀਏ ਰਾਜੇ ਗੈਲ ਮਿਲ ਕੇ ਗੁਰੂ ਜੀ ਕੋ ਈਨ ਮਨਾਨਾ ਚਾਹਤਾ ਥਾ ਪਰ ਰਾਜਾ ਆਪਣੇ ਮਕਸਦ ਮੇਂ ਕਾਮਯਾਬ ਨਾ ਹੋਇ ਸਕਿਆ। ਬੁੱਢੇ ਰਾਜਾ ਸਲਾਹੀ ਚੰਦ ਬਸਾਲੀ ਨੇ ਗੁਰੂ ਜੀ ਤੇ ਕਹਿਲੂਰੀ ਰਾਜਾ ਕੇ ਦਰਮਿਆਨ ਸਮਝੌਤਾ ਕਰਾਇ ਦੀਆ ਥਾ। ਰਾਜਾ ਸਲਾਹੀ ਚੰਦ ਇਸ ਹੋਏ ਫੈਸਲੇ ਸੇ ਦੋਇ ਸਾਲ ਬਾਦ ਇਸ ਫਾਨੀ ਸੰਸਾਰ ਸੇ ਚਲ ਵਸਿਆ।

ਰਾਜਾ ਅਜਮੇਰ ਚੰਦ—ਕਹਿਲੂਰੀ ਰਾਜੇ ਕੀ ਸ਼ਹ ਤੇ ਅਨੰਦਪੁਰ ਸੇ ਘੋੜਿਆਂ ਲਈ ਘਾਸ ਪੱਠਾ ਲੈਨ ਗਿਆ ਸਿਖਾਂ ਗੈਲ ਛੇੜਖਾਨੀ ਕਰਨੇ ਲਾਗ ਗਿਆ। ਗੁਰੂ ਜੀ ਪਾਸ ਨਿਤ ਨਵੇਂ ਸੂਰਜ ਇਸ ਕੀਆਂ ਸ਼ਿਕਾਇਤਾਂ ਆਨੇ ਲਾਗ ਗਈਆਂ। ਇਹ ਰੋਜ਼ ਕੀ ਧੁਖ ਰਹੀ ਅਗਨੀ ਪੂਰੇ ਰੂਪ ਮੇਂ ਪਰਚੰਡ ਹੋਇ ਕੇ ਬਾਹਰ ਆਇ ਗਈ। ਸਾਲ ਸਤਰਾਂ ਸੈ ਸਾਠ-ਮੱਘਰ ਸੁਦੀ ਪਾਂਚਮੀ ਰਵੀਵਾਰ ਕੇ ਦਿਹੁੰ ਰਾਜਾ ਅਜਮੇਰ ਚੰਦ ਨੇ ਹੰਡੂਰੀ ਆਦਿ ਰਾਜਯੋਂ ਕੋ ਗੈਲ ਲੈ ਅਨੰਦਪੁਰ ਤੇ ਹਮਲਾ ਕਰ ਦੀਆ। ਢਾਈ ਪਹਿਰ ਦੂੰਹ ਪਾਸਿਆਂ ਥੀਂ ਲੋਹੇ ਗੈਲ ਲੋਹਾ ਖੜਕਿਆ। ਮਰਨੇ ਮਾਰਨੇ ਮੇਂ ਕਾਈ ਦਕੀਕ ਬਾਕੀ ਨਾ ਰਹਾ। ਸਤਿਗੁਰਾਂ ਕਾ ਹੁਕਮਿ ਪਾਇ ਮਾਨ ਸਿੰਘ ਨਿਸ਼ਾਨਚੀ ਨੇ ਆਗੇ ਹੋਇ ਭੂਮੀ ਮੇਂ ਝੰਡਾ ਗਾਡ ਕੇ ਜੰਮ ਕੇ ਲੜਾਈ ਲੜੀ। ਮਾਨ ਸਿੰਘ ਨਿਸ਼ਾਨਚੀ ਜ਼ਖਮੀ ਹੋਇ ਗਿਆ ਤੇ ਨਿਸ਼ਾਨ ਦੁਸ਼ਮਨ ਕੇ ਵਾਰ ਸੇ ਟੂਟ ਕੇ ਭੋਇੰ ਤੇ ਗਿਰ ਪਿਆ। ਇਸ ਘਟਨਾ ਕੀ ਖਬਰ ਕਿਸੇ ਸਿਖ ਨੇ ਤਖਤ ਸ੍ਰੀ ਕੇਸ ਗੜ੍ਹ ਮੇਂ ਆਇ ਦਈ। ਗੁਰੂ ਜੀ ਨੇ ਉਸੀ ਵਕਤ ਬੜੀ ਦਸਤਾਰ ਕੋ ਉਤਾਰ ਨੀਚੇ ਕੇਸਗੀ[3] ਮੇਂ ਸੇ ਨੀਲੇ ਰਾਗ ਕਾ ਫਰਰਾ ਨਿਕਾਲ ਕੇ ਬਚਨ ਕੀਆ, ਇਹ ਖਾਲਸਈ ਨਿਸ਼ਾਨ ਕਭੀ ਆਗੇ ਸੇ ਟੂਟੇਗਾ ਨਹੀਂ। ਉਪਰੰਤ ਨਿਕਟ ਬੈਠੇ ਭਾਈ ਉਦੈ ਸਿੰਘ, ਹਿੰਮਤ ਸਿੰਘ, ਸਾਹਿਬ ਸਿੰਘ,

---

1. ਆਲੇ ਦੁਆਲੇ ਦੀ ਹੱਦ।
2. ਉਪਰਾਲਾ।
3. ਛੋਟੀ ਦਸਤਾਰ ਨੂੰ ਪੁਰਾਤਨ ਸਿੰਘ ਕੇਸਕੀ ਕਹਿੰਦੇ ਸਨ।

ਮੋਹਕਮ ਸਿੰਘ ਤੇ ਆਲਮ ਸਿੰਘ ਕੀਆਂ ਨੀਲੀਆਂ ਕੇਸਕੀਆਂ ਮੇਂ ਸੇ ਫਰਰਾ ਨਿਕਾਲਾ ਗਿਆ।

ਸਾਹਿਬ ਫਤੇ ਸਿੰਘ ਜਿਨ ਕੀ ਆਯੂ ਕੇਵਲ ਛੇ ਕੁ ਸਾਲ ਕੀ ਸੀ, ਇਸ ਪਿਤਾ ਗੁਰੂ ਜੀ ਵਲ ਦੇਖ ਫਰਰਾ ਸਜਾਇ ਲੀਆ। ਗੁਰੂ ਜੀ ਮੁਸਕਰਾਏ, ਬਚਨ ਹੋਆ—ਬੇਟਾ! ਇਹ ਅਕਾਲੀ ਫਰਰਾ ਪੰਥ ਮੇਂ ਸਦੀਵ ਰਹੇਗਾ। ਇਹ ਸਰਗੁਨ ਸਰੂਪ ਸ੍ਰੀ ਮਹਾਂਕਾਲ ਕਾ ਬਾਣਾ ਹੈ, ਇਸ ਕਾ ਸਤਿਕਾਰ ਨਿਸ਼ਾਨ ਸਾਹਿਬ ਕੇ ਸਮਾਨ ਕਰਨਾ। ਸੂਰਜ ਅਸਤ ਹੋਇ ਜਾਨੇ ਕੇ ਉਪਰੰਤ ਜੰਗ ਬੰਦ ਹੋਇ ਗਈ, ਰਾਜੇ ਮੂੰਹ ਕੀ ਖਾਇ ਕੇ ਭਾਗ ਗਏ। ਅਗਲੇ ਦਿਹੁੰ ਕਿਸੀ ਕੋ ਹਮਲਾ ਕਰਨੇ ਕਾ ਹੀਆ ਨ ਪਿਆ। 75।

## 76. ਸਾਖੀ ਸਾਹਿਬਜ਼ਾਦਾ ਅਜੀਤ ਸਿੰਘ ਕੇ ਵਿਵਾਹ ਕੀ ਚਾਲੀ

ਚੜ੍ਹਦੇ ਸਾਲ ਸੰਮਤ ਸਤਰਾਂ ਸੈ ਇਕਾਸਠ ਦੀਪਮਾਲਾ ਕੇ ਮੌਕਿਆ ਤੇ ਇਕ ਖਤਰੀ ਸਿਖ ਭਾਈ ਸੇਵਾ ਸਿੰਘ ਬੁਰਹਾਨਪੁਰੀ ਸਹਿਤ ਪਰਵਾਰ ਗੁਰ ਦਰਸ਼ਨਾਂ ਕੇ ਲੀਏ ਅਨੰਦਪੁਰ ਮੇਂ ਆਇਆ। ਏਕ ਦਿਹੁੰ ਏਸ ਕੀ ਪੁਤਰੀ ਬੀਬੀ ਤਾਰਾ ਬਾਈ ਆਪਣੀਆਂ ਸਹੇਲੀਆਂ ਕੇ ਗੈਲ ਸਤਲੁਧਰ ਨਦੀ ਮੇਂ ਨ੍ਹਾਨੇ ਆਈ। ਆਗੇ ਸਾਹਿਬ ਅਜੀਤ ਸਿੰਘ ਹਵਾਣੀ ਭੁਜੰਗੀਆਂ ਗੈਲ ਨਦੀ ਮੇਂ ਨ੍ਹਾਇ ਰਹੇ ਥੇ[1]। ਬੀਬੀ ਤਾਰਾ ਬਾਈ ਸੇ ਏਕ ਸਹੇਲੀ ਨੇ ਮੁਸਕਰਾਇ ਕੇ ਕਹਾ ਕਿ ਜੇ ਤੇਰੀ ਸ਼ਾਦੀ ਤੇਰੇ ਮਾਤਾ ਪਿਤਾ ਇਸ ਕੇ ਸਾਥ ਕਰ ਦੇਵੇਂ ਤਾਂ ਕਹਾਂ ਪਾਈਏ। ਬੀਬੀ ਭਰੋਸੇ ਵਾਲੀ ਲੜਕੀ ਸੀ, ਇਸੇ ਉਸੀ ਸਮੇਂ ਗਿਆਨ ਹੋਇ ਗਿਆ। ਬੀਬੀ ਨੇ ਗੁਰੂ ਅਮਰਦਾਸ ਕੀ ਪੁਤਰੀ ਬੀਬੀ ਅਮਰੋ ਵਾਲੀ ਸਾਖੀ ਸੁਨੀ ਹੋਈ ਸੀ।

ਇਸੇ ਆਪਨੀ ਸਹੇਲੀ ਸੇ ਕਹਾ, ਭੈਣਾਂ! ਮੈਂ ਬੇਬਸ ਹਾਂ ਪਰ ਯਾਦ ਰੱਖੀਂ ਮੈਂ ਸ਼ਾਦੀ ਹੁਣ ਹੋਰ ਕਿਤੇ ਨਹੀਂ ਕਰਾਵਾਂਗੀ ਜੇ ਮੇਰੀ ਸ਼ਾਦੀ ਹੋਈ ਤਾਂ ਇਸੀ ਕੇ ਗੈਲ ਹੀ ਹੋਇਗੀ। ਇਹ ਕਹਿ ਕੇ ਚੁਪ ਸਾਧ ਲਈ। ਗੱਲ ਤਾਂ ਕੋਈ ਨਹੀਂ ਸੀ, ਤਾਰਾ ਬਾਈ ਦੀ ਸਹੇਲੀ ਦੇ ਕਹਿਣ ਤੇ ਗੱਲ ਦਾ ਗਲਾਨ ਬਣ ਗਿਆ। ਏਸ ਕੀ ਦੂਜੀ ਸਹੇਲੀ ਨੇ ਇਹ ਸਾਰੀ ਬਾਰਤਾ ਇਸ ਕੀ ਮਾਤਾ ਲੱਛਮੀ ਬਾਈ ਕੋ ਸੁਨਾਈ। ਮਾਤਾ ਲੱਛਮੀ ਦੇਵੀ ਸੁਨ ਕੇ ਅਚੰਭਾ ਰਹਿ ਗਈ, ਮਨ ਮੇਂ ਸੋਚਾ – ਅਸੀਂ ਪਰਦੇਸੀ, ਇਹ ਬਾਰਤਾ ਅਣਹੋਣੀ ਹੈ, ਕਿਵੇਂ ਸਿਰੇ ਚੜ੍ਹੇਗੀ। ਇਸ ਪਤੀ ਦੇਵ – ਸੇਵਾ ਸਿੰਘ ਸੇ ਸਾਰੀ ਹਕੀਕਤ ਬਿਆਨ ਕੀ, ਉਹ ਵੀ ਸੁਣ ਕੇ ਡੂੰਘੀ ਸੋਚ ਮੇਂ ਪੈ ਗਿਆ। ਆਖਰ ਦੋਹਾਂ ਪੰਤੀ ਪਤਨੀ ਨੇ ਰਾਤ ਕੋ ਮਹਿਲਾਂ ਮੇਂ ਜਾਇ ਮਾਤਾ ਗੁਜਰੀ ਜੀ ਕੇ ਚਰਨ ਪਕੜ ਲਏ। ਸਾਰੀ ਬਾਰਤਾ ਸੁਨਾਈ। ਮਾਤਾ ਜੀ ਨੇ ਇਨ ਕੀ ਅਧੀਨਗੀ ਦੇਖ ਇਨ ਕੀ ਅਰਜ਼ੋਈ ਕੋ ਸਵੀਕਾਰ ਕਰ ਲਿਆ। ਕੁਝ ਦਿਹੁੰ ਪਾਇ ਤਾਰਾ

---

1. ਮਨੀ ਸਿੰਘ ਤਬ ਬਾਤ ਬਖਾਨੀ। ਸੁਨੋ ਸਿੰਘ ਜਿਉਂ ਸੁਨੀ ਸੁ ਕਾਨੀ।
ਏਕ ਦੱਖਣੀ ਕੋ ਜੋ ਸ਼ਾਹਾ। ਗੁਰ ਕੋ ਸੀਸ ਨਿਵਾਯੋ ਤਾਂਹਾ। 110।
ਸਹਿਤ ਕੁਟੰਬ ਅਨੰਦਪੁਰ ਆਯੋ। ਤਾਸ ਕੰਨਿਆ ਚੀਤ ਲੁਭਾਯੋ।
ਆਈ ਨ੍ਹਾਵਨ ਨਦੀ ਸੁਜਾਨਾ। ਅਜੀਤ ਸਿੰਘ ਕੋ ਬਦਨ ਪਿਖਾਨਾ। 111।
[ਗੁਰ ਬਿਲਾਸ—ਕੁਇਰ ਸਿੰਘ ਅਧਿਆ. 16 (1751 ਈ:)

ਬਾਈ ਕੀ ਮੰਗਨੀਂ ਸਾਹਿਬ ਅਜੀਤ ਸਿੰਘ ਗੈਲ ਹੋਇ ਗਈ। ਸੁਨ ਕੇ ਸਾਰੇ ਨਗਰ ਮੇਂ ਬੜੀ ਚਹਿਲ ਪਹਿਲ ਹੋਈ। ਮਾਤਾ ਗੁਜਰੀ, ਸੁੰਦਰ ਸਰੂਪ ਕੁਇਰ ਤੇ ਮਾਤਾ ਸਾਹਿਬ ਕੌਰਾਂ ਨੂੰ ਵਧਾਈਆਂ ਮਿਲਨ ਲਗੀਆਂ। ਅਨੰਦਪੁਰ ਮੇਂ ਖੁਸ਼ੀਆਂ ਕੇ ਬਾਦਲ ਛਾਇ ਗਏ। ਸੰਮਤ ਸਤਰਾਂ ਸੈ ਇਕਾਹਟਾ ਮਾਘ ਸੁਦੀ ਏਕਮ ਦਾ ਸ਼ੁਭ ਦਿਹਾੜਾ ਅਨੰਦਪੁਰ ਮੇਂ ਬੜਾ ਸੁਹਾਵਨਾ ਸੀ।

ਗਾਉਂ ਕੀ ਨਾਰੀਆਂ ਮੰਗਲ ਕੇ ਗੀਤ ਗਾਉਂਦੀਆਂ ਕਿਲਾ ਅਨੰਦ ਗਢ ਮੇਂ ਆਈਆਂ, ਬੜੀ ਚਹਿਲ ਪਹਿਲ ਹੋਈ। ਆਸਾ ਜੀ ਕੀ ਵਾਰ ਕਾ ਕੀਰਤਨ ਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਕੀ ਕਥਾ ਉਪਰੰਤ ਸਾਹਿਬ ਅਜੀਤ ਸਿੰਘ ਤੇ ਬੀਬੀ ਤਾਰਾ ਬਾਈ ਕਾ ਸ਼ੁਭ ਵਿਵਾਹ ਹੂਆ।[1] ਸਿੰਘਾਂ ਅਰਦਾਸ ਉਪਰੰਤ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੁੰਜਾਇ ਦੀਆ। ਨਰ ਨਾਰੀਆਂ ਮਿਲ ਕੇ ਮਾਤਾ ਗੁਜਰੀ, ਸੁੰਦਰ ਸਰੂਪ ਕੁਇਰ ਤੇ ਮਾਤਾ ਸਾਹਿਬ ਕੌਰਾਂ ਕੋ ਵਧਾਈਆਂ ਦੇਈਆਂ। ਕੜਾਹ ਪ੍ਰਸ਼ਾਦ ਕੀ ਦੇਗ ਤਰਾ ਤਰੀ ਸੰਗਤ ਮੇਂ ਵਰਤਾਈ ਗਈ ਤੇ ਰਾਤ ਕੇ ਸਮੇਂ ਕਿਲ੍ਹਾ ਅਨੰਦਗਢ ਅਤੇ ਅਨੰਦਪੁਰ ਨਗਰੀ ਮੇਂ ਦੀਪਮਾਲਾ ਜਗਾਈ ਗਈ। ਇਸੀ ਵਰਖ ਸੰਮਤ ਸਤਰਾਂ ਸੈ ਇਕਸੱਠਾ ਮੇਂ ਰਾਜਾ ਅਜਮੇਰ ਚੰਦ ਕਹਿਲੂਰੀ ਨੇ ਹੰਡੂਰੀ ਆਦਿ ਰਾਜਿਆਂ ਕੋ ਗੈਲ ਲੈ ਸਤਿਗੁਰਾਂ ਤੇ ਹਮਲਾ ਕਰ ਦੀਆ। ਇਹ ਜੰਗ ਦੋਇ ਦਿਨ ਚੇਤਰ ਵਦੀ ਚੌਦਸ ਤੇ ਅਮਾਵਸ ਕੇ ਦਿਹੁੰ ਹੋਈ। ਕਹਿਲੂਰੀ ਰਾਜਾ ਨੇ ਅਪਨੀ ਤਰਫ ਸੇ ਕਾਈ ਦਕੀਕਾ ਬਾਕੀ ਨਾ ਛੋੜਾ, ਆਖਰ ਇਸੇ ਹਾਰ ਕਾ ਮੂੰਹ ਦੇਖਨਾ ਪਿਆ।76।

## 77 ਸਾਖੀ ਰਾਇ ਸਿੰਘ ਕੀ ਤੇ ਬੀਬੀ ਤਾਰਾ ਬਾਈ ਕੋ ਅਨੰਦਪੁਰ ਸੇ ਤੋਰਨੇ ਕੀ ਚਾਲੀ

ਏਸ ਹਮਲੇ ਸੇ ਏਕ ਮਾਹ ਬਾਦ ਬੈਸਾਖੀ ਕੇ ਦਿਵਸ ਤੇ ਸਤਿਗੁਰਾਂ ਕੀ ਤਰਫ ਸੇ ਹੁਕਮ ਹੂਆ ਅਬ ਜੁੱਧ ਕਾ ਸਮਾਂ ਆਇ ਗਿਆ ਹੈ। ਗ੍ਰਿਸਤੀ ਸਿਖ ਸਭ ਇਸਤਰੀਆਂ ਬੱਚਿਆਂ ਕੋ ਗੈਲ ਲੈ ਵਤਨਾਂ ਕੋ ਚਲੇ ਜਾਏਂ। ਗੁਰੂ ਜੀ ਕਾ ਬਚਨ ਪਾਇ ਐਸੇ ਸਿਖ ਸਭ ਚਲੇ ਗਏ। ਰਾਇ ਸਿੰਘ ਮੁਲਤਾਨੀ ਹੀ ਰਹਿ ਗਿਆ। ਗੁਰੂ ਜੀ ਨੇ ਇਸੇ ਬੁਲਾਇ ਕੇ ਕਹਾ, ਰਾਇ ਸਿੰਘਾ! ਤੂੰ ਕਿਉਂ ਨਹੀਂ ਗਿਆ, ਤੂੰ ਭੀ ਯਹਾਂ ਸੇ ਚਲਾ ਜਾ। ਇਸੇ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼! ਮੈਂ ਘਰ ਕਾ ਮੋਹ ਚੁਕਾਇ ਕੇ ਆਇਆ ਹਾਂ, ਮੁਝੇ ਯਹਾਂ ਆਪ ਜੀ ਕੇ ਚਰਨੋਂ ਮੇਂ ਨਿਵਾਸ ਕਰਨੇਂ ਕੀ ਇਜਾਜ਼ਤ ਦੀਜੀਏ। ਗੁਰੂ ਜੀ ਨੇ ਕਹਾ, ਸਿਖਾ! ਤੂੰ ਗਰਿਸਤੀ ਹੈਂ, ਅਸਾਂ ਕਿਸੀ ਗ੍ਰਿਸਤੀ ਸਿਖ ਕੋ ਜਹਾਂ ਨਹੀਂ ਰਾਖਨਾ। ਇਸ ਲਈ ਚਲਾ ਜਾਹ। ਰਾਇ ਸਿੰਘ ਬਚਨ ਪਾਇ ਅਨੰਦਪੁਰ ਸੇ ਏਕ ਸਿਖ ਘੁੱਦਾ ਸਿੰਘ ਗੈਲ ਮਾਝੇ ਦੇਸ

---

1. ਅਜੀਤ ਸਿੰਘ ਬੇਟਾ ਗੁਰੂ ਗੋਬਿੰਦ ਸਿੰਘ ਮਹਿਲ ਦਸਮੇਂ ਕਾ, ਪੋਤਾ ਗੁਰੂ ਤੇਗ ਬਹਾਦਰ ਜੀ ਕਾ, ਪੜਪੋਤਾ ਗੁਰੂ ਹਰਿ ਗੋਬਿੰਦ ਜੀ ਕਾ —ਬੰਸ ਗੁਰੂ ਅਰਜਨ ਜੀ ਕੀ, ਸੂਰਜਬੰਸੀ ਗੋਸਲ ਗੋਤਰਾ ਸੋਢੀ ਖਤਰੀ, ਬਾਸੀ ਅਨੰਦਪੁਰ ਪਰਗਨਾ ਕਹਿਲੂਰ ਕਾ ਬਿਵਾਹ ਤਾਰਾ ਬਾਈ ਬੇਟੀ ਸੇਵਾ ਸਿੰਘ ਸੇ ਸਾਲ ਸਤਰਾਂ ਸੈ ਇਕਾਹਟ ਮਾਘ ਸੁਦੀ ਏਕਮ ਕੇ ਦਿਵਸ ਕਿਲਾ ਅਨੰਦ ਗਢ ਮੇਂ ਹੂਆ। ਗੁਰੂ ਕੀ ਕੜਾਹੀ ਕੀ... [ਭੱਟ ਵਹੀ ਪੂਰਬੀ ਦੱਖਣੀ

ਲਵਪੁਰ ਕੇ ਨਿਕਟ ਆਇ ਗਿਆ। ਏਸ ਕੋ ਉਪਰੰਤ ਚੁਮਾਸੇ ਕੇ ਦਿਨੋਂ ਮੇਂ ਸੇਵਾ ਸਿੰਘ ਬੁਰਹਾਨ ਪੁਰੀ ਸੇ ਬਚਨ ਹੋਆ, ਤੁਸਾਂ ਭੀ ਆਪਣੇ ਪਰਿਵਾਰ ਕੋ ਲੈ ਕੇ ਅਪਨੇ ਵਤਨਾਂ ਕੋ ਚਲੇ ਜਾਈਏ। ਸਤਿਗੁਰਾਂ ਸੁੰਦਰ ਸਰੂਪ ਕੁਇਰ ਸੇ ਬੁਲਾਇ ਕੇ ਕਹਾ, ਆਪ ਇਨ ਕੇ ਗੈਲ ਯਹਾਂ ਸੇ ਚਲੇ ਜਾਈਏ।

ਬੀਬੀ ਤਾਰਾ ਬਾਈ ਨੇ ਸਹਿਤ ਅਧੀਨਗੀ ਅਨੰਦਪੁਰ ਸੇ ਵਿਦਾ ਹੋਣ ਸਮੇਂ ਬੇਨਤੀ ਕੀ, 'ਮਹਾਰਾਜ! ਆਪ ਅੰਤਰਯਾਮੀ ਹੈਂ, ਸਭ ਕੇ ਹਿਰਦੇ ਕੀ ਜਾਨਤੇ ਹੋ, ਜੇ ਮੇਰਾ ਪਤੀ ਜ਼ਿੰਦਾ ਰਹਾ ਤਾਂ ਏਸ ਸੰਸਾਰ ਮੇਂ ਜੀਵਾਂਗੀ, ਨਾ ਰਹਾ ਤਾਂ ਮੈਂ ਇਸ ਫਾਨੀ ਸੰਸਾਰ ਤੇ ਚਲ ਵਸਾਂਗੀ।' ਗੁਰੂ ਜੀ ਨੇ ਤਾਰਾ ਬਾਈ ਸੇ ਕਹਾ, 'ਬੇਟੀ! ਡੋਲਨਾ ਨਹੀਂ ਜੋ ਕੁਝ ਹੋਇ ਰਹਾ ਹੈ ਜਾਂ ਹੋਏਗਾ, ਇਹ ਸਭ ਉਸ ਰਾਜਨ ਕੀ ਰਜਾਇ ਮੇਂ ਹੋਇ ਰਹਾ ਹੈ।' ਇਤਨਾ ਬਚਨ ਕਹਿ ਕੇ ਅਪਨੇ ਦਾਂਇ ਪੈਰ ਕਾ ਏਕ ਜੂਤਾ ਦੇ ਕੇ ਕਹਾ, ਇਸ ਕਾ ਸਤਿਕਾਰ ਕਰਨਾ, ਭੀੜ ਬਨੇ ਇਹ ਸਹਾਈ ਹੋਇਗਾ। ਮਾਤਾ ਸੁੰਦਰ ਸਰੂਪ ਕੁਇਰ ਪਤੀ ਦੇਵ ਸੇ ਆਗਿਆ ਪਾਇ ਅਪਨੇ ਸਨਬੰਧੀਆਂ ਕੇ ਗੈਲ ਅਨੰਦਪੁਰ ਸੇ ਚਲਤੀ ਬਨੀ। ਬੀਬੀ ਤਾਰਾ ਬਾਈ ਗਰਭਵਤੀ ਸੀ, ਪੰਧ ਦੂਰ ਕਾ ਥਾ, ਸਨੇ-ਸਨੇ ਸਫਰ ਤੈ ਕਰਤੇ ਅੰਬਾਲੇ ਸੇ ਆਗੇ ਲਖਨੌਰ ਮਾਮਾ ਮਿਹਰ ਚੰਦ ਸੁਭਿੱਖੀ ਪਾਸ ਆਇ ਗਏ। ਯਹਾਂ ਕੁਝ ਦਿਹੁੰ ਨਿਵਾਸ ਕਰ ਕੇ ਮਾਮਾ ਮਿਹਰ ਚੰਦ ਜੀ ਸੇ ਵਿਦਾ ਹੋਇ ਧੀਰੇ ਧੀਰੇ ਦਿੱਲੀ 'ਮਹੱਲਾ ਦਿਲਵਾਲੀ ਸਿਖਾਂ' ਮੇਂ ਆਇ ਨਿਵਾਸ ਕੀਆ। ਯਹਾਂ ਕੁਝ ਦਿਵਸ ਠਹਿਰ ਆਗੇ ਕੀ ਤਿਆਰੀ ਕੀ, ਰਾਸਤੇ ਮੇਂ ਮਥਰਾ ਪੁਰੀ ਕਾ ਦਰਸ਼ਨ ਪਾਇ ਆਗਰਾ ਸ਼ਹਿਰ ਮੇਂ ਆਇ ਗਏ।

ਇਸ ਨਗਰੀ ਮੇਂ ਗੁਰੂ ਜੀ ਕੀ ਸਿਖੀ ਸੀ, ਗੁਰੂ ਕੇ ਸ਼ਰਧਾਲੂ ਸਿਖ ਭਾਈ ਸ਼ਰਧਾ ਸਿੰਘ ਨੇ ਇਨ ਕਾ ਨਿਵਾਸ ਆਪਣੇ ਗ੍ਰਿਹ ਮੇਂ ਲੈ ਜਾਇ ਕੀਆ। ਕੁਝ ਦਿਵਸ ਬਿਤੀਤ ਹੋਨੇ ਕੇ ਬਾਦ ਬੀਬੀ ਤਾਰਾ ਬਾਈ ਕੀ ਕੁੱਖ ਕੋ ਭਾਗ ਲਾਗਾ, ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਪੰਚਮੀ ਕੇ ਦਿਹੁੰ ਏਕ ਚਮਤਕਾਰੀ ਬਾਲ ਨੇ ਜਨਮ ਲੀਆ। ਮਾਤਾ ਸੁੰਦਰ ਸਰੂਪ ਕੁਇਰ ਨੇ ਏਸ ਕਾ ਸੁਭ ਨਾਉਂ ਹਠੀ ਸਿੰਘ ਰਾਖਾ।[1] ਭਾਈ ਸ਼ਰਧਾ ਸਿੰਘ ਨੇ ਆਪਨੇ ਗ੍ਰਿਹ ਬੀਚ ਬੜੀਆਂ ਖੁਸ਼ੀਆਂ ਮਨਾਈਆਂ। ਮਾਤਾ ਜੀ ਨੇ ਇਸ ਸਿਦਕੀ ਸਿਖ ਕੇ ਗ੍ਰਿਹ ਮੇਂ ਚਾਰ ਮਾਸ ਕਾ ਸਮਾਂ ਬਿਤੀਤ ਕਰ ਕੇ ਬੁਰਹਾਨ ਪੁਰ ਕੀ ਤਰਫ ਕੂਚ ਕੀਆਂ। ਉਧਰ ਕਹਿਲੂਰਪਤੀ ਰਾਜਾ ਅਜਮੇਰ ਚੰਦ ਨੇ ਬਾਈ ਧਾਰ ਕੇ ਰਾਜਯੋਂ ਕੀ ਏਕ ਇਕੱਤਰਤਾ ਬਿਲਾਸਪੁਰ

---

1. ਹਠੀ ਸਿੰਘ ਬੇਟਾ ਅਜੀਤ ਸਿੰਘ ਕਾ, ਪੋਤਾ ਗੁਰੂ ਗੋਬਿੰਦ ਸਿੰਘ ਜੀ ਮਹਿਲ ਦਸਮੇਂ ਕਾ, ਪੜਪੋਤਾ ਗੁਰੂ ਤੇਗ ਬਹਾਦਰ ਜੀ ਕਾ, ਬੰਸ ਗੁਰੂ ਹਰਿਗੋਬਿੰਦ ਜੀ ਕੀ, ਸੂਰਜਬੰਸੀ ਗੋਸਲ ਗੋਤਰ, ਸੋਢੀ ਖਤਰੀ, ਬਾਸੀ ਅਨੰਦਪੁਰ, ਪਰਗਨਾਂ ਕਹਿਲੂਰ, ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਪੰਚਮੀਂ ਕੇ ਦਿਹੁੰ ਆਗਰਾ ਨਗਰੀ, ਪਰਗਨਾ ਮਥੁਰਾ ਭਾਈ ਸਰਧਾ ਸਿੰਘ ਬੇਟਾ ਮੋਹਕਮ ਦਾਸ 'ਗੁਲਾਟੀ' ਅਰੋੜਾ ਕੇ ਗ੍ਰਿਹ ਮੇਂ ਹੂਆ। ਗੁਰੂ ਕੀ ਕੜਾਹੀ ਕੀ, ਅਥਿਤ ਗਰੀਬ ਗੁਰਬੇ ਕੋ ਮਾਨਾ।

[ਭੱਟ ਵਹੀ ਪੂਰਬੀ ਦੱਖਣੀ, ਖਾਤਾ ਹਜਾਵਤ ਆਂਬਿਆਨੋਂ ਕਾ

ਮੇਂ ਬੁਲਾਈ। ਇਸ ਇਨ ਰਾਜਯੋਂ ਸੇ ਕਹਾ ਕਿ ਗੁਰੂ ਕੀ ਨਾਕਾਬੰਦੀ ਕਰ ਕੇ ਬਾਹਰ ਸੇ ਆਨਾਂ ਜਾਨਾ ਬੰਦ ਕੀਆ ਜਾਏ। ਹਮ ਇਨ ਕੇ ਸਾਮ੍ਹੇਂ ਲੜਾਈ ਲੜ ਕੇ ਕਾਮਯਾਬੀ ਹਾਸਲ ਨਹੀਂ ਕਰ ਸਕਦੇ, ਆਗੇ ਕਈ ਵਾਰ ਲੜ ਕੇ ਦੇਖ ਹੀ ਲਿਆ ਹੈ। ਹੰਡੂਰੀ ਰਾਜਾ ਆਗੇ ਸੇ ਬੋਲਾ ਕਿ ਜੋ ਰਾਜਾ ਅਜਮੇਰ ਚੰਦ ਨੇ ਹਮੇਂ ਬਤਲਾਇਆ ਹੈ, ਉਹ ਦਰੁਸਤ ਤੇ ਸਹੀ ਹੈ ਕਿ ਕਾਈ ਬਾਤ ਕਾਰਗਰ ਨਹੀਂ ਆਇ ਸਕੇਗੀ, ਬਸ ਇਸੀ ਤੇ ਪੂਰਨਾ ਪਾਨਾ ਚਾਹੀਏ। ਸਭਾ ਮੇਂ ਬਾਹਰ ਸੇ ਆਏ ਸਭ ਰਾਜਯੋਂ ਨੇ ਏਕ-ਜ਼ਬਾਂ ਹੋਇ 'ਠੀਕ-ਠੀਕ' ਕਹਾ।77।

## 78. ਸਾਖੀ ਅਨੰਦਪੁਰ ਛੋੜ ਦੇਨੇ ਕੀ ਚਾਲੀ

ਸੰਮਤ ਸਤਰਾਂ ਸੈ ਬਾਸਠ ਜੇਠ ਦਿਹੁੰ ਪਾਂਚ ਗਏ ਅਨੰਦਪੁਰ ਗਾਮ ਕੋ ਚਵ੍ਹਾਂ-ਦਿਸ਼ਾ ਸੇ ਘੇਰਾ ਪਾਇ ਲੀਆ। ਸਤਿਗੁਰਾਂ ਕਿਲਾ ਤਾਰਾ ਗੜ੍ਹ ਤੇ ਅਗੰਮ ਗੜ੍ਹ ਆਦਿ ਦੂਰ ਨੇੜੇ ਕਿਲਿਓਂ ਕੀ ਨਿਗਰਾਨੀ ਤੇ ਪੂਰੀ ਤਕੜਾਈ ਕਰ ਦਈ। ਇਸ ਘੇਰੇ ਕੋ ਪਿਆਂ ਛੇ ਮਾਸ ਕਾ ਸਮਾਂ ਬਿਤੀਤ ਹੋਇ ਗਿਆ ਥਾ। ਰਾਜਾ ਅਜਮੇਰਚੰਦ ਨੇ ਘੇਰੇ ਕੋ ਹੋਰ ਮਜ਼ਬੂਤ ਕਰ ਦੀਆ। ਲੰਗਰ ਗੁਰੂ ਕਾ ਮਸਤਾਨਾ ਹੋਇ ਗਿਆ। ਸਿਖ ਚਾਰ ਪਹਿਰ ਕੱਚੇ ਛੋਲਿਆਂ ਕਾ ਏਕ ਮੁੱਠ ਚਬਾਇ ਦੁਸ਼ਮਨ ਕਾ ਮੁਕਾਬਲਾ ਕਰਨੇ ਲਾਗੇ। ਐਸੇ ਭਿਆਨਕ ਸਮੇਂ ਗੁਰੂ ਜੀ ਅਹਿਮਦ ਨਗਰ ਦੱਖਨ ਵਿਖੇ ਬਾਦਸ਼ਾਹ ਔਰੰਗਜ਼ੇਬ ਕੋ ਭੇਜੀ ਪਤ੍ਰਿਕਾ ਕੀ ਉਡੀਕ ਮੇਂ ਸਨ, ਜਿਸੇ ਦੇਰੀ ਹੋਇ ਰਹੀ ਸੀ।[1] ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਦਿਹੁੰ ਪਾਂਚ ਗਏ ਦੱਖਨ ਦਿਸ਼ਾ ਸੇ ਸ਼ਾਹੀ ਕਾਜ਼ੀ ਬਾਦਸ਼ਾਹੀ ਪਰਵਾਨਾਂ ਲੈ ਕੇ ਕਿਲਾ ਅਨੰਦ ਗੜ੍ਹ ਆਇ ਗਿਆ, ਇਹ ਪਰਵਾਨਾ ਕੁਰਾਨ ਸ਼ਰੀਫ ਕੀ ਜਿਲਦ ਤੇ ਲਗਾ ਹੂਆ ਥਾ। ਇਸ ਮੇਂ ਲਿਖਾ ਥਾ ਕਿ ਪੀਰ ਜੀ! ਤੁਸਾਂ ਮਾਖੋਵਾਲ ਗਾਮ ਕੋ ਛੋਰ ਕੇ ਕਸਬਾ ਕਾਂਗੜ ਮੇਂ ਆਇ ਜਾਈਏ, ਵਹਾਂ ਪਰਸਪਰ ਮੁਲਾਕਾਤ ਹੋਇਗੀ।[2] ਸਤਿਗੁਰਾਂ ਭਾਈ ਦਯਾ ਸਿੰਘ ਆਦਿ ਮੁਖੀਏ ਸਿੰਘਾਂ ਕੇ ਸਾਮ੍ਹੇਂ ਇਹ ਆਈ ਪੱਤ੍ਰਿਕਾ ਰਾਖੀ ਕਿ ਹੁਣ ਕਿਆ ਕਰਨਾ ਚਾਹੀਏ। ਅਗਲੇ ਦਿਵਸ ਛੇ ਪੋਖ ਕੇ ਦਿਹੁੰ ਪਿਛਲੇ ਪਹਿਰ ਸੂਹੀਏ ਆਇ ਪਤਾ ਦੀਆ ਕਿ ਸਰਹੰਦ ਨਗਰੀ

---

1. ਇਤਿਹਾਸ ਇਹ ਦੱਸਣ ਵਲੋਂ ਖਾਮੋਸ਼ ਹੈ ਕਿ ਪੱਤ੍ਰਿਕਾ ਸਤਿਗੁਰਾਂ ਬਾਦਸ਼ਾਹ ਨੂੰ ਕਿਸ ਰਾਹੀਂ ਭੇਜੀ ਸੀ। ਪਰ ਇਹ ਗੱਲ ਜ਼ਫ਼ਰਨਾਮੇ ਦੀ ਲਿਖਤ ਤੋਂ ਸਪਸ਼ਟ ਹੈ ਕਿ ਜਵਾਬ ਵਿਚ ਬਾਦਸ਼ਾਹ ਵਲੋਂ ਕੋਈ ਪਰਵਾਨਾ ਤੇ ਜ਼ਬਾਨੀ ਸੁਨੇਹਾ ਵੀ ਆਇਆ ਸੀ, ਜੈਸਾ ਕਿ ਸੰਕੇਤ ਹੈ :

ਨਵਿਸ਼ਤਾ ਰਸੀਦੋ ਬਗੁਫਤਾ ਜ਼ਬਾਂ।
ਬਬਾਯਦ ਕਿ ਕਾਰੀ ਬਰਾਹਤ ਰਸਾਂ।54।

2. ਚਿ ਤਸ਼ਰੀਫ਼ ਦਰ ਕਸਬਾ ਕਾਂਗੜ ਕੁਨਦ।
ਵਜ਼ਾਂ ਪਸ ਮੁਲਾਕਾਤ ਬਾਹਮ ਸ਼ਵਦ।58।

ਇਹੋ ਪੇਸ਼ਕਸ਼ ਹੀ ਗੁਰੂ ਜੀ ਨੇ ਜ਼ਫ਼ਰਨਾਮੇ ਵਿਚ ਦੁਹਰਾਈ ਹੈ। ਜੋ ਹੋਰ ਅਰਥ ਕਰਦੇ ਹਨ, ਉਹ ਠੀਕ ਨਹੀਂ।

ਸੇ ਰਾਜਾ ਅਜਮੇਰ ਚੰਦ ਕੀ ਬੁਲਾਈ ਹੁਈ ਫੌਜ ਆਇ ਰਹੀ ਹੈ, ਜਿਸ ਕਾ ਆਜ ਰੋਪਰ ਮੇਂ ਮੁਕਾਮ ਹੈ।

ਅਨੰਦ ਪੁਰੀ ਸਾਰੇ ਕਿਲ੍ਹਿਆਂ ਦੇ ਸਿੰਘ ਜਿਹੜੇ ਬਚੇ ਹੂਏ ਸਨ, ਉਹ ਕੁਝ ਸਮਾਂ ਪਹਿਲੋਂ ਕਿਲ੍ਹਾ ਅਨੰਦਗੜ੍ਹ ਬੀਚ ਆਇ ਗਏ ਥੇ। ਸਤਿਗੁਰਾਂ ਇਨ ਕੇ ਸਾਥ ਬੀਚਾਰ ਕਰ ਕੇ ਅੱਧੀ ਰਾਤ ਕੋ ਕਿਲਾ ਅਨੰਦਗੜ੍ਹ ਤਿਆਗਨੇ ਕਾ ਫੈਸਲਾ ਕਰ ਲੀਆ। ਦੋ ਘਰੀਆਂ ਰਾਤ ਗਈ ਪ੍ਰਿਥਮੇਂ ਗੁਰੂ ਜੀ ਭਾਈ ਉਦੈ ਸਿੰਘ ਆਦਿ ਮੁਖੀਏ ਸਿਖਾਂ ਕੋ ਗੈਲ ਲੈ ਗੁਰਦੁਆਰਾ ਸੀਸਗੰਜ ਆਏ। ਯਹਾਂ ਪਹੁੰਚ ਅਰਦਾਸ ਕਰ ਭਾਈ ਗੁਰਬਖਸ਼ ਦਾਸ ਉਦਾਸੀ ਕੋ ਥਾਪਨਾ ਦੇ ਕੇ ਸੀਸ ਗੰਜ ਛੋਰਾ। ਆਪ ਰਮਾ-ਰਮੀਂ ਕਿਲਾ ਅਨੰਦਗੜ੍ਹ ਆਇ ਗਏ। ਪ੍ਰਿਥਮੇਂ ਮਾਤਾ ਗੁਜਰੀ, ਦੋਇ ਲਘੂ ਸਾਹਿਬਜ਼ਾਦੇ ਤੇ ਇਨ ਕੇ ਸਾਥ ਏਕ ਦਾਸ ਤੇ ਦਾਸੀ ਦੇ ਕੇ ਇਨ੍ਹੈਂ ਕੀਰਤਪੁਰ ਕੀ ਤਰਫ ਤੋਰਾ। ਉਪਰੰਤ ਭਾਈ ਮੋਹਕਮ ਸਿੰਘ ਸੇ ਕਹਿ ਕੇ ਔਰੰਗਜ਼ੇਬ ਕੀ ਆਈ ਚਿਠੀ ਕੋ ਸੰਭਾਲਾ। ਫਿਰ ਨਗਰ ਵਾਸੀਆਂ ਕਾ ਵਹੀਰ ਮਾਤਾ ਗੁਜਰੀ ਜੀ ਕੇ ਪੀਛੇ ਆਇਆ। ਬਾਦ ਮੇਂ ਸਤਿਗੁਰਾਂ ਡੇਢ ਪਹਿਰ ਰੈਣ ਗਈ ਭਾਈ ਉਦੈ ਸਿੰਘ ਆਦਿ ਸਿਖਾਂ ਕੋ ਗੈਲ ਲੈ ਕਿਲਾ ਅਨੰਦਗੜ੍ਹ ਸੇ ਜਾ ਰਹੇ ਵਹੀਰ ਕੇ ਪੀਛੇ ਪਿਆਨਾ ਕੀਆ। ਗੁਰੂ ਕੀਰਤਪੁਰ ਲੰਘ ਨਿਰਮੋਹਗੜ੍ਹ ਸੇ ਆਗੇ ਸ਼ਾਹੀ ਟਿੱਬੀ ਤੇ ਜਾਇ ਖਲੇ ਹੂਏ। ਪਰਬਤੀ ਰਾਜਯੋਂ ਨੇ ਸਮਾਂ ਗਨੀਮਤ ਜਾਨ ਪੀਛੇ ਸੇ ਤੀਰ ਗੋਲੀ ਸੇ ਹਮਲਾ ਕਰ ਦੀਆ। ਸਤਿਗੁਰਾਂ ਭਾਈ ਉਦੈ ਸਿੰਘ ਕੀ ਤਰਫ ਦੇਖਾ—ਇਸੇ ਜੋੜਾ ਜਾਮਾ ਬਖਸ਼ ਲੜਨੇਂ ਕੇ ਲੀਏ ਪਚਾਸ ਸਿਖ ਦੇ ਕੇ ਸ਼ਾਹੀ ਟਿਬੀ 'ਪਰ ਤਾਈਨਾਤ ਕੀਆ। ਬਚਨ ਹੋਆ—ਉਦੈ ਸਿੰਘ! ਪੀਛੇ ਸੇ ਅਜੀਤ ਸਿੰਘ ਸਾਹਿਬਜ਼ਾਦਾ ਭਾਈ ਬੁੱਢਾ ਸਿੰਘ ਆਦਿ ਸਿਖਾਂ ਕੇ ਗੈਲ ਆਇ ਰਹਾ ਹੈ, ਉਸੇ ਕਹਿਨਾ ਤੇਰੀ ਇਹ ਜਗ੍ਹਾ ਨਹੀਂ, ਆਗੇ ਹੈ। ਤੁਸਾਂ ਯਹਾਂ ਲੜ ਕੇ ਸ਼ਹਾਦਤ ਪਾਨਾ, ਗੁਰੂ ਅੰਗ ਸੰਗ ਹੋਇਗਾ। ਇਤਨਾ ਬਚਨ ਕਹਿ ਕੇ ਵਹੀਰ ਕੇ ਪੀਛੇ ਰਸਤੇ ਮੇਂ ਸਰਸਾ ਨਦੀ ਕੇ ਤਟ ਪਰ ਜਾਇ ਮਿਲੇ।

ਉਦੈ ਸਿੰਘ ਨੇ ਪਚਾਸ ਸਿਖਾਂ ਕੋ ਗੈਲ ਲੈ ਏਕ ਪਹਿਰ ਪੀਛੇ ਆ ਰਹੀ ਪਰਬਤੀ ਫੌਜ ਕੇ ਸਾਥ ਘਮਸਾਨ ਕੀ ਜੰਗ ਲੜੀ, ਕਾਈ ਦਕੀਕਾ ਬਾਕੀ ਨਾ ਛੋਰਾ। ਦਿਵਸ ਚੜ੍ਹੇ ਤੀਕ ਸਿੰਘ ਸ਼ਹੀਦੀਆਂ ਪਾਇ ਗਏ। ਰਾਜਾ ਅਜਮੇਰਚੰਦ ਕਹਿਲੂਰੀ ਨੇ ਆਗੇ ਵਧ ਭਾਈ ਉਦੈ ਸਿੰਘ ਕਾ ਸੀਸ ਕਟਵਾਇ ਰੋਪਰ ਭੇਜਾ, ਕਹਾ—ਅਸਾਂ ਗੁਰੂ ਮਾਰ ਲੀਆ ਹੈ।[1] ਪਰਬਤੀ ਰਾਜੇ ਫ਼ਤੇ ਕਾ ਡੰਕਾ ਬਜਾਤੇ ਵਾਪਸ ਘਰਾਂ ਕੋ ਪਰਤ ਆਏ, ਤੁਰਕ ਫੌਜ ਸ਼ਾਹੀ

---

1. ਉਦੈ ਸਿੰਘ ਬੇਟਾ ਮਨੀ ਸਿੰਘ, ਪੋਤਾ ਮਾਈਦਾਸ ਕਾ, ਪੜਪੋਤਾ ਬੱਲੂਰਾਇ ਕਾ ਚੰਦਰ-ਬੰਸੀ ਭਾਰਦੁਆਜੀ ਗੋਤਰਾ ਪੁਆਰ ਬੰਸ, ਬੀਝੇ ਕਾ ਬੰਝਰਉਤ ਜਲਹਾਨਾਂ—ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਦਿਹੁੰ ਸਾਤ ਗਏ ਵੀਰਵਾਰ ਕੇ ਦਿਵਸ ਪਚਾਸ ਸਿਖਾਂ ਕੋ ਗੈਲ ਲੈ ਸ਼ਾਹੀ ਟਿੱਬੀ ਕੇ ਮਲਹਾਨ ਪਰਗਨਾਂ ਭਰਥਗੜ੍ਹ ਰਾਜ ਕਹਿਲੂਰ ਆਧ ਘਰੀ ਦਿਹੁੰ ਨਿਕਲੇ, ਰਾਜਾ ਅਜਮੇਰਚੰਦ ਬੇਟਾ ਭੀਮਚੰਦ ਕਾ, ਪੋਤਾ ਦੀਪ ਚੰਦ ਕਾ, ਪੜਪੋਤਾ ਤਾਰਾਚੰਦ ਕਾ ਬੰਸ ਕਲਿਆਨਚੰਦ ਕੀ, ਚੰਦੇਲ ਗੋਤਰਾ ਰਾਣੇ ਕੀ ਫੌਜ ਗੈਲ ਬਾਰਾਂ ਘਰੀ ਜੂਝ ਕੇ ਮਰਾ।

[ਭੱਟ ਵਹੀ ਕਰਸਿੰਧ. ਪਰਗਨਾਂ ਸਫੀਦੋਂ

ਟਿੱਬੀ ਸੇ ਰੋਪਰ ਕੀ ਤਰਫ ਆਇ ਗਈ। ਉਧਰ ਗੁਰੂ ਜੀ ਨੇ ਪ੍ਰਿਥਮੇਂ ਮਾਤਾ ਗੁਜਰੀ ਤੇ ਦੋਇ ਨਿਕੇ ਸਾਹਿਬਜ਼ਾਦੇ—ਸਾਹਿਬ ਜ਼ੋਰਾਵਰ ਸਿੰਘ ਤੇ ਫਤੇ ਸਿੰਘ, ਏਕ ਦਾਸ ਤੇ ਦਾਸੀ ਸਮੇਤ ਸਰਸਾ ਨਦੀ ਪਾਰ ਕੀਆ। ਇਨ ਕੇ ਪੀਛੇ ਗੈਲ ਆਇ ਰਹਾ ਵਹੀਰ ਪਾਰ ਹੋਆ ਅਤੇ ਪਾਸ ਖਲੇ ਜੀਵਨ ਸਿੰਘ ਰੰਘਰੇਟੇ ਸਿਖ ਕੋ ਏਕ ਸੋ ਸਿੰਘ ਦੇ ਕੇ ਸਰਸਾ ਨਦੀ ਕੇ ਤੀਰ ਛੋਰਾ। ਇਸ ਕੇ ਬਾਦ ਭਾਈ ਬਚਿੱਤਰ ਸਿੰਘ ਕੋ ਬਚਨ ਹੋਆ, ਤੁਸੀਂ ਰੋਪਰ ਕੀ ਤਰਫ ਪਿਆਨਾ ਕਰੀਏ। ਇਸੇ ਸੌ ਸਿੰਘ ਦੇ ਕੇ ਥਾਪਨਾ ਦਈ, ਕਹਾ ਤੁਸਾਂ ਆਗੇ ਸੇ ਆਇ ਰਹੀ ਤੁਰਕ ਫੌਜ ਕੋ ਰੋਕਨਾ ਹੈ ਤਾਂ ਕਿ ਜਾਇ ਰਹਾ ਵਹੀਰ ਸਰਸਾ ਨਦੀ ਸੇ ਦੁਰੇਡਾ ਚਲਾ ਜਾਏ! ਗੁਰੂ ਜੀ ਆਪ ਸਵਾ ਘਰੀ ਰੈਨ ਰਹੀ ਬਖਸ਼ਸ਼ ਸਿੰਘ, ਗੁਰਬਖਸ਼ੀਸ਼ ਸਿੰਘ ਆਦਿ ਮੁਖੀ ਸਿਖਾਂ ਕੇ ਗੈਲ ਚੌਧਰੀ ਨਿਹੰਗ ਖ਼ਾਨ ਕੀ ਹਵੇਲੀ ਕੋਟਲਾ ਗ੍ਰਾਮ ਮੇਂ ਆਇ ਗਏ। ਪਠਾਨ ਨੇ ਸਤਿਗੁਰਾਂ ਕੇ ਆਏ ਕਾ ਬੜਾ ਆਉ-ਭਗਤ ਕੀਆ, ਸਹਿਤ ਪਰਵਾਰ ਗੁਰੂ ਜੀ ਕੇ ਪਾਉਂ ਚੂਮੇਂ। ਜ਼ਖਮੀਂ ਸਿਖਾਂ ਕਾ ਦਾਰੂ ਦਰਮਲ ਕੀਆ। ਸਤਿਗੁਰਾਂ ਕਾ ਨਿਵਾਸ ਏਕ ਇਕਾਂਤ ਕੋਠੜੀ ਮੇਂ ਕੀਆ ਗਿਆ। ਨਿਹੰਗ ਖਾਨ ਨੇ ਕਿਲਾ ਅਨੰਦਗਢ ਤਿਆਗਨੇ ਕੇ ਸਾਰੇ ਹਾਲਾਤ ਪੂਛੇ।78।

## 79. ਸਾਖੀ ਬਚਿੱਤਰ ਸਿੰਘ ਕੀ ਤੇ ਚਮਕੌਰ ਜੰਗ ਕੀ ਚਾਲੀ

ਗੁਰੂ ਜੀ ਕਾ ਸਰਸਾ ਨਦੀ ਸੇ ਕੋਟਲਾ ਨਿਹੰਗ ਖਾਂ ਆ ਜਾਨੇ ਕੇ ਬਾਦ ਪੀਛੇ ਨਦੀ ਕੇ ਤਟ ਪਰ ਮਹਾਂ ਪ੍ਰਬਲ ਜੁੱਧ ਹੂਆ। ਜੀਵਨ ਸਿੰਘ ਕੇ ਤੀਰਾਂ ਏਕ ਦਫ਼ਾ ਕਾਲੀ ਬੋਲੀ ਅੰਧੇਰੀ ਲਾਇ ਦਈ। ਸਾਰੇ ਸਿੰਘ ਆਮ੍ਹੋ ਸਾਮ੍ਹਣੇ ਤੁਰਕ ਫੌਜ ਗੈਲ ਜਾਨਾਂ ਤੋੜ ਕੇ ਲੜੇ, ਕਾਈ ਦਕੀਕਾ ਬਾਕੀ ਨਾ ਛੋਰਾ। ਵਧੀ ਆਇ ਰਹੀ ਫੌਜ ਕੋ ਏਕ ਬਾਰ ਠੱਲ੍ਹਾ ਪਾਇ ਦੀਆ। ਭਾਈ ਜੀਵਨ ਸਿੰਘ[1] ਕੇ ਮਸਤਕ ਮੇਂ ਏਕ ਗੋਲੀ ਲਗੀ, ਜਾਂਦੀ ਵਾਰੀ ਉਸ 'ਸ੍ਰੀ ਵਾਹਗੁਰੂ ਜੀ ਕੀ ਫਤੇ' ਬੁਲਾਇ ਪ੍ਰਾਣ ਤਿਆਗ ਦੀਏ। ਦਿਹੁੰ ਲਹਿੰਦਿਆਂ ਤੀਕ ਸਾਰੇ ਸਿੰਘ ਰਣ ਮੇਂ ਜੂਝ ਕੇ ਸ਼ਹਾਦਤਾਂ ਪਾਇ ਗਏ। ਤੁਰਕ ਫੌਜ ਸਰਸਾ ਨਦੀ ਪਾਰ ਹੋਇ ਕੇ ਰੋਪਰ ਕੀ ਤਰਫ ਆਈ। ਭਾਈ ਬਚਿੱਤਰ ਸਿੰਘ ਸਰਸਾ ਨਦੀ ਸੇ ਰੋਪਰ ਕੀ ਤਰਫ ਆਇਆ, ਇਸ ਕੀ ਮੁੱਠ-ਭੇੜ ਮਲਕ ਪੁਰ ਰੰਘੜਾਂ ਕੇ ਮੈਦਾਨ ਮੇਂ ਸਰਹੰਦੀ ਫੌਜ ਗੈਲ ਹੋਈ, ਇਸ ਕੇ ਸਾਥੀ ਏਕ ਏਕ ਕਰਤੇ ਸ਼ਹਾਦਤਾਂ ਪਾਇ ਗਏ। ਇਹ ਸਖਤ ਘਾਇਲ ਹੋਇ ਜ਼ਿਮੀਨ ਤੇ ਗਿਰ ਪੜਾ, ਹਾਲਤ ਇਸ ਕੀ ਕਾਬੂ ਸੇ ਬਾਹਰ ਹੋਇ ਗਈ ਸੀ। ਪੀਛੇ ਸੇ ਸਾਹਿਬਜ਼ਾਦਾ ਅਜੀਤ ਸਿੰਘ, ਮਦਨ ਸਿੰਘ ਆਦਿ ਸਿਖਾਂ ਕੇ ਗੈਲ ਆਇ ਪਹੁੰਚਾ। ਇਸ ਬਚਿਤਰ ਸਿੰਘ ਕੋ ਉਠਾਇ ਕੋਟਲਾ ਨਿਹੰਗ ਮੇਂ ਲੈ ਆਂਦਾ, ਇਸੇ ਗੁਰੂ ਜੀ ਕੋ ਆਇ ਮਸਤਕ ਟੇਕਾ।

---

1. ਜੀਵਨ ਸਿੰਘ ਬੇਟਾ ਆਗਿਆ ਕਾ, ਪੋਤਾ ਦੁੱਲੇ ਕਾ...ਬਾਸੀ ਦਿਲੀ, ਮਹੱਲਾ ਦਿਲਵਾਲੀ ਸਿਖਾਂ, ਸੌ ਸਿਖਾਂ ਕੋ ਗੈਲ ਲੈ ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਵੀਰਵਾਰ ਕੇ ਦਿਹੁੰ ਸਰਸਾ ਨਦੀ ਕੇ ਤੀਰ ਰਾਜਾ ਅਜਮੇਰ ਚੰਦ ਬੇਟਾ ਭੀਮ ਚੰਦ ਕਾ—ਰਾਣੇ ਕੀ ਫੌਜ ਗੈਲ ਦਸ ਘਰੀ ਜੂਝ ਕੇ ਮਰਾ। ਆਗੇ ਗੁਰੂ ਭਾਣੇ ਕਾ ਖਾਵਿੰਦ ਗੁਰੂ ਕੀ ਗਤਿ ਗੁਰੂ ਜਾਨੇ। ਗੁਰੂ ਗੁਰੂ ਜਪਨਾ ਜਨਮ ਸਉਰੈਗਾ। [ਭੱਟ ਵਹੀ ਮੁਲਤਾਨੀ ਸਿੰਧੀ

ਗੁਰੂ ਜੀ ਨੇ ਭਾਈ ਬਚਿੱਤਰ ਸਿੰਘ ਵਲ ਦੇਖਾ, ਇਨ੍ਹੇ ਏਕ ਇਕਾਂਤ ਕੋਠੜੀ ਮੇਂ ਯਹਾਂ ਇਨ ਕਾ ਆਪਨਾ ਨਿਵਾਸ ਥਾ, ਚਾਰਪਾਈ ਤੇ ਲਿਟਾਇ ਦੀਆ। ਸਾਰਾ ਦਿਵਸ ਸਤਿਗੁਰੂ ਜੀ ਪਠਾਨ ਕੇ ਗ੍ਰਿਹਿ ਮੇਂ ਰਹਿ ਕੇ ਰਾਤ ਕੇ ਸਮੇਂ ਚਲਨੇਂ ਕੀ ਤਿਆਰੀ ਕੀ। ਬਚਿੱਤਰ ਸਿੰਘ ਕੇ ਹੋਰ ਜ਼ਖਮਾਂ ਕੇ ਇਲਾਵਾ ਏਕ ਕਾਰੀ ਜ਼ਖਮ ਥਾ, ਇਸੇ ਪਠਾਨ ਕੇ ਘਰ ਛੋਰਾ। ਗੁਰੂ ਜੀ ਨੇ ਦੋਵੇਂ ਬੜੇ ਸਾਹਿਬਜ਼ਾਦੇ ਸਾਹਿਬ ਅਜੀਤ ਸਿੰਘ ਅਤੇ ਜੁਝਾਰ ਸਿੰਘ ਅਤੇ ਏਕ ਤਖਣੇਟਾ ਸਾਹਿਬਜ਼ਾਦਾ ਜੋਰਾਵਰ ਸਿੰਘ ਕੋ ਗੈਲ ਲੀਆ। ਇਨ ਤੀਨੋਂ ਕੇ ਇਲਾਵਾ ਭਾਈ ਮੋਹਕਮ ਸਿੰਘ ਆਦਿ ਸਿਖਾਂ ਕੋ ਸਾਥ ਲੈ ਲਖਮੀਪੁਰ ਕੀ ਤਰਫ ਆਏ। ਨਿਹੰਗ ਖਾਨ ਕਾ ਬੇਟਾ ਆਲਮਖਾਨ ਰਾਹ ਦਿਖਾਨੇ ਕੇ ਲੀਏ ਗੁਰੂ ਜੀ ਗੈਲ ਆਇਆ। ਸਭਨਾਂ ਬੂਰ ਮਾਜਰੇ ਕਾ ਰੁਖ ਕੀਆ, ਪਹੁ-ਫੁਟਾਲੇ ਸੇ ਦੋ ਘਰੀ ਪਹਿਲੇ ਚਮਕੌਰ ਨਗਰੀ ਮੇਂ ਜਾਇ ਪਹੁੰਚੇ। ਭਾਈ ਮੋਹਕਮ ਸਿੰਘ ਕੋ ਭੇਜ ਗੜ੍ਹੀ ਕੇ ਮਾਲਕ ਚੌਧਰੀ ਬੁਧੀ ਚੰਦ ਰਾਉਤ ਕੋ ਬੁਲਾਇ ਲੀਆ। ਇਹ ਗੜ੍ਹੀ ਸੇ ਚਲ ਗੁਰਚਰਨਾਂ ਮੇਂ ਆਇ ਹਾਜ਼ਰ ਹੂਆ, ਬਿਨੈ ਕੀ, ਮਹਾਰਾਜ! ਆਪ ਸਮੇਤ ਸਾਥੀ ਸਿਖਾਂ ਕੇ ਮੇਰੇ ਗ੍ਰਿਹਿ ਪਧਾਰੀਏ। ਗੁਰੂ ਜੀ ਇਸ ਕੇ ਗੈਲ ਇਸ ਕੀ ਹਵੇਲੀ ਮੇਂ ਜਾਇ ਪ੍ਰਵੇਸ਼ ਕੀਆ। ਭਾਈ ਬੁਧੀ ਚੰਦ ਨੇ ਤਨ ਮਨ ਸੇ ਗੁਰੂ ਜੀ ਕੀ ਸੇਵਾ ਕੀ, ਜ਼ਖਮੀ ਸਿਖਾਂ ਕਾ ਦਾਰੂ ਦਰਮਲ ਕੀਆ। ਸਤਿਗੁਰਾਂ ਚੌਧਰੀ ਬੁਧੀ ਚੰਦ ਸੇ ਕਹਿ ਕੇ ਕੁਮੇ ਮਾਸ਼ਕੀ ਕੋ ਬੁਲਾਇ ਭੇਜਾ। ਪੂਛਾ, 'ਭਾਈ! ਤੇਰੇ ਗ੍ਰਿਹਿ ਮੇਂ ਮਾਤਾ ਗੁਜਰੀ ਜੀ ਤੇ ਉਨ ਕੇ ਗੈਲ ਦੋ ਸਾਹਿਬਜ਼ਾਦੇ ਛੋਟੇ ਆਏ ਥੇ, ਅਬ ਕਹਾਂ ਹੈਂ ?'

ਉਸ ਹਾਥ ਬਾਂਧ ਬੇਨਤੀ ਕੀ, ਜੀ ਗ਼ਰੀਬਨਿਵਾਜ਼! ਉਹ ਆਜ ਫ਼ਜ਼ਰੇ ਯਹਾਂ ਸੇ ਚੋਂਤੇ ਗਾਉਂ ਕੀ ਤਰਫ ਚਲੇ ਗਏ ਹੈਂ। ਉਨ ਕੀ ਗੈਲ ਸਹੇੜੀ ਗਾਮ ਕੇ ਦੋ ਹਜ਼ੂਰੀ ਮਸੰਦ ਹੈਂ, ਜਿਨ੍ਹਾਂ ਆਪਨਾ ਨਾਮ ਧੂਮਾਂ ਤੇ ਦਰਬਾਰੀ ਬਤਾਇਆ ਸੀ।[1] ਇਧਰ ਚਮਕੌਰ ਨਗਰੀ ਸੇ ਕਿਸੇ ਦੋਖੀ ਪੁਰਸ਼ ਨੇ ਰੋਪਰ ਜਾਇ ਚੌਂਕੀ ਮੇਂ ਖਬਰ ਦਈ ਕਿ ਚੌਧਰੀ ਬੁਧੀਚੰਦ ਕੀ ਹਵੇਲੀ ਮੇਂ ਕੁਝ ਸਿਖ ਆਇ ਕੇ ਠਹਿਰੇ ਹੂਏ ਹਨ। ਇਹ ਪਤਾ ਪਾਇ ਨਾਹਰ ਖਾਂ 'ਮਲੇਰੀਆ' ਤੁਰਕ ਫੌਜ ਕੋ ਗੈਲ ਲੈ ਚਮਕੌਰ ਨਗਰੀ ਤੇ ਚੜ੍ਹ ਆਇਆ। ਪਿਛਲੇ ਪਹਿਰ ਜੰਗ ਕੀ ਤਿਆਰੀ ਹੋਈ। ਗੁਰੂ ਜੀ ਨੇ ਜੰਦਾ ਕੁੰਡਾ ਮਜ਼ਬੂਤ ਕਰ ਕੇ ਜੁੱਧ ਕਰਨੇ ਕੇ ਲੀਏ ਸਿਖਾਂ ਕੀ ਇੰਜ ਵੰਡ ਕੀ। ਗੜ੍ਹੀ ਕੀ ਚਮੂੰਹੀਂ ਪਾਸੀ ਦੀਵਾਰਾਂ ਗੈਲ ਆਠ ਆਠ ਸਿੰਘ ਵੰਡ ਕੇ ਭਾਈ ਮਦਨ ਸਿੰਘ ਤੇ ਕਾਠਾ ਸਿੰਘ ਕੋ ਦਰਵਾਜ਼ੇ ਤੇ ਖਲਾ ਕੀਆ। ਭਾਈ ਧਰਮ ਸਿੰਘ ਤੇ ਆਲਮ ਸਿੰਘ ਕੋ ਚੁਵਾਂ ਪਾਸਿਆਂ ਕੀ ਤਕੜਾਈ ਕੇ ਲੀਏ ਮੁਕਰਰ ਕੀਆ। ਭਾਈ ਦਯਾ ਸਿੰਘ, ਮੋਹਕਮ ਸਿੰਘ, ਸਾਹਿਬ ਸਿੰਘ ਤੇ ਹਿੰਮਤ ਸਿੰਘ ਅਤੇ ਦੋਵੇਂ ਸਾਹਿਬਜ਼ਾਦੇ ਆਪਣੇ ਪਾਸ ਰਾਖੇ। ਬਾਹਰੋਂ ਆਈ ਤੁਰਕ ਫੌਜ ਨੇ ਇੱਕੋ ਵਾਰੀ ਹਮਲਾ ਕਰ ਦੀਆ, ਕਾਈ ਦਕੀਕਾ ਬਾਕੀ ਨਾ ਰਹਾ, ਆਗੇ ਸੇ ਗੁਰੂ ਜੀ ਕਾ ਹੁਕਮ ਪਾਇ ਗੜ੍ਹੀ ਸੇ ਸਿਖਾਂ ਨੇ ਇਕੋ

---

1. 'ਕਥਾ ਗੁਰੂ ਜੀ ਕੇ ਸੁਤਨ ਕੀ' ਕਿਰਤ ਕਵਿ ਦੁੱਨਾ ਸਿੰਘ ਹੰਡੂਰੀ ਵਿਚ ਇਹੋ ਬਿਉਰਾ ਦਿਤਾ ਹੈ। ਦੁੱਨਾ ਸਿੰਘ ਤਖਣੇਟਾ ਸਿਖ ਤੇ ਇਸ ਦੀ ਪਤਨੀ ਸੁਭਿਖੀ ਜਿਨ੍ਹਾਂ ਨੂੰ ਕਰਤਾ ਨੇ ਦਾਸ ਤੇ ਦਾਸੀ ਲਿਖਿਆ ਹੈ, ਇਹ ਦੋਵੇਂ ਚਮਕੌਰ ਤਕ ਮਾਤਾ ਗੁਜਰੀ ਜੀ ਦੇ ਨਾਲ ਸਨ। [ਦੇਖੋ 'ਚਾਰ ਸਾਹਿਬਜ਼ਾਦੇ' ਦੀ ਭੂਮਿਕਾ (ਸੰਪਾਦਿਤ ਪਿਆਰਾ ਸਿੰਘ ਪਦਮ)

ਵਾਰੀ ਉਹ ਤੀਰ ਵਰਖਾ ਕੀ ਕਿ ਵਧੀ ਆ ਰਹੀ ਤੁਰਕ ਫੌਜ ਕੋ ਠੱਲ੍ਹਾ ਪਾਇ ਦੀਆ। ਸਤਿਗੁਰਾਂ ਕੇ ਤੀਰਾਂ ਨੇ ਇਕੋ ਵਾਰੀ ਕਾਲੀ-ਬੋਲੀ ਅੰਧੇਰੀ ਲਾਇ ਦਈ। ਜਿਸੇ ਤੀਰ ਵੱਜਾ ਉਹ ਪਾਰ ਬੋਲਿਆ, ਮੁੜ ਪਾਣੀ ਨਹੀਂ ਮਾਂਗਾ।79।

## 80. ਸਾਖੀ ਚਮਕੌਰ ਮੇਂ ਸੰਤ ਸਿੰਘ ਕੋ ਜਿਗਹ ਕਲਗੀ ਦੇਨੇ ਕੀ ਚਾਲੀ

ਨਾਹਰ ਖਾਨ ਮਲੇਰੀਆ ਮਾਨਾ ਹੂਆ ਸਿਪਹ-ਸਲਾਰ ਤੇ ਗਿਨਤੀ ਕਾ ਜੋਧਾ ਥਾ। ਇਹ ਤੀਰ ਕਮਾਨ ਪਕੜ ਬੜੀ ਤੇਜ਼ੀ ਸੇ ਆਗੇ ਆਇਆ, ਗੁਰੂ ਜੀ ਇਸੇ ਤੱਕ ਕੇ ਐਸਾ ਤੀਰ ਮਾਰਾ। ਇਹ ਥਾਂਇ ਢਹਿ ਢੇਰੀ ਹੋਇ ਗਿਆ। ਇਸ ਕੇ ਮਰਨੇ ਸੇ ਤੁਰਕ ਫੌਜ ਕੇ ਪੈਰ ਹਿਲ ਗਏ। ਪੀਛੇ ਹਟ ਰਹੀ ਤੁਰਕ ਫੌਜ ਕੋ ਦੇਖ ਏਕ ਪਠਾਨ ਦਰਵਾਜ਼ੇ ਕੀ ਤਰਫ ਆਇਆ। ਇਸ ਜੋਸ਼ ਵਿਚ ਆਇ ਕਈ ਹਮਲੇ ਕੀਏ, ਕਾਈ ਦਕੀਕਾ ਬਾਕੀ ਨਾ ਛੋਰਾ। ਆਖਰ ਦਰਵਾਜ਼ੇ ਆਗੇ ਲੜ ਰਹੇ ਦੂੰਹ ਸਿਖਾਂ ਕੋ ਮਾਰ ਕੇ ਆਪ ਵੀ ਜਾਨ ਦੇ ਗਿਆ। ਸਤਿਗੁਰਾਂ ਭਾਈ ਮਦਨ ਸਿੰਘ ਤੇ ਕਾਠਾ ਸਿੰਘ ਕੇ ਸ਼ਹਾਦਤ ਪਾਇ ਜਾਨੇ ਕੇ ਬਾਦ ਭਾਈ ਸ਼ੇਰ ਸਿੰਘ ਤੇ ਨਾਹਰ ਸਿੰਘ ਕੋ ਦਰਵਾਜ਼ੇ ਆਗੇ ਖਲਾ ਕੀਆ। ਸੂਰਜ ਅਸਤ ਹੋਇ ਜਾਨੇ ਤੀਕ ਦੋਵੇਂ ਸਾਹਿਬਜ਼ਾਦੇ ਤੇ ਭਾਈ ਨਾਨੂੰ ਸਿੰਘ ਅਤੇ ਕ੍ਰਿਪਾ ਸਿੰਘ ਆਦਿ ਅਠੱਤੀ ਸਿੱਖ ਗੜ੍ਹੀ ਸੇ ਬਾਹਰ ਨਿਕਲ ਸ਼ਹਾਦਤਾਂ ਪਾਇ ਗਏ। ਸਤਿਗੁਰਾਂ ਪਾਸ ਭਾਈ ਸੰਗਤ ਸਿੰਘ ਤੇ ਸੰਤ ਸਿੰਘ ਦੋਵੇਂ ਤੇ ਏਕ ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ[1] ਰਹਿ ਗਿਆ। ਗੁਰੂ ਜੀ ਨੇ ਜ਼ੋਰਾਵਰ ਸਿੰਘ ਕੀ ਤਰਫ ਦੇਖਾ, ਇਹ ਆਗਿਆ ਪਾਇ ਸ਼ਮਸ਼ੀਰ ਪਕੜ ਗੜ੍ਹੀ ਸੇ ਬਾਹਰ ਆਇਆ, ਅੰਧੇਰਾ ਹੋਇ ਜਾਨੇ ਕੀ ਵਜ੍ਹਾ ਸੇ ਇਹ ਲੜਤਾ ਭਿੜਤਾ ਬੁਰ ਮਾਜਰੇ ਕੀ ਤਰਫ ਆਇ ਗਿਆ। ਪਹਿਰ ਰਾਤ ਗਈ ਜ਼ੋਰਾਵਰ ਸਿੰਘ ਕੋਟਲਾ ਨਿਹੰਗ, ਭਾਈ ਬੱਗਾ ਸਿੰਘ ਤਖਣੇਟੇ ਕੇ ਗ੍ਰਿਹਿ ਮੇਂ ਜਾਇ ਪਹੁੰਚਾ। ਅਗਲੇ ਦਿਵਸ ਰਾਤ ਕੇ ਸਮੇਂ ਭਾਈ ਬੱਗਾ ਸਿੰਘ ਤੇ ਗੁਰਸਾ ਸਿੰਘ ਗਹੂਣੀਏ ਸਿਖ ਨੇ ਇਸੇ ਬੈਲ ਗਾੜੀ ਤੇ ਬੈਠਾਇ ਗਾਉਂ ਡਡਹੇੜੀ ਮਾਈ ਪੂਪਾਂ ਕੇ ਗ੍ਰਿਹਿ ਮੇਂ ਛੋਰ ਦੀਆ, ਆਪ ਵਾਪਸ ਕੋਟਲੇ ਆਇ ਗਏ।

ਸਾਹਿਬਜ਼ਾਦਾ ਜ਼ੋਰਾਵਰ ਸਿੰਘ ਕੇ ਚਲੇ ਜਾਨੇ ਬਾਦ ਨਿਕਟ ਬੈਠੇ ਭਾਈ ਸੰਤ ਸਿੰਘ ਜਿਸ ਕਾ ਚੇਹਰਾ-ਮੋਹਰਾ ਸਤਿਗੁਰਾਂ ਸੇ ਮਿਲਤਾ-ਜੁਲਤਾ ਸੀ, ਇਸ ਕੇ ਸੀਸ ਤੇ ਜਿਗਾਹ ਕਲਗੀ ਬਾਂਧ ਸੰਗਤ ਸਿੰਘ ਬੰਗੇਸਰੀ ਇਸ ਕੇ ਗੈਲ ਕੀਆ। ਬਚਨ ਹੋਆ, 'ਭਾਈ ਸਿਖੋ! ਮਹਾਂਕਾਲ ਤੁਸਾਂ ਕੇ ਅੰਗ ਸੰਗ ਹੈ। ਅਸਾਂ ਮਾਲਵੇ ਦੇਸ ਜਾਇ ਕੇ ਕੁਝ ਹੋਰ ਕਾਰਜ ਕਰਨੇ ਹੈਂ। ਤੁਸਾਂ ਦੋਹਾਂ ਪੀਛੇ ਰਹਿ ਕੇ ਜੰਗ ਕਰ ਸ਼ਹਾਦਤ ਪਾਨਾ, ਮੇਰੀ ਤੁਸਾਂ ਤੇ ਖੁਸ਼ੀ ਹੈ।' ਇਤਨਾ ਬਚਨ ਕਹਿ ਕੇ ਗੜ੍ਹੀ ਸੇ ਬਾਹਰ ਆਨੇ ਕੀ ਤਿਆਰੀ ਕੀ ਤੇ ਗਨੀ ਖ਼ਾਂ, ਨਬੀ ਖ਼ਾਂ ਕਾ ਇੰਤਜ਼ਾਰ ਕਰਨੇ ਲਾਗੇ। ਗਨੀ ਖ਼ਾਂ ਤੇ ਨਬੀ ਖ਼ਾਂ ਦੋਵੇਂ ਭਾਈ ਜਿਥੇ ਗੁਰੂ ਜੀ ਕੇ ਮੁਰੀਦ ਥੇ, ਉਥੇ ਮਲੇਰੀ ਫੌਜ ਮੇਂ ਉਘੇ ਸਿਪਾਹ-ਸਲਾਰ ਸਨ। ਇਹ ਦੋਵੇਂ ਭਾਈ ਕੋਟਲਾ ਨਿਵਾਸੀ ਚੌਧਰੀ ਨਿਹੰਗ ਖ਼ਾਂ ਕੀ ਫੁੱਫੀ, ਬੀਬੀ ਉਮਰੀ ਕੇ ਬੇਟੇ ਥੇ, ਜੋ ਮਾਛੀਵਾੜੇ ਕੇ

---

1. ਇਹ ਬਸੀ ਪਠਾਣਾਂ ਨਿਵਾਸੀ ਭਾਈ ਨੱਥੂ ਰਾਮ ਲੋਟੇ ਤਰਖਾਣ ਦਾ ਪੁੱਤਰ ਸੀ, ਜੋ ਕਿ ਛੋਟੀ ਉਮਰ ਤੋਂ ਅਨੰਦਪੁਰ ਗੁਰੂ ਜੀ ਪਾਸ ਰਹਿੰਦਾ ਸੀ।

ਬਾਸ਼ਿੰਦੇ ਸਨ, ਇਨ ਕਾ ਡੇਰਾ ਗੜ੍ਹੀ ਕੇ ਲਹਿੰਦੇ ਕੀ ਤਰਫ ਸੀ। ਇਸੀ ਪਾਸੇ ਥੀਂ ਸਤਿਗੁਰਾਂ ਗੜ੍ਹੀ ਤਿਆਗ ਕੇ ਮਾਛੀਵਾੜੇ ਕੀ ਤਰਫ ਜਾਨਾ ਥਾ, ਉਹ ਇਨ ਕਾ ਰਾਹ ਦੇਖ ਰਹੇ ਸਨ। ਗਨੀ ਖ਼ਾਨ ਨੇ ਟਿਕੀ ਰਾਤ ਆਇ ਗੜ੍ਹੀ ਕੇ ਝਰੋਖੇ ਮੇਂ ਸੇ ਅਵਾਜ਼ ਦਈ, ਗੁਰੂ ਜੀ ! ਅਸੀਂ ਆਏ ਗਏ ਹਾਂ। ਇਹ ਕਹਿ ਕੇ ਨਯਾ ਨੀਲਾ ਪਹਿਰਾਨ ਗੁਰੂ ਜੀ ਕੋ ਦੀਆ। ਇਸੇ ਪਹਿਨ ਸਿਪਹ ਸਿਲਾਰ ਕਾ ਭੇਸ ਬਨਾਇ ਗੜ੍ਹੀ ਸੇ ਬਾਹਰ ਆਨੇ ਕੀ ਤਿਆਰੀ ਕੀ।

ਗੁਰੂ ਜੀ ਏਕ ਝਰੋਖੇ ਮੇਂ ਸੇ ਨੇਜ਼ਾ ਪਕੜ ਇਸ ਕੇ ਸਹਾਰੇ ਗੜ੍ਹੀ ਸੇ ਬਾਹਰ ਨਿਕਲ ਆਏ। ਗਨੀ ਖ਼ਾਂ ਤੇ ਨਬੀ ਖ਼ਾਂ ਨੇ ਝੁਕ ਕੇ ਸਿਜਦਾ ਕੀਆ। ਇਨ੍ਹਾਂ ਦੋਹਾਂ ਭਾਈਆ ਸਤਿਗੁਰਾਂ ਕੋ ਗੈਲ ਲੈ ਚਮਕੌਰ ਸੇ ਮਾਛੀਵਾੜੇ ਕਾ ਰਾਹ ਪਕੜਾ। ਪਹੁ-ਫੁਟਾਲੇ ਸੇ ਪਹਿਲੇ ਧੀਰੇ ਧੀਰੇ ਰਾਸਤੇ ਕਾ ਪੰਧ ਮੁਕਾਇ ਮਾਛੀਵਾੜੇ ਗਾਉਂ ਮੇਂ ਜਾਇ ਪਹੁੰਚੇ। ਗਨੀ ਖ਼ਾਨ ਨੇ ਗੁਰੂ ਜੀ ਕੋ ਪੰਜਾਬੇ ਖੱਤਰੀ ਕੇ ਵੱਡੇ ਭਾਈ ਗੁਲਾਬੇ ਮਸੰਦ ਕੇ ਬਾਗ ਮੇਂ ਜਾਇ ਵਹਾਂ ਬੈਠਾਇ ਦੀਆ। ਗੈਲ ਸਤਿਗੁਰਾਂ ਕੇ ਨਬੀ ਖਾਨ ਰਹਿਆ। ਆਪ ਜਾਇ ਕੇ ਇਹ ਸਿਖ ਕੇ ਬੇਟੇ ਜੀਵਨ ਸਿੰਘ ਕੋ ਬੁਲਾਇ ਲਾਏ, ਗੁਰੂ ਜੀ ਏਸ ਕੇ ਚੁਬਾਰੇ ਮੇਂ ਜਾਇ ਬਿਰਾਜੇ। ਪੀਛੇ ਇਸੀ ਦਿਹੁੰ ਨੌਂ ਪੋਖ ਕੇ ਦਿਵਸ ਸੂਰਜ ਉਦੈ ਹੋਨੇ ਕੇ ਪਸ਼ਚਾਤ ਭਾਈ ਸੰਤ ਸਿੰਘ ਤੇ ਸੰਗਤ ਸਿੰਘ ਦੋਵੇਂ ਬੰਗੇਸਰੀ ਚਮਕੌਰ ਕੀ ਗੜ੍ਹੀ ਸੇ ਬਾਹਰ ਨਿਕਲ ਸ਼ਹਾਦਤਾਂ ਪਾਇ ਗਏ। ਮਲੇਰੀਆਂ, ਸੰਤ ਸਿੰਘ ਕਾ ਸੀਸ ਕਾਟ ਕੇ ਸਰਹੰਦ ਭੇਜ ਦੀਆ, ਲਿਖਾ ਕਿ ਸਿਖਾਂ ਕਾ ਗੁਰੂ ਮਾਰ ਲੀਆ ਹੈ। ਸਤਿਗੁਰੂ ਜੀ ਸਤ ਪੋਹ ਵੀਰਵਾਰ ਕੀ ਰਾਤ ਕੋ ਚਮਕੌਰ ਕੀ ਜੰਗ ਸੇ ਏਕ ਦਿਵਸ ਪਹਿਲੇ ਕੋਟਲਾ ਨਿਹੰਗ ਸੇ ਵਿਦਾ ਹੂਏ ਥੇ। ਇਨ ਕੇ ਚਲੇ ਜਾਨੇ ਕੇ ਪਸ਼ਚਾਤ ਕਿਸੇ ਦੋਖੀ ਪੁਰਸ਼ ਨੇ ਰੋਪਰ ਚੌਂਕੀ ਕੇ ਸਰਦਾਰ ਸੇ ਜਾਇ ਕਹਾ ਕਿ ਨਿਹੰਗ ਖਾਨ ਕੀ ਹਵੇਲੀ ਮੇਂ ਕੁਝ ਸਿਖ ਠਹਿਰੇ ਹੂਏ ਹਨ, ਚਲ ਕੇ ਦੇਖੀਏ। ਚੌਂਕੀ ਕਾ ਸਰਦਾਰ ਜਾਫਰ ਅਲੀ ਖਾਨ ਸੁਨ ਕੇ ਆਗ ਬਘੋਲਾ ਹੋਇ ਗਿਆ, ਉਸ ਆਇ ਗੜ੍ਹੀ ਕੋ ਘੇਰਾ ਪਾਇ ਲੀਆ। 80।

## 81. ਸਾਖੀ ਭਾਈ ਬਚਿਤਰ ਸਿੰਘ ਕੋਟਲਾ ਨਿਹੰਗ ਖਾਂ ਮੇਂ ਗੁਰਪੁਰੀ ਸਿਧਾਰਨੇ ਕੀ ਚਾਲੀ

ਚੌਧਰੀ ਜਾਫਰ ਅਲੀ ਖਾਨ ਨੇ ਚੌਧਰੀ ਨਿਹੰਗ ਖਾਨ ਕੀ ਹਵੇਲੀ ਮੇਂ ਦਾਖ਼ਲ ਹੋਇ ਕੇ ਦੇਖਾ, ਕਾਈ ਸਿਖ ਗੜ੍ਹੀ ਮੇਂ ਨਜ਼ਰ ਨਾ ਆਇਆ। ਗੜ੍ਹੀ ਬੀਚ ਏਕ ਕੋਠੜੀ ਰਹਿ ਗਈ ਜਿਸ ਮੇਂ ਭਾਈ ਬਚਿਤਰ ਸਿੰਘ ਮਰਗਿ ਬਿਸਤਰ ਪਰ ਪੜਾ ਥਾ ਤੇ ਪਠਾਨ ਕੀ ਬੇਟੀ ਮੁਮਤਾਜ਼ ਇਸ ਕੇ ਹਾਜ਼ਰ ਖਿਦਮਤ ਸੀ।[1] ਚੌਂਕੀ ਸਰਦਾਰ ਕੇ ਪੂਛਨੇ ਸੇ ਇਸ ਕਹਾ ਕਿ ਇਸ ਮੇਂ ਮੇਰੀ ਲੜਕੀ ਤੇ ਮੇਰਾ ਦਾਮਾਦ ਹੈ, ਬਤਾਈਏ ਇਸੇ ਖੋਲ੍ਹ ਕੇ ਦਿਖਾਇ ਦੂੰ। ਚੌਂਕੀ ਸਰਦਾਰ ਨੇ ਕਹਾ, ਮੁਝੇ ਮਾਫ ਕਰਨਾ, ਇਤਲਾਹ ਦੇਨੇ ਵਾਲੇ ਨੇ ਗਲਤ ਬਿਆਨੀ ਕੀ ਹੈ, ਮੈਂ ਵਾਪਸ ਚੌਂਕੀ ਜਾਇ ਰਹਾ ਹੂੰ। ਇਤਨਾਂ ਕਹਿ ਕੇ ਗੈਲ ਆਇ ਸਿਪਾਹੀਆਂ

---

1. ਜੀਵਨ ਬਿਰਤਾਂਤ ਕੋਟਲਾ ਨਿਹੰਗ ਕੇ ਪਠਾਨੋਂ ਕਾ।

[ਕ੍ਰਿਤ ਕਵਿ ਸਰਧਾ ਸਿੰਘ ਗਹੂਣੀਆ (1841 ਈ) ਪੰਨਾ 33

ਕੋ ਸਾਥ ਲੈ ਗੜ੍ਹੀ ਸੇ ਵਾਪਸ ਰੋਪਰ ਆਇ ਗਿਆ । ਬੀਬੀ ਮੁਮਤਾਜ਼ ਭਾਵੇਂ ਛੋਟੀ ਉਮਰ ਕੀ ਥੀ ਪਰੰਤੂ ਇਹ ਨਿਸ਼ਚੈ ਵਾਲੀ ਲੜਕੀ ਸੀ, ਇਸੇ ਪਿਤਾ ਕਾ ਇਹ ਵਾਕ ਸੁਣ ਕੇ ਆਪਨਾ ਸੀਸ ਬਚਿਤਰ ਸਿੰਘ ਕੇ ਪਾਉਂ ਪਰ ਰਾਖ ਦੀਆ । ਬੀਬੀ ਮੁਮਤਾਜ਼ ਕੇ ਸੀਨੇ ਮੇਂ ਐਸੀ ਝਰਨਾਟ ਉਠੀ ਤੇ ਮੁਖ ਥੀਂ ਜਿਹ ਅਵਾਜ਼ ਆਈ ਕਿ ਮੇਰਾ ਆਜ ਸੇ ਇਹੋ ਮਰਗਿ ਬਿਸਤਰ ਪਿਆ ਖਾਵੰਦ ਹੂਆ, ਸੋ ਬੱਸੀ ਪਠਾਣਾਂ ਨਕਾਹ ਨਹੀਂ ਕਰਾਊਂਗੀ । ਇਸ ਕੀ ਮਾਤਾ ਜੈਨਾ ਨੇ ਸੁਨ ਕੇ ਕਹਾ, 'ਬੇਟੀ ! ਇਹ ਕਿਆ ਕਹਿ ਰਹੀ ਹੈ । ਤੇਰਾ ਪਿਤਾ ਸੁਨ ਕੇ ਕੀ ਕਹੇਗਾ ।' ਆਗੇ ਸੇ ਮੁਮਤਾਜ਼ ਬੋਲੀ 'ਮਾਤਾ ! ਮੇਰੇ ਪਿਤਾ ਜੀ ਨੇ ਮੁਝੇ ਇਸ ਕੇ ਲੜ ਲਾਇ ਦੀਆ ਹੈ । ਹੁਣ ਇਹੋ ਮੇਰਾ ਪਤੀ ਹੈ ।' ਭਾਈ ਬਚਿਤਰ ਸਿੰਘ ਮੌਤ ਕੀ ਘੜੀਆਂ ਗਿਣ ਰਹਾ ਸੀ, ਅਗਲੇ ਦਿਵਸ ਨੌਂ ਪੋਹ ਸ਼ਨੀਵਾਰ ਕੇ ਦਿਹੁੰ ਡੇਢ ਪਹਿਰ ਰੈਣ ਗਈ ਇਸ ਦੁਨੀਆਂ ਸੇ ਚਲ ਵਸਿਆ ।[1]

ਚੌਧਰੀ ਨਿਹੰਗ ਖਾਨ ਨੇ ਭਾਈ ਗੁਰਸਾ ਸਿੰਘ ਗਹੂਣੀਆ ਤੇ ਬੱਗਾ ਸਿੰਘ ਤਖਣੇਟੇ ਸਿੱਖ ਕੋ ਬੁਲਾਇ ਕੇ ਇਸ ਕਾ ਦਾਹ ਸੰਸਕਾਰ ਗੜ੍ਹੀ ਮੇਂ ਦਿਹੁੰ ਚੜ੍ਹਨੇ ਸੇ ਪਹਿਲੇ ਕੂੰਏ ਕੇ ਪਾਸ ਕਰ ਦੀਆ । ਇਸੀ ਦਿਹੁੰ ਗੁਰੂ ਜੀ ਗਨੀ ਖ਼ਾਂ ਨਬੀ ਖ਼ਾਂ ਕੇ ਗੈਲ ਪਹੁ ਫੁਟਾਲੇ ਸੇ ਪਹਿਲੇ ਮਾਛੀਵਾੜੇ ਭਾਈ ਜੀਵਨ ਸਿੰਘ ਕੇ ਚੁਬਾਰੇ ਮੇਂ ਜਾਇ ਬਿਰਾਜੇ ਥੇ । ਗਨੀ ਖ਼ਾਨ ਨਬੀ ਖ਼ਾਨ ਦੋਵੇਂ ਭਾਈ ਗੁਰੂ ਜੀ ਸੇ ਆਗਿਆ ਲੈ ਵਾਪਸ ਰੋਪਰ ਮੇਂ ਆਇ ਗਏ ਥੇ । ਗੁਰੂ ਜੀ ਸਾਰਾ ਦਿਹੁੰ-ਭਾਈ ਜੀਵਨ ਸਿੰਘ ਕੇ ਚੁਬਾਰੇ ਮੇਂ ਬਿਰਾਜੇ ਰਹੇ, ਰੈਣ ਭਾਈ ਦਯਾ ਸਿੰਘ,

---

1. (ੳ) ਬਚਿੱਤਰ ਸਿੰਘ ਬੇਟਾ ਮਨੀ ਸਿੰਘ ਕਾ, ਪੋਤਾ ਮਾਈਦਾਸ ਕਾ ਪੜਪੋਤਾ ਬੱਲੂ ਕਾ ਚੰਦਰਬੰਸੀ ਭਾਰਦਵਾਜੀ ਗੋਤਰ ਪੁਆਰ ਬੰਸ ਬੀਂਝੇ ਕਾ ਬੰਝਰਉਤ ਜਲ੍ਹਾਨਾ ਬਲਾਉਂਤ ਗੁਰੂ ਕਾ ਬਚਨ ਪਾਇ ਸੰਮਤ 1762 ਪੋਖ ਮਾਸੇ ਸੁਦੀ ਦੂਜ ਕੋ ਮਲਕਪੁਰ 'ਰੰਘੜਾ' ਕੇ ਮਲ੍ਹਾਨ ਰੰਘੜਾਂ ਕੇ ਹਾਥ ਸੇ ਘਾਇਲ ਹੋਇ ਪੋਖ ਮਾਸੇ ਸੁਦੀ ਚਉਥ ਸ਼ੁਕਰਵਾਰ ਕੇ ਦਿਹੁੰ ਡੇਢ ਪਹਿਰ ਰਾਤ ਗਈ ਕੋਟਲਾ ਨਿਹੰਗ ਮੇਂ ਸੁਆਸ ਪੂਰੇ ਹੂਏ । ਸੁਦਾਗਰ ਕੀ ਪਤ ਗੁਰੂ ਰਾਖੀ, ਇਸ ਕੀ ਬੇਟੀ ਮੁਮਤਾਜ ਕਾ ਸਤ ਰਹਾ ।

[ਭੱਟ ਵਹੀ ਤਲਉਂਢਾ, ਪਰਗਨਾਂ ਜੀਂਦ

ਦੂਜੀ ਭੱਟ ਵਹੀ ਵਿਚ ਟੂਕ ਇਉਂ ਹੈ :

(ਅ) ਬਚਿਤਰ ਸਿੰਘ ਬੇਟਾ ਮਨੀ ਸਿੰਘ ਕਾ, ਪੋਤਾ ਮਾਈਦਾਸ ਕਾ...ਗੁਰੂ ਕਾ ਬਚਨ ਪਾਇ ਸਾਲ ਸਤਰਾਂ ਸੈ ਬਾਸਠ ਪੋਖ ਮਾਸੇ ਸੁਦੀ ਦੂਜ ਵੀਰਵਾਰ ਕੇ ਦਿਹੁੰ ਮਲਕਪੁਰ ਕੇ ਮਲ੍ਹਾਨ ਪ੍ਰਗਨਾ ਰੋਪਰ ਰੰਘੜਾਂ ਗੈਲ ਜੁਧ ਮੇਂ ਘਾਇਲ ਹੋਇ ਗਾਮ ਕੋਟਲਾ ਪ੍ਰਗਨਾਂ ਨਿਹੰਗ ਖਾਨ ਕੇ ਗ੍ਰਿਹਿ ਰਹਾ । ਪੋਖ ਮਾਸੇ ਸੁਦੀ ਚੌਥ ਸ਼ਨੀਵਾਰ ਕੇ ਦਿਵਸ ਡੇਢ ਪਹਿਰ ਰੈਣ ਗਈ ਸੁਆਸ ਪੂਰੇ ਹੋਏ । ਨਿਹੰਗ ਖਾਨ ਕੀ ਪਤ ਗੁਰੂ ਰਾਖੀ, ਏਸ ਕੀ ਬੇਟੀ ਕਾ ਸਤ ਰਹਾ ।

[ਭੱਟ ਵਹੀ ਮੁਲਤਾਨੀ ਸਿੰਧੀ

ਧਰਮ ਸਿੰਘ, ਮਾਨ ਸਿੰਘ ਤੇ ਰਾਮ ਸਿੰਘ[1] ਚਾਰੇ ਸਿਖ ਨਿਰਬਾਣ ਭੇਸ ਮੈਂ ਆਏ, ਇਹਨਾਂ ਗੁਰੂ ਜੀ ਕਾ ਦਰਸ਼ਨ ਪਾਇਆ। ਇਨ ਚਾਰੋਂ ਨੇ ਗੁਰੂ ਜੀ ਸੇ ਸ਼ਾਹੀ ਟਿੱਬੀ ਸਰਸਾ ਨਦੀ ਤੇ ਚਮਕੌਰ ਕਾ ਵਾਕਿਆ ਸੁਨ ਕੇ ਬੜਾ ਪਸ਼ਚਾਤਾਪ ਕੀਆ। ਸਤਿਗੁਰਾਂ ਇਨ੍ਹੈ ਧੀਰਜ ਦਈ, ਕਹਾ ਭਾਈ ਸਿਖੋ! ਭਾਣਾ ਅਮਿਟ ਹੈ, ਮਿਟ ਨਹੀਂ ਸਕਦਾ। ਇਹ ਸਭੋ ਕੁਝ ਉਸ ਮਹਾਂ ਕਾਲ ਕੇ ਹੁਕਮ ਮੇਂ ਹੋਇ ਰਹਾ ਹੈ। ਇਨ ਚਾਰੋਂ ਕੇ ਪਸਚਾਤ ਅਗਲੇ ਦਿਨ ਕਾਜ਼ੀ ਚਰਾਗ ਸ਼ਾਹ ਅਜਨੇਰੀਆ, ਇਨਾਇਤ ਅਲੀ ਨੂਰਪੁਰੀਆ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ, ਸੁਬੇਗਸ਼ਾਹ ਹਲਵਾਰੀਆ, ਆਇਆ। ਇਨ ਕੇ ਗੈਲ ਪਾਂਚਵਾਂ ਹਸਨ ਅਲੀ ਮੋਠੂ ਮਾਜਰੀਆ ਮਾਛੀਵਾੜੇ ਪਹੁੰਚ ਸਾਹਿਬਾਂ ਕਾ ਆਇ ਦਰਸ਼ਨ ਪਾਇਆ। ਇਨ ਪਾਂਚੋਂ ਨੇ ਗੁਰੂ ਜੀ ਕੋ ਸਿਜਦਾ ਕਰ ਕੇ ਪੂਛਾ, ਮਹਾਰਾਜ। ਅਸਾਂ ਅਨੰਦਪੁਰ ਮੇਂ ਕਿਆ ਦੇਖਾ ਸੀ, ਆਜ ਕਿਆ ਦੇਖ ਰਹੇ ਹਾਂ। ਸਤਿਗੁਰਾਂ ਇਨ੍ਹੈ ਧੀਰਜ ਦਈ। 81।

## 82. ਸਾਖੀ ਮਾਛੀਵਾੜੇ ਸੇ ਪੀਰ ਮੁਰੀਦੋਂ ਕੇ ਗੈਲ ਆਗੇ ਜਾਨੇ ਕੀ ਚਾਲੀ

ਇਸੀ ਗਾਉਂ ਮੇਂ ਸੋਮਾਂ ਬ੍ਰਾਹਮਨੀ ਤੇ ਦੇਸਾਂ ਖਤਰਾਣੀ ਰਹਿਤੀ ਸੀ, ਜੋ ਹਰ ਸਾਲ ਖੱਦਰ ਕਾ ਰੇਜ਼ਾ ਤਿਆਰ ਕਰ ਕੇ ਅਨੰਦਪੁਰ ਲੈ ਜਾਇਆ ਕਰਤੀਆਂ ਸਨ। ਸਤਿਗੁਰਾਂ ਇਨ੍ਹਾਂ ਦੋਹਾਂ ਪਾਸ ਜੀਵਨ ਸਿੰਘ ਕੋ ਭੇਜ ਹਜ਼ੂਰ ਬੁਲਾਇਆ। ਇਨ੍ਹਾਂ ਦੋਹਾਂ ਬੀਬੀਆਂ ਰੇਜ਼ਿਆਂ ਤੇ ਪਾਂਚ ਪਾਂਚ ਰੁਪਏ ਭੇਟਾ ਰਾਖ ਆਇ ਮਸਤਕ ਟੇਕਾ। ਗੁਰੂ ਜੀ ਨੇ ਹਾਜੀ ਚਰਾਗਸ਼ਾਹ ਸੇ ਕਹਾ, ਏਕ ਰੇਜ਼ਾ ਖੱਦਰ ਕਾ ਨੀਲੇ ਰਾਂਗ ਕਾ ਰੰਗਵਾਇ ਲਵੇਂ। ਜਿਸ ਸੇ ਏਕ ਪਟਕਾ ਸੀਸ ਕਾ, ਏਕ ਚੋਲਾ ਤੇ ਏਕ ਚਾਦਰ ਬਨਵਾਈ ਜਾਏ, ਜਿਸੇ ਪਹਿਨ ਸਿਪਹ ਸਲਾਰ ਕਾ ਭੇਸ ਬਦਲ ਲੀਆ ਜਾਏ। ਗੁਰੂ ਜੀ ਰਾਤ ਬਿਤੀਤ ਕਰਕੇ ਅਗਲੇ ਦਿਵਸ ਬਾਰਾਂ ਪੋਹ ਮੰਗਲਵਾਰ ਕੇ ਦਿਹੁੰ ਪੀਰ ਉਚ ਸ਼ਰੀਫ ਕੇ ਨਾਮ ਸੇ 'ਸ੍ਰੀ ਵਾਹ ਗੁਰੂ' ਆਖ ਕੇ ਪਲੰਘ ਤੇ ਆਇ ਬਿਰਾਜੇ। ਪਹੁ ਫੁਟਾਲੇ ਸੇ ਪਹਿਲੇ ਭਾਈ ਦਯਾ ਸਿੰਘ ਆਦਿ ਚਵ੍ਹਾਂ ਸਿਖਾਂ ਕੋ ਸਮਝਾਇ-ਬੁਝਾਇ ਬਿਦਾਇਗੀ ਦਈ। ਇਨ੍ਹੈ ਕਹਾ ਤੁਸਾਂ ਸਾਡੇ ਆਗੇ ਇਸੀ ਭੇਸ ਮੇਂ ਭਾਈ ਕ੍ਰਿਪਾਲ ਦਾਸ ਕੇ ਡੇਰੇ ਨਗਰ ਹੇਹਰਾਂ ਮੇਂ ਪਹੁੰਚ ਜਾਨਾ, ਅਸੀਂ ਤੁਸਾਂ ਕੇ ਪੀਛੈ ਆਇ ਰਹੇ ਹਾਂ। ਇਸ ਕੇ ਉਪਰੰਤ ਕਾਜ਼ੀ ਚਰਾਗ ਸ਼ਾਹ[2] ਸੇ ਬਚਨ ਹੂਆ—ਹਮਾਰਾ ਪਲੰਘ ਜਹਾਂ ਸੇ ਉਠਾਇਕੇ ਅਜਨੇਰ ਗਾਮ ਕੀ ਤਰਫ ਪਿਆਨਾ ਕਰੀਏ। ਹਾਜੀ ਚਰਾਗਸ਼ਾਹ ਮੋਰ ਪੰਖ ਕਾ ਮੁੱਠਾ ਪਕੜ ਪਲੰਘ ਕੇ ਪੀਛੇ ਹੋਇ ਲੀਆ, ਸਤਿਗੁਰੂ ਜੀ ਪਾਚੋਂ ਮੁਰੀਦੋਂ ਕੇ ਗੈਲ ਪਹੁ ਫੁਟਾਲੇ ਨਾਲ ਮਾਛੀਵਾੜੇ ਸੇ ਚਲ ਦੀਏ।

ਰਾਸਤੇ ਮੇਂ ਸਨੇ ਸਨੇ ਲੋਕਾਂ ਕੋ ਦਰਸ਼ਨ ਦੇਤੇ ਕਿੜੀ ਪਠਾਣਾਂ, ਘੁੰਘਰਾਲੀ ਤੇ ਮਾਨੂੰ-ਪੁਰ ਆਦਿ ਨਗਰਾਂ ਥੀਂ ਹੋਤੇ ਹੂਏ ਅਜਨੇਰ ਨਗਰੀ ਕੇ ਬਾਹਰ ਹਾਜੀ ਚਰਾਗਸ਼ਾਹ ਕੇ ਤਕੀਏ

---

1. ਭਾਈ ਰਾਮ ਸਿੰਘ ਭਾਈ ਬਚਿਤਰ ਸਿੰਘ ਦਾ ਪੁੱਤਰ ਸੀ —

ਰਾਮ ਸਿੰਘ ਲੀਓ ਬੁਲਾਇ ਅਨੂਪ ਸਰੂਪੀਆ। ਸਿੰਘ ਬਚਿਤਰ ਤਾਤ ਅਨੁਜ ਬਹਿਰੂਪੀਆ।
[ਸਿੰਘ ਸਾਗਰ, ਕਿਰਤ ਵੀਰ ਸਿੰਘ 'ਬੱਲ' (1827 ਈ.)

2. ਚਰਾਗਸ਼ਾਹ ਦੀ ਖਾਨਗਾਹ ਅਜਨੇਰ ਨਗਰ ਵਿਚ ਤਲਾ ਕੰਢੇ ਮੌਜੂਦ ਹੈ।

ਮੇਂ ਜਾਇ ਡੇਰਾ ਕੀਆ । ਗਾਉਂ ਵਾਸੀ ਮਾਈ ਭਾਈ ਉਚ ਸ਼ਰੀਫ ਕੇ ਪੀਰ ਕਾ ਆਨਾ ਸੁਨ ਦਰਸ਼ਨ ਪਾਨੇਂ ਆਏ । ਇਸੀ ਨਗਰੀ ਕਾ ਬਸ਼ਿੰਦਾ ਭਾਈ ਦੇਸਾ ਸਿੰਘ ਛੀਪਾ ਸਿਖ ਜੋ ਪ੍ਰਿਥਮੇ ਇਲਾਕੇ ਕਾ ਮਸੰਦ ਮਾਨਾ ਹੂਆ ਥਾ, ਸਹਿਤ ਪਰਵਾਰ ਦਰਸ਼ਨ ਪਾਨੇ ਆਇਆ । ਇਸੇ ਹਾਜੀ ਚਰਾਗਸ਼ਾਹ ਨੇ ਸਾਰੀ ਬਾਰਤਾ ਸਮਝਾਇ ਦਈ, ਕਹਾ ਦਰਸ਼ਨ ਪਾਇ ਕੇ ਪੀਛੇ ਹਟ ਆਨਾ, ਕਾਈ ਬਾਤ-ਚੀਤ ਨਹੀਂ ਕਰਨਾ । ਗੁਰੂ ਜੀ ਏਕ ਦਿਵਸ ਅਜਨੇਰ ਗਾਮ ਮੇਂ ਨਿਵਾਸ ਰਖ ਕੇ ਅਗਲੇ ਦਿਹੁੰ ਚੌਦਾਂ ਪੋਹ ਵੀਰਵਾਰ ਕੇ ਰੋਜ਼ ਨਗਰੀ ਸੇ ਰਵਾਨਾ ਹੂਏ । ਰਾਸਤੇ ਮੇਂ ਮਲਕਪੁਰ, ਲੱਲਾਂ ਤੇ ਕਟਾਣਾਂ ਆਦਿ ਗਾਵਾਂ ਸੇ ਹੋਤੇ ਹੂਏ ਰਾਮਪੁਰ ਨਗਰੀ ਮੇਂ ਜਾਇ ਪ੍ਰਵੇਸ਼ ਕੀਆ । ਯਹਾਂ ਏਕ ਕੇਰੀਨ ਬਖਸ਼ ਨਾਮੀ ਸਿਪਾਹੀ, ਚੌਂਕੀ ਦੁਰਾਹੇ ਸੇ ਆਇਆ ਹੂਆ ਜੋ ਹਾਜੀ ਚਰਾਗ ਸ਼ਾਹ ਕਾ ਮੁਰੀਦ ਸੀ, ਇਨ੍ਹੇ ਆਇ ਮਿਲਿਆ । ਹਾਜੀ ਚਰਾਗ ਸ਼ਾਹ ਨੇ ਇਸ ਦੀ ਬਿਨੈ ਪਰਵਾਨ ਕਰਕੇ ਸਤਿਗੁਰਾਂ ਕੋ—ਰਾਮਪੁਰ ਸੇ ਦੁਰਾਹੇ ਗਾਮ ਮੇਂ ਲੈ ਆਂਦਾ । ਚੌਂਕੀ ਸਰਦਾਰ ਨੇ ਸਹਿਤ ਅਦਬ ਪੀਰ ਜੀ ਕਾ ਪਲੰਘ ਏਕ ਖੈਮੇ ਮੇਂ ਟਿਕਾਇ ਦੀਆ । ਉਪਰੰਤ ਇਸੇ ਸਹਿਤ ਅਦਬ ਝੁਕ ਕੇ ਸਿਜਦਾ ਕੀਆ । ਪੀਰ ਜੀ ਨੇ ਇਸੇ ਦਾਂਏ ਹਾਥ ਸੇ ਜਿਸ ਮੇਂ ਤਸਬੀ[1] ਪਕੜੀ ਹੂਈ ਥੀ, ਇਸ਼ਾਰੇ ਸੇ 'ਜੀ ਆਇਆਂ' ਕਹਾ ।

ਚੌਂਕੀ ਸਰਦਾਰ ਨੇ ਹਾਜੀ ਜੀ ਸੇ ਪੂਛਾ, ਸ਼ਾਹ ਜੀ ਬੋਲਤੇ ਕਿਉਂ ਨਹੀਂ, ਇਨ੍ਹੇ ਆਗੇ ਸੇ ਕਹਾ, ਇਨ ਕਾ ਰੋਜ਼ਾ ਹੈ, ਇਹ ਕਿਸੀ ਸੇ ਬਾਤ-ਚੀਤ ਨਹੀਂ ਕਰਤੇ । ਬਾਦ ਮੇਂ ਖਾਣਾ ਤਿਆਰ ਹੂਆ, ਚੌਂਕੀ ਸਰਦਾਰ ਨੇ ਪਾਂਚੋਂ ਮੁਰੀਦੋਂ ਕੇ ਗੈਲ ਮਿਲ ਕੇ ਖਾਇਆ । ਅਗਲੇ ਦਿਵਸ ਫ਼ਜ਼ਰੇ ਹਾਜੀ ਚਰਾਗ ਸ਼ਾਹ ਨੇ ਚੌਂਕੀ ਸਰਦਾਰ ਸੇ ਵਿਦਾਇਗੀ ਮਾਂਗੀ । ਦੁਰਾਹੇ ਸੇ ਚਲ ਕਨੇਚ ਗਾਉਂ ਸੇ ਬਾਹਰ ਏਕ ਰੇਰੂ ਕੇ ਨੀਚੇ ਪਲੰਘ ਜਾਇ ਟਿਕਾਇਆ । ਇਸ ਗਾਉਂ ਮੈਂ ਹਾਜੀ ਚਰਾਗਸ਼ਾਹ ਕੀ ਪੀਰੀ ਮੁਰੀਦੀ ਸੀ । ਸਤਿਗੁਰਾਂ ਇਸੇ ਕਹਿ ਕੇ ਚੌਧਰੀ ਫਤੇ ਚੰਦ ਕੋ ਬੁਲਾਇ ਭੇਜਾ । ਉਸ ਪ੍ਰਿਥਮੇਂ ਪੀਰ ਜੀ ਕੋ ਸਲਾਮ ਕਰਿ, ਆਗੇ ਸੇ ਹਾਜੀ ਜੀ ਨੇ ਚੌਧਰੀ ਸੇ ਕਹਾ, ਤੇਰੀ ਘੋੜੀ ਪੀਰ ਜੀ ਕੋ ਚਾਹੀਏ, ਜਾ ਲੈ ਆ । ਚੌਧਰੀ ਨੇ ਸਤਿਗੁਰਾਂ ਕੋ ਪਛਾਨ ਲੀਆ । ਕਹਿਨੇ ਲਾਗਾ, ਹਾਜੀ ਜੀ ! ਮੇਰੀ ਘੋੜੀ ਲਵੇ ਗਈ ਹੋਈ ਹੈ, ਘਰ ਮੇਂ ਨਹੀਂ । ਸਤਿਗੁਰੂ ਜੀ ਸੁਨ ਕੇ ਮੁਸਕਰਾਏ, ਧੀਰੇ ਸੇ ਬਚਨ ਹੋਆ—ਚੌਧਰੀ ! ਦੇਖ ਖੁਦਾਇ ਕੇ ਰੰਗ ਉਹ ਕਿਆ ਕਰਦਾ ਹੈ, ਉਸੇ ਕਿਆ ਭਾਉਂਦਾ ਹੈ । ਚੌਧਰੀ ਪੀਰ ਜੀ ਕੋ ਸਲਾਮ ਕਹਿ ਆਪਣੇ ਗ੍ਰਹਿ ਮੇਂ ਆਇਆ, ਆਗੇ ਘੋੜੀ ਮਰੀ ਪਈ ਦੇਖੀ । ਪੂਛਨੇ ਸੇ ਪਤਾ ਚਲਾ ਕਿ ਘੋੜੀ ਕੋ ਸਾਂਪ ਡੱਸ ਗਿਆ ਹੈ । ਇਹ ਵਾਕਿਆ ਸੁਨ ਕੇ ਚੌਧਰੀ ਨੇ ਬੜਾ ਪਸ਼ਚਾਤਾਪ ਕੀਆ । ਆਇ ਕੇ ਪੀਰ ਜੀ ਸੇ ਅਪਣਾ ਗੁਨਾਹ ਬਖਸ਼ਾਇਆ । ਦਰਸ਼ਕਾਂ ਮੇਂ ਏਕ ਖੁਦਾ ਬਖਸ਼ ਨਾਮੀ ਮੀਰਜ਼ਾਦਾ ਸੀ, ਉਸ ਹਾਥ ਬਾਂਧ ਕਹਾ, ਸ਼ਾਹ ਜੀ ! ਪੀਰ ਜੀ ਕੇ ਲੀਏ ਮੈਂ ਅਪਨੀ ਘੋੜੀ ਲੈ ਆਵਾਂ ?

ਗੁਰੂ ਜੀ ਇਸੇ ਦੇਖ ਮੁਸਕਰਾਏ, ਧੀਰੇ ਸੇ ਬਚਨ ਕੀਆ—ਮੀਰਜ਼ਾਦਾ ਭਾਈ ! ਤੇਰੀ ਘਾਲਨਾ ਦਰਗਾਹ ਮੇਂ ਕਬੂਲ ਹੋਈ—ਏਸ ਘੋੜੀ ਤੇ ਤੂੰ ਹੀ ਅਸਵਾਰੀ ਕਰੇਂਗਾ, ਨਿਕਟ ਬੈਠੇ ਹਾਜੀ ਚਰਾਗ ਸ਼ਾਹ ਸੇ ਬਚਨ ਹੋਆ—ਹਮਾਰੀ ਤਰਫ ਸੇ ਇਸੇ ਪਾਂਚ ਮੋਹਰਾਂ ਦੇ ਦੀਜੀਏ ।

---

1. ਮਾਲਾ

ਬਚਨ ਹੋਆ ਮੀਰਜ਼ਾਦਾ ! ਇਹ ਮੋਹਰਾਂ ਘਰ ਮੇਂ ਲੈ ਜਾ, ਖੁਦਾ ਕੀ ਤਰਫ ਸੇ ਤੁਝੇ ਕਿਸੀ ਕਿਸਮ ਕੀ ਤ੍ਰੁਟ ਨਹੀਂ ਆਏਗੀ । ਤੇਰਾ ਦਿਨ ਬਦਿਨ ਖੀਸਾ ਦੂਣਾ ਚੌਣਾ ਹੋਇਗਾ । 82 ।

## 83. ਸਾਖੀ ਕਨੇਚ ਸੇ ਆਲਮਗੀਰ ਤੇ ਹੇਹਰ ਜਾਨੇ ਕੀ ਚਾਲੀ

ਗੁਰੂ ਜੀ ਨੇ ਚਰਾਗ ਸ਼ਾਹ ਕੀ ਤਰਫ ਦੇਖਾ, ਬਚਨ ਹੋਆ, ਆਗੇ ਜਾਨੇ ਕੀ ਤਿਆਰੀ ਕਰੀਏ । ਕਾਜ਼ੀ ਪੀਰ ਮੁਹੰਮਦ ਆਦਿ ਚਵ੍ਹਾਂ ਮੁਰੀਦਾ ਪਲੰਘ ਉਠਾਇ ਲੀਆ । ਸਤਿਗੁਰੂ ਜੀ ਕਨੇਚ ਸੇ ਪਹਿਲੇ ਪਹਿਰ ਆਲਮਗੀਰ ਗਾਉਂ ਸੇ ਬਾਹਰ ਜਾਇ ਟਿਕਾਨਾਂ ਕੀਆ । ਗਾਉਂ ਕੇ ਨਰ ਨਾਰੀ ਸਭ ਦਰਸ਼ਨ ਪਾਨੇ ਆਏ, ਏਕ ਕੀਰਤ ਸਿੰਘ ਨਹੀਂ ਸੀ ਆਇਆ । ਇਸੇ ਭਾਈ ਦਯਾ ਸਿੰਘ ਆਦਿ ਸਿਖ ਬਤਾਇ ਗਏ ਥੇ ਕਿ ਗੁਰੂ ਜੀ ਹਮਾਰੇ ਪੀਛੇ ਤੁਰਕ ਭੇਸ ਮੇਂ ਏਕ ਦੋ ਦਿਹੁੰ ਮੇਂ ਆਇ ਰਹੇ ਹੈਂ, ਉਹ ਤੁਝੇ ਆਪ ਬੁਲਾਏਂਗੇ ਤਾਂ ਜਾਣਾ । ਦਯਾ ਸਿੰਘ ਆਦਿ ਚਾਰੇ ਸਿਖ ਨਿਰਬਾਣ ਭੇਸ[1] ਮੇਂ ਰਾਤਰੀ ਭਾਈ ਕੀਰਤ ਸਿੰਘ ਕੇ ਗ੍ਰਿਹ ਮੇਂ ਨਿਵਾਸ ਕਰ ਕੇ ਫਜ਼ਰੇ[2] ਆਗੇ ਚਲਦੇ ਬਣੇ । ਇਧਰ ਪੀਛੇ ਸੇ ਸਤਿਗੁਰੂ ਜੀ ਆਲਮਗੀਰ ਆਇ ਗਏ, ਇਨ੍ਹਾਂ ਅਪਣਾ ਮੁਰੀਦ ਭੇਜ ਭਾਈ ਕੀਰਤ ਸਿੰਘ ਕੋ ਬੁਲਾਇ ਭੇਜਾ । ਇਹ ਸਮੇਤ ਪਰਿਵਾਰ ਦੂਧ ਆਦਿ ਘਰ ਸੇ ਲੈ ਆਇਆ । ਸਤਿਗੁਰਾਂ ਕਾ ਦਰਸ਼ਨ ਪਾਇਆ । ਗੁਰੂ ਜੀ ਨੇ ਇਸੇ ਧੀਰਜ ਦੇ -- ਆਗੇ ਜਾਨੇ ਕੀ ਤਿਆਰੀ ਕੀ, ਅਗਲੇ ਦਿਹੁੰ, ਤੜਕੇ ਆਲਮਗੀਰ ਸੇ ਚਲਤੇ ਬਨੇ ।

ਯਹਾਂ ਸੇ ਚਲ ਸਨੇ ਸਨੇ ਸ਼ਾਮ ਕੇ ਵਕਤ ਸੂਰਜ ਅਸਤ ਹੋਇ ਜਾਨੇ ਕੇ ਬਾਦ ਮੋਹੀ ਨਗਰੀ ਮੇਂ ਜਾਇ ਡੇਰਾ ਕੀਆ । ਯਹਾਂ ਰਾਤਰੀ ਬਿਤੀਤ ਕਰ ਕੇ-ਦਿਹੁੰ ਚਢੇ 17 ਪੋਹ ਰਵੀਵਾਰ ਕੇ ਦਿਵਸ ਹੇਹਰ ਨਗਰੀ ਕੀ ਤਰਫ ਪਿਆਨਾ ਕੀਆ । ਕਾਜ਼ੀ ਪੀਰ ਮੁਹੰਮਦ ਆਦਿ ਚਵ੍ਹਾਂ ਮੁਰੀਦਾਂ ਗੁਰੂ ਜੀ ਕਾ ਪਲੰਘ ਕਾਂਧੇ ਪੇ ਉਠਾਇ ਲੀਆ, ਹਾਜੀ ਚਰਾਗ ਸ਼ਾਹ ਚਵਰ ਕਰਨੇ ਲਾਗਾ । ਰਾਸਤੇ ਮੇਂ ਧੀਰੇ ਧੀਰੇ ਲੋਗਾਂ ਕੋ ਦੀਦਾਰ ਦੇਤੇ ਆਪਣੇ ਸਾਦਕ ਭਾਈ ਕ੍ਰਿਪਾਲਦਾਸ ਕੇ ਡੇਰੇ ਹੇਹਰ ਗਾਉਂ ਮੇਂ ਪਹੁੰਚ ਗਏ ।[3] ਸਤਿਗੁਰਾਂ ਨਗਰੀ ਸੇ ਬਾਹਰ ਜਾਇ ਡੇਰਾ ਲਾਇਆ । ਗਾਉਂ ਕੇ ਹਿੰਦੂ ਮੁਸਲਮਾਨ ਪੀਰ ਜੀ ਕਾ ਆਨਾ ਸੁਨ ਸਭ ਦਰਸ਼ਨ ਪਾਨੇ ਆਏ । ਮਹੰਤ ਕ੍ਰਿਪਾਲ ਦਾਸ ਨੇ ਭਾਈ ਦਯਾ ਸਿੰਘ ਆਦਿ ਸਿੱਖੋਂ ਕੋ ਹਮਰਾਹ ਲੇ ਆਇ ਦਰਸ਼ਨ ਪਾਇਆ । ਨਮਸ਼ਕਾਰ ਕਰ ਕੇ ਪਾਸ ਆਇ ਬੈਠਾ । ਦੇਖਾ ਕਿ ਪਾਂਵਟੇ ਕੀ ਸੀ, ਸ੍ਰੀ ਅਨੰਦਪੁਰ ਮੇਂ ਕਿਆ ਦੇਖਾ, ਆਜ ਮੇਰੀ ਆਂਖ ਕਿਆ ਦੇਖ ਰਹੀ ਹੈ । ਮਹੰਤ ਜੀ ਕੀ ਆਂਖੇਂ ਭਰ ਆਈ । ਭਾਈ ਦਯਾ ਸਿੰਘ ਨੇ ਇਨ੍ਹੇ ਸਭੀ ਬਾਰਤਾ ਬਤਾਇ ਦਈ ਸੀ । ਮੁਖ ਥੀਂ ਬੋਲੇ,

---

1. ਫਕੀਰੀ ਪਹਿਰਾਵਾ
2. ਸੁਬਾਹ ਸਵੇਰੇ
3. ਮਹੰਤ ਕ੍ਰਿਪਾਲ ਦਾਸ ਗੁਰੂ ਕਾ ਸਿਖ ਸੀ, ਜੋ ਭੰਗਾਣੀ ਵਾਲੀ ਸੰਮਤ 1745 ਬਿ. 18 ਅੱਸੂ ਨੂੰ ਲੜੀ ਲੜਾਈ ਵਿਚ ਸ਼ਾਮਲ ਸੀ । ਸ੍ਰੀ ਦਸਮੇਸ਼ ਜੀ ਨੇ ਲਿਖਿਆ ਹੈ :

ਕ੍ਰਿਪਾਲ ਕੋਪੀਯੰ ਕੁਤਕੋ ਸੰਭਾਰੀ । ਹਠੀ ਖਾਨ ਹਯਾਤ ਕੇ ਸੀਸ ਝਾਰੀ ।

[ਬਚਿਤ੍ਰ ਨਾਟਕ

ਜਗਤ ਕੋ ਸਾਈਆਂ ਇਹ ਕੀ ਦ੍ਰਿਸ਼ ਵਿਖਾਇਆ ਜੇ, ਸਤਿਗੁਰਾਂ ਸੁਨ ਕੇ ਇਸੇ ਧੀਰਜ ਦਈ। ਕਹਾ ਸੰਤ ਜੀ ! ਇਹ ਸਭੋ ਕੁਝ ਉਸ ਮਹਾਂਕਾਲ ਕੇ ਹੁਕਮ ਮੇਂ ਹੋਇ ਰਹਾ ਹੈ । ਸੂਰਜ ਅਸਤ ਹੋਇ ਗਿਆ ਸੀ। ਇਸ ਬਿਨੈ ਕੀ, ਸਾਂਈ ਜੀ ! ਚਲੋ ਮੇਰੇ ਡੇਰੇ ਮੇਂ ਪਾਉਂ ਪਾਇ ਕੇ ਉਸੇ ਪਾਵਨ ਕਰੀਏ । ਗੁਰੂ ਜੀ ਨੇ ਹਾਜੀ ਚਰਾਗ ਸ਼ਾਹ ਕੀ ਤਰਫ ਦੇਖਾ, ਇਹ ਛੀਟੇ ਮਹੰਤ ਜੀ ਕੇ ਗੈਲ ਡੇਰੇ ਮੇਂ ਆਇ ਗਏ ।

ਮਹੰਤ ਕ੍ਰਿਪਾਲ ਦਾਸ ਨੇ ਗੁਰੂ ਜੀ ਕਾ ਆਸਨ ਇਕਾਂਤ ਕੋਠੜੀ ਮੇਂ ਲਵਾਇ ਦੀਆ । ਅਗਲੇ ਦਿਵਸ ਅਠਾਰਾਂ ਪੋਹ ਸੋਮਵਾਰ ਕੇ ਦਿਹੁੰ ਆਗੇ ਜਾਨੇ ਕੀ ਤਿਆਰੀ ਕੀ । ਹਾਜੀ ਚਰਾਗਸ਼ਾਹ ਨੇ ਗੁਰੂ ਜੀ ਕਾ ਬਚਨ ਪਾਇ ਗਾਉਂ ਕੇ ਪੰਚ ਬੁਲਾਇ, ਇਨ੍ਹੈਂ ਕਹਾ, ਤੁਸਾਂ ਪੀਰ ਜੀ ਕਾ ਪਲੰਘ ਅਗਲੇ ਮੁਕਾਮ ਤੀਕ ਪਹੁੰਚਾਨਾਂ ਹੈ, ਤਿਆਰੀ ਕਰੀਏ । ਇਸ ਤਰ੍ਹਾਂ ਗੁਰੂ ਜੀ ਹੇਹਰ ਨਗਰੀ ਸੇ ਚਲੇ। ਮਹੰਤ ਕ੍ਰਿਪਾਲ ਦਾਸ ਪਲੰਘ ਕੇ ਆਗੇ ਅਪਨਾ ਦਾਂਇਆਂ ਮੋਢਾ ਦੀਆ । ਇਹ ਸਤਿਗੁਰਾਂ ਗੈਲ ਨਗਰੀ ਸੇ ਸਵਾ ਕੋਸ ਸਾਥ ਮੇਂ ਆਇਆ । ਗੁਰੂ ਜੀ ਨੇ ਇਸੇ ਵਿਦਾਇਗੀ ਦੀ, ਮਹੰਤ ਜੀ ਵਾਪਸ ਅਪਨੇ ਡੇਰੇ ਮੇਂ ਆਇ ਗਿਆ । ਸਤਿਗੁਰਾਂ ਰਾਸਤੇ ਮੇਂ ਯਹਾਂ ਪਾਲੀ ਭੈਂਸਾਂ ਚਾਰ ਰਹੇ ਥੇ ਵਹਾਂ ਏਕ ਟਾਹਲੀ ਕੇ ਨੀਚੇ ਜਾਇ ਡੇਰਾ ਕੀਆ । ਗੁਰੂ ਜੀ ਨੇ ਹਾਜੀ ਚਰਾਗਸ਼ਾਹ ਸੇ ਕਹਿ ਕੇ ਏਕ ਪਾਲੀ ਕੋ ਬੁਲਾਇਆ । ਉਸ ਆਇ ਪੀਰ ਜੀ ਕੋ ਸਿਜਦਾ ਕੀਆ । ਖਲਾ ਹੋਇ ਹਾਥ ਬਾਂਧ ਬੋਲਾ, ਸਾਂਈ ਜੀ ! ਮੁਝੇ ਆਪ ਕਾ ਕਿਆ ਹੁਕਮ ਹੈ, ਫੁਰਮਾਈਏ । ਸਤਿਗੁਰਾਂ ਇਸ ਕੀ ਅਧੀਨਗੀ ਦੇਖ ਕਹਾ, ਬੇਟਾ ! ਅਸਾਂ ਤੇਰੀ ਭੈਂਸ ਕਾ ਦੂਧ ਪੀਨਾ ਹੈ, ਹਮੇਂ ਪਿਲਾਈਏ । ਇਸ ਸਹਿਤ ਅਧੀਨਗੀ ਬਿਨੈ ਕੀ, ਪੀਰ ਜੀ ! ਮੇਰੀ ਕਾਈ ਭੈਂਸ ਦੂਧ ਨਹੀਂ ਦੇਤੀ, ਜੋ ਕਾਈ ਥੋੜ੍ਹਾ ਬਹੁਤ ਦੇਤੀ ਹੈ ਮੇਰੇ ਪਾਸ ਦੂਧ ਦੋਹਨੇ ਕੇ ਲੀਏ ਕਾਈ ਬਰਤਨ ਨਹੀਂ । ਗੁਰੂ ਜੀ ਨੇ ਹਾਜੀ ਚਰਾਗਸ਼ਾਹ ਸੇ ਕਹਾ, ਇਸੇ ਹਮਾਰਾ ਲੋਟਾ ਦੀਜੀਏ । ਬਚਨ ਪਾਇ ਹਾਜੀ ਜੀ ਨੇ ਦੂਧ ਚੋਨੇ ਕੇ ਲੀਏ ਪਾਲੀ ਕੋ ਲੋਟਾ ਦੇ ਦੀਆ । ਇਸ ਲੋਟੇ ਮੇਂ ਇਕੋਤਰ ਸੌ ਛੇਕ ਥਾ, ਜਿਸੇ ਦੇਖ ਪਾਲੀ ਬੜਾ ਹੈਰਾਨ ਹੂਆ । ਜਬ ਦੂਧ ਨਿਕਾਲਾ ਤਉ ਇਨ ਛੇਕੋਂ ਮੇਂ ਸੇ ਦੂਧ ਬਾਹਰ ਨਾ ਆਇਆ । 83 ।[1]

## 84. ਸਾਖੀ ਰਾਇ ਕੱਲ੍ਹੇ ਤੇ ਆਲਮ ਖ਼ਾਂ ਕੀ ਰਾਇ ਕੋਟ ਸੇ ਆਨੇ ਕੀ ਚਾਲੀ

ਪ੍ਰਿਥਮੇ ਸਤਿਗੁਰਾਂ ਦੂਧ ਆਪ ਪੀਆ, ਉਪਰੰਤ ਦਯਾ ਸਿੰਘ ਆਦਿ ਸਭਨਾਂ ਮੁਰੀਦਾਂ ਨੇ ਪੀਆ । ਗੁਰੂ ਜੀ ਨੇ ਇਸੇ ਪਾਸ ਬਹਾਇ ਥਾਪਨਾਂ ਦਈ, ਕਹਾ ਬੇਟਾ ! ਆਪ ਕੇ ਗ੍ਰਿਹ ਮੇਂ ਦੂਧ ਆਦਿ ਕੀ ਕਮੀ ਨਹੀਂ ਰਹੇਗੀ । ਸਤਿਗੁਰਾਂ ਦਯਾ ਸਿੰਘ ਸੇ ਬਚਨ ਕੀਆ, ਤਿਆਰੀ ਕਰੀਏ । ਜਹਾਂ ਸੇ ਚਲ ਕੇ ਲੰਮੇ ਜੱਟਪੁਰੇ ਜਾਇ ਬਿਸਰਾਮ ਕੀਆ । ਪਾਲੀ ਨੇ ਏਸ ਵਾਕਿਆ ਕੀ ਚਰਚਾ ਸਾਰੇ ਰਾਇਕੋਟ ਮੇਂ ਜਾਇ ਕੀ, ਕਿਸੇ ਨੇ ਰਾਇ ਕੱਲ੍ਹੇ ਸੇ ਭੀ ਆਇ

---

1. ਇਸ ਲੋਟੇ ਦੀ ਖੂਬੀ ਸੀ ਕਿ ਰੇਤ ਪਾਓ ਵਗ ਜਾਂਦੀ ਸੀ ਪਰ ਦੁਧ ਨਹੀਂ ਸੀ ਚੋਂਦਾ । ਇਹ ਲੋਟਾ ਰਾਇਕੋਟ ਵਾਲੇ ਚੌਧਰੀਆਂ ਪਾਸ ਸੀ, ਜੋ 1947 ਵਿਚ ਪਾਕਿਸਤਾਨ ਚਲੇ ਗਏ ।

ਸੁਨਾਈ। ਅਗਲੇ ਦਿਵਸ ਸੂਬ੍ਹਾ ਹੋਤੇ ਹੀ ਰਾਇ ਕੱਲ੍ਹਾ ਆਪਨੇ ਦਾਮਾਦ ਆਲਮ ਖ਼ਾਂ ਵਾਸੀ ਕੋਟਲਾ ਨਿਹੰਗ ਕੇ ਹਮਰਾਹ ਗੁਰੂ ਜੀ ਕਾ ਆਇ ਦਰਸ਼ਨ ਪਾਇਆ। ਦੋਹਾਂ ਆਇ ਸਤਿਗੁਰਾਂ ਕੇ ਪਾਉਂ ਚੁੰਮੇਂ। ਆਲਮ ਖ਼ਾਂ ਨੇ ਗੁਰੂ ਜੀ ਤਰਫ ਦੇਖਾ, ਏਸ ਕੇ ਆਂਸੂ ਵਹਿ ਤੁਰੇ, ਗਲਾ ਰੁਕ ਗਿਆ, ਕੁਝ ਦੇਰ ਬਾਦ ਬੋਲਾ, ਜਗਤ ਕੇ ਸਾਈਆਂ! ਇਹ ਕਿਆ ਕੌਤਕ ਰਚਾ ਹੈ। ਮੇਰੀਆਂ ਇਨ ਆਂਖੋਂ ਨੇ ਅਨੰਦਪੁਰ ਮੇਂ ਕਿਆ ਦੇਖਾ, ਕੋਟਲੇ ਮੇਂ ਕੀ ਸੀ, ਆਜ ਮੈਂ ਕਿਆ ਦੇਖ ਰਹਾ ਹੂੰ। ਆਗੇ ਸੇ ਸਤਿਗੁਰਾਂ ਕਹਾ, ਆਲਮ ਖ਼ਾਂ! ਇਹ ਸਭ ਉਸ ਕਰਤੇ ਕੀ ਰਜ਼ਾਇ ਮੇਂ ਹੋਇ ਰਹਾ ਹੈ। ਭਾਣਾ ਅਮਿਟ ਹੈ ਮਿਟ ਨਹੀਂ ਸਕਤਾ। ਦੇਖੀਏ ਆਗੇ ਬੜੇ ਬੜੇ ਅਵਤਾਰ-ਪੈਗੰਬਰ ਅਉਲੀਏ ਹੋਇ ਚੁੱਕੇ ਹੈਂ, ਸਭ ਨੇ ਭਾਣਾ ਮਾਨਾਂ, ਹਮ ਭੀ ਉਸ ਕੀ ਰਜ਼ਾਇ ਮੇਂ ਚਲ ਰਹੇ ਹਾਂ। ਇਤਨੇ ਮੇਂ ਪਰੋਹਤ ਦਯਾ ਸਿੰਘ ਨਿਰਬਾਣ ਭੇਸ ਮੇਂ ਆਇ ਪਹੁੰਚਾ, ਇਹ ਮਸਤਕ ਟੇਕ ਆਇ ਕੇ ਬੋਲਾ, ਮਹਾਰਾਜ! ਬੜੀ ਮਾਤਾ ਜੀ ਤੇ ਦੋਵੇਂ ਨਿਕੀਆਂ ਜਿੰਦਾਂ ਸਰਹੰਦ ਮੇਂ ਸ਼ਹੀਦੀਆਂ ਪਾਇ ਗਈਆਂ ਹਨ। ਸੂਬਾ ਸਰਹੰਦ ਨੇ ਇਨ੍ਹੇ ਭੂਕੇ ਰਾਖ ਦੀਰਘ ਕਸ਼ਟ ਦੇ ਕੇ ਨੀਹਾਂ ਬੀਚ ਚਿਨ ਕੇ ਮਾਰ ਦੀਆ ਹੈ। ਮੁਝੇ ਭਾਈ ਦੂਨਾ ਸਿੰਘ ਤਖਣੇਟੇ ਸਿਖ ਸਹੇੜੀ ਨਿਵਾਸੀ ਨੇ ਇਹ ਖਬਰ ਦੀ ਜੋ ਆਪ ਸੇ ਆਇ ਸੁਨਾਇ ਦਈ ਹੈ। ਨਿਕਟ ਬੈਠੇ ਰਾਇ ਕੱਲ੍ਹੇ ਨੇ ਗੁਰੂ ਜੀ ਤਰਫ ਦੇਖ ਬਿਨੈ ਕੀ, ਗਰੀਬਨਿਵਾਜ਼! ਮੈਂ ਅਪਨਾ ਬੰਦਾ ਸਰਹੰਦ ਭੇਜਤਾ ਹਾਂ ਜੋ ਸਾਰੀ ਵਾਕਫ਼ੀਅਤ ਲੈ ਕੇ ਵਾਪਸ ਆਇ ਜਾਤਾ ਹੈ। ਇਤਨੇ ਕਹਿ ਰਾਇ ਕੱਲ੍ਹੇ ਨੇ ਨੂਰੇ ਮਾਹੀ ਕੋ ਬੁਲਾਇ ਘੋੜ ਅਸਵਾਰ ਕਰ ਸਰਹੰਦ ਭੇਜਾ। ਇਹ ਪੰਧ ਮੁਕਾਇ ਦੀਵਾਨ ਟੋਡਰ ਮੱਲ ਕੇ ਗ੍ਰਿਹ ਮੇਂ ਜਾਇ ਪਹੁੰਚਾ। ਦੀਵਾਨ ਜੀ ਸੇ ਸਾਰੀ ਵਾਕਫੀਅਤ ਹਾਸਲ ਕਰ ਅਗਲੇ ਦਿਵਸ ਬੀਸ ਪੋਹ ਬੁਧਵਾਰ ਕੇ ਦਿਹੁੰ ਡੇਢ ਪਹਿਰ ਦਿਨ ਖਲੇ ਲੰਮੇ ਜੱਟ ਪੁਰੇ ਮੇਂ ਆਇ ਗਿਆ। ਏਸ ਨੇ ਆਇ ਕਹਾ, ਪੀਰ ਜੀ! ਚਮਕੌਰ ਮੇਂ ਮਾਤਾ ਜੀ ਤੇ ਛੋਟੇ ਸਾਹਿਬਜ਼ਾਦੇ ਕਰੀਮ ਬਖਸ਼ ਮਾਛੀ ਕੇ ਗ੍ਰਿਹਿ ਮੇਂ ਏਕ ਰਾਤ ਰਹਿ ਕੇ ਆਪ ਕੇ ਜਾਨੇ ਸੇ ਪਹਿਲੇ ਸਹੇੜੀ ਗਾਉਂ ਕੇ ਦੂੰਹ ਮਸੰਦਾਂ ਕੇ ਗੈਲ ਉਨ ਕੇ ਗਾਉਂ ਮੇਂ ਆਇ ਗਏ ਥੇ। ਰਾਤ ਸਮੇਂ ਇਨ੍ਹਾਂ ਮਸੰਦਾਂ ਮਾਤਾ ਜੀ ਕੇ ਪਾਸ ਕੀ ਮੋਹਰੋਂ ਕੀ ਏਕ ਥੈਲੀ ਚੁਰਾਇ ਲਈ। ਮਾਤਾ ਜੀ ਕੇ ਪੂਛਨੇ ਸੇ ਇਨ ਮਸੰਦਾਂ ਮੋਰੰਡੇ ਵਾਲੇ ਖਾਨ ਕੋ ਬੁਲਾਇ ਇਨ੍ਹੈ ਪਕੜਾਇ ਦੀਆ। ਮੁਰੰਡੇ ਵਾਲਿਆਂ ਮਾਤਾ ਜੀ ਤੇ ਦੂੰਹ ਸਾਹਿਬਜ਼ਾਦਿਆਂ ਕੋ ਠੰਢੇ ਬੁਰਜ ਮੇਂ ਬੰਦ ਕਰ ਕੇ ਦੁਹਾਂ ਸਾਹਿਬਜ਼ਾਦਿਆਂ ਕੋ ਦੀਵਾਨ ਸੁੱਚਾਨੰਦ ਕੇ ਹਵਾਲੇ ਕਰ ਦੀਆ। ਇਨ ਸਾਹਿਬਜ਼ਾਦਿਆਂ ਕੋ ਚਾਰ ਦਿਹੁੰ ਘਨਾ ਕਸ਼ਟ ਦੇ ਕੇ ਪਾਂਚਮੇ ਦਿਨ ਪੋਖ ਮਾਸੇ ਤੇਰਾਂ, ਸੋਮਵਾਰ ਕੇ ਦਿਵਸ ਸੂਬਾ ਸਰਹੰਦ ਕੇ ਹੁਕਮ ਸੇ ਨੀਹਾਂ ਮੇਂ ਚਿਨ ਕੇ ਸ਼ਹੀਦ ਕਰ ਦੀਆ। ਦੀਵਾਨ ਟੋਡਰ ਮੱਲ ਨੇ ਸ਼ਹੀਦ ਹੋਇ ਜਾਨੇ ਕੀ ਸਾਰੀ ਬਾਰਤਾ ਮਾਤਾ ਜੀ ਸੇ ਜਾਇ ਸੁਨਾਈ, ਜਿਸ ਤੇ ਮਾਤਾ ਜੀ ਹੀਰਾ ਚਾਟ ਕਰ ਪ੍ਰਾਣ ਤਿਆਗ ਦੀਏ ਸਨ।

ਇਸ ਘਟਨਾ ਉਪਰੰਤ ਦੀਵਾਨ ਟੋਡਰ ਮੱਲ ਕਪੂਰ ਤੇ ਇਸ ਕੇ ਛੋਟੇ ਭਾਈ ਨੇ ਗੈਲ ਹੋਇ ਬਸਤੀ ਸੇ ਬਾਹਰ ਇਨ ਤੀਨੋਂ ਕੀਆਂ ਲਾਸ਼ਾਂ ਲੈ ਜਾਇ ਕੇ ਸਸਕਾਰ ਕਰ ਦੀਆ ਥਾ। ਸਸਕਾਰ ਕੇ ਪਾਛੇ ਤੀਜੇ ਦਿਹੁੰ ਏਕ ਜੋਧ ਸਿੰਘ ਨਾਮੀ ਸਿੱਖ ਤੀਨੋਂ ਕੀ ਭਸਮ

ਉਠਾਇ ਆਪਨੇ ਗਾਮ ਮੇਂ ਲੈ ਆਇਆ। ਬਾਹਰ ਝਿੜੀ ਮੇਂ ਲੈ ਜਾਇ ਏਕ ਸਾਗਰ ਮੇਂ ਪਾਇ ਜ਼ਿਮੀਂ ਮੇਂ ਦਬਾਇ ਦਈ। ਸਤਿਗੁਰੂ ਨੂਰੇ ਮਾਹੀ ਸੇ ਯੇਹ ਸਾਰੀ ਬਾਰਤਾ ਸੁਨ ਧੀਰੇ ਧੀਰੇ ਕਰਦ ਕੀ ਨੋਕ ਸੇ ਕਾਹੀ ਕਾ ਬੂਟਾ ਉਖਾੜਨੇ ਲਾਗੇ। ਰਾਇ ਕੱਲ੍ਹੇ ਨੇ ਹਾਥ ਬਾਂਧ ਕੇ ਪੂਛਾ, ਜਗਤ ਕੇ ਸਾਈਆਂ ! ਇਹ ਕਿਆ ਕਰ ਰਹੇ ਹੋ ? ਆਗੇ ਸੇ ਗੁਰੂ ਜੀ ਨੇ ਕਹਾ, ਅਸਾਂ ਤੁਰਕ ਰਾਜ ਕੀਆਂ ਨੀਹਾਂ ਉਖੇੜ ਰਹੇ ਹਾਂ। ਰਾਇ ਜੀ ! ਇਹ ਤੁਰਕ-ਰਾਜ ਹੁਣ ਸਦਾ ਕਾਇਮ ਨਹੀਂ ਰਹੇਗਾ। ਸਮਾਂ ਪਾਇ ਕੇ ਇਹ ਰਾਜ ਖਤਮ ਹੋਇ ਜਾਇਗਾ, ਇਸ ਰਾਜ ਮੇਂ ਨਿਆਇ ਨਹੀਂ, ਅਨਿਆਇ ਹੋਇ ਰਹਾ ਹੈ। ਰਾਇ ਕੱਲ੍ਹਾ ਬੜਾ ਭੈ-ਭੀਤ ਹੂਆ। ਨਿਕਟ ਬੈਠੇ ਆਲਮ ਖਾਂ ਨੇ ਕਹਾ, ਰਾਇ ਸਾਹਿਬ ਪੀਰ ਜੀ ਕਾ ਕਹਿਨਾ ਵਾਜਬ ਹੈ। ਇਹ ਹੋਇ ਕੇ ਰਹੇਗਾ, ਮਿਟ ਨਹੀਂ ਸਾਕੇਗਾ। ਗੁਰੂ ਜੀ ਨੇ ਆਲਮ ਖਾਂ ਕੀ ਤਰਫ ਦੇਖਾ, ਬਚਨ ਹੋਆ ਕਿ ਰਾਇ ਜੀ ! ਕਿਆ ਕਹਿ ਰਹੇ ਹੈਂ। ਆਗੇ ਸੇ ਆਲਮ ਖਾਂ ਬੋਲਾ ਕਿ ਇਹ ਕਹਿ ਰਹੇ ਹੈਂ ਕਿ ਮੈਂ ਵੀ ਤੁਰਕ ਹਾਂ, ਕਿਆ ਮੇਰੇ ਰਾਜ ਕੀਆਂ ਜੜਾਂ ਵੀ ਹਿਲ ਜਾਣਗੀਆਂ ? ਸਤਿਗੁਰਾਂ ਕਹਾ—ਆਲਮ ਖਾਂ ਰਾਇ ਜੀ ਕਾ ਘਰ ਗੁਰੂ ਨਾਨਕ ਦੇਵ ਜੀ ਕੇ ਦਰ ਕਾ ਸੇਵਕ ਹੈ। ਇਸੇ ਤੱਤੀ ਵਾਉ ਨਹੀਂ ਲਾਗੇਗੀ। ਅਸਾਂ ਉਸ ਮਹਾਂ ਕਾਲ ਕੀ ਦਰਗਾਹ ਸੇ ਏਸ ਘਰ ਕੋ ਬਖਸ਼ਾਇ ਦੀਆ ਹੈ। 84।

## 85. ਸਾਖੀ ਦੀਨਾ ਨਗਰ ਪਹੁੰਚ ਜ਼ਫਰਨਾਮਾ ਲਿਖਨੇ ਕੀ ਚਾਲੀ

ਰਾਇ ਕੱਲ੍ਹਾ ਸਹਿਤ ਨਿੰਮਰਤਾ ਫਿਰ ਬੋਲਾ, ਪੀਰ ਜੀ ! ਆਗੇ ਸੇ ਮੇਰੇ ਪੁੱਤਰ ਪੋਤਰੇ ਤਾਂ ਤੁਰਕ ਹੋਇੰਗੇ, ਉਨ ਕਾ ਕਿਆ ਹਾਲ ਹੋਇਗਾ। ਗੁਰੂ ਜੀ ਰਾਇ ਕੱਲ੍ਹੇ ਕੀ ਇਹ ਵਾਜਬ ਬਾਤ ਸੁਨ ਕੇ ਏਕ ਘਰੀ ਚੁਪ ਹੋਇ ਗਏ, ਬਾਦ ਮੇਂ ਬੋਲੇ, ਰਾਇ ਜੀ ! ਯੇ ਹਮਾਰੇ ਗਾਤਰੇ ਕੀ ਕ੍ਰਿਪਾਨ ਤੇ ਲੋਟਾ ਜਿਸ ਮੇਂ ਛਕ ਥੇ, ਇਨ੍ਹੇ ਆਪ ਲੈ ਜਾਈਏ। ਬਚਨ ਹੋਆ ਕਿ ਜਬ ਤੀਕ ਆਪ ਕੀ ਬੰਸ ਇਨ ਕਾ ਸਤਿਕਾਰ ਕਰੇਗੀ, ਰਾਜ ਅਟੱਲ ਰਹੇਗਾ। ਰਾਇ ਕੱਲ੍ਹਾ ਬਚਨ ਸੁਨ ਬੜਾ ਖ਼ੁਸ਼ ਹੂਆ, ਵਿਦੈਗੀ ਲੈ ਕੇ ਵਾਪਸ ਆਪਨੀ ਨਗਰੀ ਰਾਇਕੋਟ ਮੇਂ ਆਇ ਗਿਆ। ਅਗਲੇ ਦਿਵਸ ਗੁਰੂ ਜੀ ਲੰਮੇਂ ਜੱਟ ਪੁਰੇ ਸੇ ਵਿਦਾ ਹੋਇ ਸਨੇਂ ਸਨੇਂ ਤਖਤੂ ਪੁਰੇ ਗਾਮ ਮੇਂ ਪਹੁੰਚ ਏਕ ਢਾਬ ਕੇ ਕਿਨਾਰੇ ਜਾਇ ਡੇਰਾ ਕੀਆ। ਅਗਲੇ ਦਿਵਸ ਸਵਾ ਪਹਿਰ ਦਿਹੁੰ ਚੜ੍ਹੇ ਭਾਈ ਦਯਾ ਸਿੰਘ ਪਰੋਹਤ ਦੀਨਾਂ ਗਾਉਂ ਕੇ ਵਾਸੀ ਭਾਈ ਦੇਸਾ ਸਿੰਘ ਤੇ ਇਸ ਕੇ ਲਘੂ ਭਾਈ ਹਰਿਦਿਤ ਸਿੰਘ ਤਖਣੇਟੇ ਸਿੱਖ ਕੋ ਗੈਲ ਲੈ ਤਖਤੂ ਪੁਰੇ ਆਇਆ। ਤੀਨੋਂ ਸਿੰਘ ਰਥ ਬਹਿਲੀ ਸੇ ਨੀਚੇ ਉਤਰ ਗੁਰੂ ਜੀ ਸੇ ਆਇ ਮਾਥਾ ਟੇਕਾ। ਸਤਿਗੁਰਾਂ ਦਿਹੁੰ ਢਲੇ ਆਗੇ ਜਾਨੇ ਕੀ ਤਿਆਰੀ ਕੀ। ਹਾਜੀ ਚਰਾਗ ਸ਼ਾਹ ਆਦਿ ਪਾਂਚੋਂ ਕੋ ਵਿਦਾਇਗੀ ਦੇ ਕੇ ਵਾਪਸ ਤੋਰ ਦੀਆ।

ਗੁਰੂ ਜੀ ਰਥ ਬਹਿਲੀ ਤੇ ਅਸਵਾਰ ਹੋਇ ਭਾਈ ਦਯਾ ਸਿੰਘ ਆਦਿ ਸਿੱਖਾਂ ਕੋ ਗੈਲ ਬਹਾਇ ਤਖਤੂ ਪੁਰਾ ਗਾਮ ਸੇ ਵਿਦਾ ਹੂਏ। ਰਾਸਤੇ ਮੇਂ ਮਧੇਅ ਨਗਰੀ ਕੇ ਲੋਗ ਪੀਰ ਜੀ ਕਾ ਦਰਸ਼ਨ ਪਾਨੇ ਆਏ, ਸਤਿਗੁਰਾਂ ਸਭ ਕਾ ਆਉ-ਭਗਤ ਕੀਆ। ਯਹਾਂ ਏਕ ਉਮਰਦੀਨ ਨਾਮੀ ਲੁਹਾਰ ਹਿਕਮਤ ਕਾ ਕਾਮ ਕਰਦਾ ਸੀ, ਇਸ ਗੁਰੂ ਜੀ ਕੀ ਦਾਂਇ ਹਾਥ ਕੀ ਉਂਗਲੀ ਤੇ ਬਾਇੰ ਪਾਉਂ ਕੀ ਪੱਟੀ ਖੁਲ੍ਹਾਇ ਮੱਲ੍ਹਮ ਪੱਟੀ ਕੀ। ਉਂਗਲੀ ਜੰਗ ਚਮਕੌਰ ਮੇਂ ਤੇ

ਪਾਉਂ ਮਾਛੀਵਾੜੇ ਕੇ ਰਾਸਤੇ ਮੇਂ ਏਕ ਕਚਰਾ ਲਾਗਨੇ ਸੇ ਜ਼ਖਮੀ ਹੋਇ ਗਿਆ ਥਾ। ਗੁਰੂ ਜੀ ਇਸੇ ਦੋਇ ਮੁਹਰੈਂ ਬਖਸ਼ਸ਼ ਕੀ, ਇਸ ਕੀ ਪੀਠ ਤੇ ਥਾਪਨਾਂ ਦੇ ਆਗੇ ਜਾਨੇ ਕੀ ਤਿਆਰੀ ਕੀ। ਸਤਿਗੁਰੂ ਜੀ ਮਧੇਅ ਨਗਰੀ ਸੇ ਵਿਦਾ ਹੋਇ ਸਨੇਂ ਸਨੇਂ ਭਦੌੜ ਗਾਮ ਮੇਂ ਭਾਈ ਚਰਨਦਾਸ ਕੇ ਡੇਰੇ ਮੇਂ ਜਾਇ ਆਸਨ ਲਾਇਆ। ਇਹ ਦੀਵਾਨ ਸਾਹਿਬ ਸਿੰਘ ਛਿੱਬਰ ਕਾ ਬੇਟਾ ਗੁਰੂ ਜੀ ਕੀ ਆਗਿਆ ਪਾਇ ਭਦੌੜ ਕੀ ਸੰਗਤ ਕੇ ਸਾਥ ਅਨੰਦਪੁਰ ਸੇ ਆਇ ਗਿਆ ਸੀ। ਭਦੌੜ ਗਾਉਂ ਮੇਂ ਸਿੱਖੀ ਛੇਵੇਂ ਗੁਰੂ ਜੀ ਕੇ ਸਮੇਂ ਕੀ ਸੀ। ਯਹਾਂ ਕਾ ਮੁਖੀਆ ਸਿੱਖ ਭਾਈ ਆਸਾ ਸਿੰਘ ਬੇਨਤੀ ਕਰ ਕੇ ਗੁਰੂ ਜੀ ਕੋ ਨਗਰੀ ਮੇਂ ਲੈ ਆਇਆ। ਸਤਿਗੁਰਾਂ ਰਾਤਰੀ ਭਦੌੜ ਨਗਰੀ ਮੇਂ ਬਿਤੀਤ ਕਰ ਕੇ ਅਗਲੇ ਦਿਹੁੰ ਸੰਮਤ ਸਤਰਾਂ ਸੈ ਬਾਸਠ ਪੋਖ ਮਾਸ ਕੀ ਇਕੀਸ ਵੀਰਵਾਰ ਕੇ ਦਿਵਸ ਆਗੇ ਕੀ ਤਰਫ ਪਿਆਨਾ ਕੀਆ।

ਗੁਰੂ ਜੀ ਭਦੌੜ ਗਾਉਂ ਸੇ ਵਿਦਾ ਹੋਇ ਦੀਨੇ ਗਾਮ ਮੇਂ ਭਾਈ ਦੇਸਾ ਸਿੰਘ ਤਖਣੇਟੇ ਸਿੱਖ ਕੇ ਚੌਬਾਰੇ ਮੇਂ ਆਇ ਆਸਨ ਲਾਇਆ। ਦੀਨਾ ਕਾਂਗੜ ਕਾ ਚੌਧਰੀ ਰਾਇ ਸ਼ਮੀਰ ਚੰਦ ਛੋਟੀ ਜੇਹੀ ਰਿਆਸਤ ਕਾ ਮਾਲਕ ਸੀ ਤੇ ਇਹ ਰਿਆਸਤ ਧਾਲੀਵਾਲ ਜ਼ਿਮੀਦਾਰਾਂ ਦੀ ਸੀ। ਏਸ ਚੌਧਰੀ ਕੇ ਦੋ ਲਘੂ ਭਾਈ —ਚੌਧਰੀ ਲਖਮੀਰ ਚੰਦ ਤੇ ਤਖਤ ਮੱਲ ਸਨ। ਏਸ ਘਰ ਕੋ ਸਿੱਖੀ ਕੀ ਲਾਗ ਛੇਵੇਂ ਸਤਿਗੁਰਾਂ ਕੇ ਸਮੇਂ ਸੇ ਲਾਗੀ ਹੂਈ ਸੀ। ਗੁਰੂ ਜੀ ਦੀਨਾ ਕਾਂਗੜ ਪਹੁੰਚਨੇ ਸਮੇਂ ਅਜੇ ਇਸਲਾਮੀ ਲਿਬਾਸ ਮੇਂ ਥੇ, ਗੈਲ ਕੇ ਪਾਂਚੋਂ ਸਿੱਖੋਂ ਕਾ ਲਿਬਾਸ ਨਿਰਬਾਣ ਸਾਧੂਆਂ ਕਾ ਧਾਰਨ ਕੀਆ ਹੂਆ ਸੀ। ਗੁਰੂ ਜੀ ਨੇ ਅਗਲੇ ਦਿਹੁੰ ਦੇਸਾ ਸਿੰਘ ਕੇ ਚੌਬਾਰੇ ਮੇਂ ਔਰੰਗਜ਼ੇਬੀ ਪਤ੍ਰਿਕਾ, ਜੋ ਅਨੰਦਪੁਰ ਮੇਂ ਆਈ ਸੀ, ਉਸ ਕਾ ਉਤਰ ਦੇਨਾ ਅਰੰਭ ਕੀਆ :

ਕਮਾਲਿ ਕਰਾਮਾਤ ਕਾਇਮ ਕਰੀਮ,<br>
ਰਜ਼ਾ ਬਖ਼ਸ਼ ਰਾਜ਼ਿਕ ਰਿਹਾ ਕੁਨ ਰਹੀਮ। 1।<br>
ਅਮਾ ਬਖਸ਼ ਬਖਸਿੰਦਹ ਓ ਦਸਤਗੀਰ।<br>
ਖ਼ਤਾ ਬਖਸ਼ ਰੋਜ਼ੀ, ਦਿਹੋ ਦਿਲ ਪਜ਼ੀਰ। 2। ਆਦਿ।

ਇਸ ਤਰ੍ਹਾਂ ਸਤਿਗੁਰਾਂ ਪ੍ਰਿਥਮੇ ਉਸ ਮਹਾਂਕਾਲ ਕੀ ਸਿਫ਼ਤ ਮੇਂ ਚੰਦ ਸ਼ੇਅਰ ਕਹਿ ਕੇ ਫੇਰ ਅਪਨੀਂ ਦਾਸਤਾਨ ਬਿਆਨ ਕੀ। ਜਿਹ ਜ਼ਫਰਨਾਮਾ ਲਿਖ ਭਾਈ ਦਯਾ ਸਿੰਘ ਸੇ ਬਚਨ ਹੋਆ ਤੁਸੀਂ ਅਹਿਦੀਆ ਭੇਸ ਮੇਂ ਦੱਖਨ ਦੇਸ ਅਹਿਮਦ ਨਗਰ ਬਾਦਸ਼ਾਹ ਸੇ ਜਾਇ ਕੇ ਦੇਨਾਂ ਹੈ। ਇਸ ਕੇ ਗੈਲ ਦੂਜਾ ਸਿੱਖ ਧਰਮ ਸਿੰਘ ਪਿਆਰੇ ਕੋ ਤਿਆਰ ਕੀਆ, ਇਹ ਦੋਵੇਂ ਸਿੱਖ ਅਹਿਦੀਆ ਭੇਸ ਮੇਂ ਦੀਨਾ ਨਗਰੀ ਸੇ ਦੱਖਨ ਦੇਸ ਕੋ ਰਵਾਨਾਂ ਹੁਏ। 85।

## 86. ਸਾਖੀ ਦੀਨਾ ਕਾਂਗੜ ਸੇ ਆਗੇ ਜਾਨੇ ਕੀ ਚਾਲੀ

ਭਾਈ ਦਯਾ ਸਿੰਘ ਆਦਿ ਦੋਹਾਂ ਸਿੱਖਾਂ ਕੇ ਦੱਖਨ ਦਿਸ਼ਾ ਜਾਨੇ ਕੇ ਉਪਰੰਤ ਭਾਈ ਦੇਸਾ ਸਿੰਘ ਨੇ ਗੁਰੂ ਜੀ ਪਾਸ ਆਇ ਬੇਨਤੀ ਕੀ, ਕਹਾ ਸੱਚੇ ਪਾਤਸ਼ਾਹ! ਚੌਧਰੀ ਸ਼ਮੀਰ ਚੰਦ ਸੇ ਪਤਾ ਚਲਾ ਹੈ ਕਿ ਸੂਬਾ ਸਰਹੰਦ ਆਪ ਕੋ ਪਕੜਨੇਂ ਕੇ ਲੀਏ ਦੀਨਾ ਨਗਰੀ ਉਤੇ ਚੜ੍ਹਾਈ ਕਰ ਕੇ ਆਇ ਰਹਾ ਹੈ, ਆਗੇ ਜਿਵੇਂ ਆਪ ਕੀ ਰਜਾਇ। ਉਪਰੰਤ ਚੌਧਰੀ

ਸ਼ਮੀਰ ਚੰਦ ਨੇ ਆਇ ਸਤਿਗੁਰਾਂ ਆਗੇ ਮਸਤਕ ਟੇਕਾ। ਉਸ ਸਾਰੀ ਬਾਰਤਾ ਸਹੇਹੰਦੀ ਵੇਜ ਕੇ ਆਨੇ ਕੀ ਗੁਰੂ ਜੀ ਸੇ ਸੁਨਾਈ। ਸਤਿਗੁਰਾਂ ਮਾਨ ਸਿੰਘ ਆਦਿ ਸਿੱਖਾਂ ਸੇ ਵੀਚਾਰ ਕਰ ਕੇ ਪੋਖ ਮਾਸੇ ਛਬੀਸ ਮੰਗਲਵਾਰ ਕੇ ਦਿਹੁੰ ਦੀਨਾ ਨਗਰੀ ਸੇ ਆਗੇ ਜਾਨੇ ਕੀ ਤਿਆਰੀ ਕੀ। ਉਧਰੋਂ ਭਾਈ ਪਰਮ ਸਿੰਘ, ਧਰਮ ਸਿੰਘ ਦੋਵੇਂ ਤਖਣੇਟੇ ਸਿੱਖਾਂ ਆਇ ਪਾਂਚ ਰੁਪਏ ਉਪਰ ਰਾਖ ਸੁੰਦਰ ਬਸਤਰ ਭੇਟਾ ਕੀਏ। ਇਨ ਦੋਹਾਂ ਸਹਿਤ ਅਦਬ ਬੇਨਤੀ ਕੀ ਮਹਾਰਾਜ! ਇਹ ਬਸਤਰ ਸਾਡੀ ਮਾਤਾ ਜੀ ਨੇ ਆਗੇ ਕੀ ਤਰ੍ਹਾਂ ਆਪਨੇ ਹਾਥ ਸੇ ਕਾਤ ਕੇ ਬਨਵਾਏ ਹੈਂ। ਪਗੜੀ ਅਸਾਂ ਕੀ ਮਾਤਾ ਜੀ ਨੇ ਬਨੀ ਚੀੜ ਸੇ ਬਨਵਾਇ ਅਤੇ ਲੀਲਾਰੀ ਸੇ ਨੀਲੀ ਰੰਗਵਾਇ ਗੱਲ ਦੀ ਹੈ, ਆਪ ਸੀਸ ਤੇ ਬਾਂਧ ਕੇ ਖੁਸ਼ੀ ਦੀਜੀਏ। ਸਤਿਗੁਰਾਂ ਇਨ ਸਿੱਖਾਂ ਕੀ ਤਰਫ ਦੇਖਾ, ਮੁਸਕਰਾਏ ਤੇ ਪਗੜੀ ਸੀਸ ਗੈਲ ਛੁਹਾਇ ਸਾਰੇ ਬਸਤਰ ਮਾਨ ਸਿੰਘ ਕੇ ਹਵਾਲੇ ਕਰ ਦੀਏ। ਬਚਨ ਹੋਆ, ਭਾਈ ਸਿੱਖੋ! ਇਹ ਬਸਤਰ ਅਸੀਂ ਆਗੈ ਜਾਇ ਕੇ ਪਹਿਨਾਂਗੇ, ਇਤਨਾਂ ਕਹਿ ਭਾਈ ਦੇਸਾ ਸਿੰਘ ਆਦਿ ਸਿੱਖਾਂ ਸੇ ਵਿਦਾਇਗੀ ਲੈ ਕੇ ਆਗੇ ਕੀ ਤਰਫ ਰਵਾਨਾ ਹੂਏ।

ਰਾਸਤੇ ਮੇਂ ਰੁੱਖਾਲਾ ਆਦਿ ਨਗਰਾਂ ਸੇ ਹੋਤੇ ਹੂਏ ਭਗਤਾ ਗਾਮ ਮੇਂ ਜਾਇ ਡੇਰਾ ਕੀਆ। ਏਸ ਨਗਰੀ ਕਾ ਬਾਸਿੰਦਾ ਭਾਈ ਬਹਿਲੋ ਕਾ ਗੁਰਦਾਸ ਅਪਨੇ ਤੀਨ ਬੇਟੋਂ — ਭਾਈ ਸੁੱਖਾ, ਚੰਦਰਭਾਨ ਤੇ ਆਸਾ ਰਾਮ ਕੋ ਗੈਲ ਲੈ ਗੁਰੂ ਜੀ ਕਾ ਆਇ ਦਰਸ਼ਨ ਪਾਇਆ। ਸਤਿਗੁਰਾਂ ਇਨ ਕੋ ਦਸਾਂ ਨਹੁੰ ਕੀ ਕਮਾਈ ਕਰਨਾ, ਸਵੇਰੇ ਜਾਗਨਾਂ ਤੇ ਨਾਮ ਦਾਨ ਇਸ਼ਨਾਨ ਆਦਿ ਕਰਨੇ ਕਾ ਸ਼ੁਭ ਉਪਦੇਸ਼ ਦੀਆ। ਗੁਰੂ ਜੀ ਨੇ ਰੈਣ ਭਗਤੇ ਨਗਰ ਗੁਜ਼ਾਰ ਪ੍ਰਭਾਤ ਹੋਤੇ ਹੀ ਭਾਈ ਗੁਰਦਾਸ ਆਦਿ ਸਿੱਖਾਂ ਸੇ ਵਿਦਾਇਗੀ ਲੈ ਕੇ ਆਗੇ ਜਾਨੇ ਕੀ ਤਿਆਰੀ ਕੀ। ਰਾਸਤੇ ਮੇਂ ਬਾਂਦਰ, ਬਰਗਾੜੀ ਤੇ ਬਹਿਬਲ ਆਦਿ ਨਗਰਾਂ ਚੀਂ ਹੋਤੇ ਹੂਏ ਸਰਾਂਵੀ ਜਾਇ ਡੇਰਾ ਕੀਆ। ਸਿੱਖ ਸੰਗਤਾਂ ਗੁਰੂ ਜੀ ਕਾ ਦਰਸ਼ਨ ਪਾਨੇਂ ਹੁਮ ਹੁਮਾਇ ਕੇ ਆਈਆਂ ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ। ਨਗਰ ਵਾਸੀ ਸਤਿਗੁਰਾਂ ਕੇ ਗੈਲ ਆਏ ਸਿੱਖਾਂ ਕੋ ਪ੍ਰਸ਼ਾਦੇ ਪਾਨੇ ਆਪੋ ਆਪਨੇ ਘਰਾਂ ਮੇਂ ਲੈ ਆਏ। 86।

## 87. ਸਾਖੀ ਮੈਲਾਗਰ ਸਿੰਘ ਤੇ ਗੰਗਾ ਸਿੰਘ ਕੀ ਚਾਲੀ

ਏਕ ਮੈਲਾਗਰ ਸਿੰਘ ਨਾਮੀ ਸਿੰਘ ਕੋ ਭਾਈ ਗੰਗਾ ਸਿੰਘ ਛੀਪਾ ਸਿੱਖ ਆਪਨੇ ਗ੍ਰਿਹ ਮੇਂ ਲੈ ਆਇਆ। ਇਸ ਕੀ ਸਿੱਖਣੀ ਨੇ ਗਰਮ ਪਾਣੀ ਕਰ ਕੇ ਸਿੱਖ ਕੇ ਪੈਰ ਧੁਲਾਏ। ਉਪਰੰਤ ਚਾਰਪਾਈ ਤੇ ਖੇਸ ਪਾਇ ਇਸੇ ਬਿਠਲਾਇਆ। ਉਪਰੰਤ ਸਿੱਖਣੀ ਸੁਕਾਏ ਹੂਏ ਵਣਾਂ ਕੇ ਪੀਂਝੂ ਗਰਮ ਜਲ ਮੇਂ ਪਾਇ ਨਰਮ ਕਰ ਕੇ ਥਾਲੀ ਮੇਂ ਪਰੋਸ ਲਾਈ। ਸਿੱਖਣੀ ਨੇ ਭਾਈ ਮੈਲਾਗਰ ਸਿੰਘ ਕੋ ਚਉਂਕੇ ਮੇਂ ਖੇਸ ਪਾਇ, ਥਾਲੀ ਉਸ ਕੇ ਆਗੇ ਰਾਖੀ। ਸਿੱਖ 'ਸ੍ਰੀ ਵਾਹਗੁਰੂ' ਕਹਿ ਕੇ ਭੋਜਨ ਪਾਨੇ ਲਾਗਾ। ਮੈਲਾਗਰ ਸਿੰਘ ਇਨ ਦੋਨੋਂ ਕੀ ਸ਼ਰਧਾ ਭਗਤੀ ਦੇਖ ਬੜਾ ਖੁਸ਼ ਹੂਆ। ਸਹਿਤ ਪ੍ਰੇਮ ਪ੍ਰਸ਼ਾਦ ਛਕ ਕੇ ਚੁਲਾ ਕੀਆ। ਭਾਈ ਗੰਗਾ ਸਿੰਘ ਤੇ ਇਸ ਕੀ ਸਿੱਖਣੀ ਨੇ ਚੁਲਾ-ਪੜ੍ਹਾਈ ਪਾਂਚ ਪੈਸੇ ਅਰਦਾਸ ਕਰਾਏ। ਮੈਲਾਗਰ ਸਿੰਘ ਪ੍ਰਸਾਦਿ ਪਾਇ ਚਾਰਪਾਈ ਤੇ ਆਇ ਬੈਠਾ। ਭਾਈ ਗੰਗਾ ਸਿੰਘ ਇਸ

ਸਿੱਖ ਕੋ ਗੈਲ ਲੈ ਘਰ ਸੇ ਗੁਰੂ ਜੀ ਕੇ ਡੇਰੇ ਤੀਕ ਵਿਦਾ ਕਰਨੇ ਆਇਆ। ਸਾਰੇ ਸਿੱਖ ਨਗਰੀ ਸੇ ਪ੍ਰਸ਼ਾਦ ਪਾਇ ਕੇ ਆਇ ਗਏ ਤਾਂ ਸਤਿਗੁਰਾਂ ਪੂਛਾ ਭਾਈ ਸਿੱਖੋ ! ਮੁਝੇ ਬਤਲਾਈਏ ਤੁਸਾਂ ਕੋ ਗਾਉਂ ਕੇ ਸਿੱਖਾਂ ਨੇ ਕੈਸਾ ਕੈਸਾ ਪ੍ਰਸਾਦ ਛਕਾਇਆ ਹੈ। ਆਗੇ ਸੇ ਭਾਈ ਮਾਨ ਸਿੰਘ ਆਦਿ ਸਿੱਖਾਂ ਕਹਾ, ਗਰੀਬਨਿਵਾਜ਼ ! ਨਗਰੀ ਕੇ ਸਿੱਖ ਬੜੇ ਸ਼ਰਧਾਵਾਨ ਹੈਂ, ਇਨ੍ਹੋਂ ਹਮੇ ਬੜੇ ਆਦਰ-ਭਾਉ ਸੇ ਪ੍ਰਸਾਦ ਛਕਾਇਆ ਹੈ। ਕਿਸੇ ਸਿੱਖ ਨੇ ਕਹਾ ਗੁਰੂ ਜੀ ਹਮੇ ਮਾਲ ਪੂੜੇ ਤੇ ਕਿਸੇ ਤਸਮਈ ਦਸਿਆ ਤੇ ਕਿਸੇ ਕਹਾ ਮੁਝੇ ਤਾਂ ਖੀਰ ਤੇ ਕੁਣਕਾ ਮਿਲਾਇ ਕੇ ਖਲਾਇਆ ਹੈ। ਕਿਸੇ ਸਿੱਖ ਨੇ ਕਹਾ ਗਰੀਬਨਿਵਾਜ਼ ! ਮੈਨੂੰ ਲਹੇਰੇ ਕੀ ਰੋਟੀ ਘੀ ਸੇ ਚੋਪੜ—ਗੈਲ ਸਰਸੋਂ ਕਾ ਸਾਗ ਮੱਖਣੀ ਪਾਇ ਕੇ ਦੀਆ ਹੈ। ਸਭ ਸਿੱਖਾਂ ਜੈਸਾ ਜੈਸਾ ਕਿਸੇ ਸਿੱਖ ਪ੍ਰਸਾਦ ਛਕਾਇਆ—ਬਿਆਨ ਕਰ ਦੀਆ, ਭਾਈ ਮੈਲਾਗਰ ਸਿੰਘ ਚੁੱਪ ਕੇ ਬੈਠਾ ਰਹਾ, ਮੁਖ ਥੀਂ ਕਾਈ ਬਾਤ ਨਾ ਕਹੀ।

ਗੁਰੂ ਜੀ ਨੇ ਮੈਲਾਗਰ ਸਿੰਘ ਸੇ ਪੂਛਾ। ਇਹ ਆਗੇ ਸੇ ਖਲਾ ਹੋਇ ਬੋਲਾ, ਗਰੀਬ-ਨਿਵਾਜ਼ ! ਮੈਨੂੰ ਸਿੱਖ ਨੇ ਐਸਾ ਉਮਦਾ ਪ੍ਰਸਾਦ ਛਕਾਇਆ ਹੈ, ਨਾ ਕਭੀ ਪੀਛੇ ਖਾਇਆ ਹੈ ਨਾ ਹੀ ਐਸਾ ਕਹੀਂ ਫਿਰ ਮਿਲੇ। ਨਗਰ ਵਾਸੀ ਸਾਰੇ ਸੁਨ ਕੇ ਹੈਰਾਨ ਹੋਇ ਗਏ। ਇਹ ਤਾਂ ਗਰੀਬ ਸਿਖ ਹੈ ਇਸੇ ਕਉਨ ਸਾ ਉਤਮ ਪ੍ਰਸਾਦ ਇਸ ਕੋ ਖਵਾਇਆ ਹੈ। ਸਤਿਗੁਰਾਂ ਰਾਮ ਸਿੰਘ ਕੋ ਭੇਜ ਭਾਈ ਗੰਗਾ ਸਿੰਘ ਸੇ ਬੁਲਾਇ ਪੂਛਾ, ਤੁਮ੍ਹੇਂ ਮੈਲਾਗਰ ਸਿੰਘ ਕੋ ਕਿਆ ਖਵਾਇਆ ਹੈ ? ਗੰਗਾ ਸਿੰਘ ਨੇ ਸਹੀ ਬਾਰਤਾ ਬਤਲਾਇ ਦਈ, ਗੁਰੂ ਜੀ ਸੁਨ ਕੇ ਬੜੇ ਪ੍ਰਸੰਨ ਹੂਏ। ਤੀਨ ਵਾਰੀ ਕਹਾ, 'ਸਿੱਖਾ ! ਨਦਰੀ ਨਦਰਿ ਨਿਹਾਲ ਹੋਇਆ।' ਸਤਿਗੁਰਾਂ ਸੰਗਤ ਕੋ ਵਿਦਾਇਗੀ ਦੇ ਕੇ ਰਾਤਰੀ ਬਿਤੀਤ ਕੀ, ਸੁਬਾਹ ਆਗੇ ਜਾਨੇ ਕੀ ਤਿਆਰੀ ਕੀ। 87।

## 88. ਸਾਖੀ ਸੋਢੀ ਕਵਲ ਨੈਨ ਪਾਸ ਢਿੱਲਮੀ ਜਾਨੇ ਕੀ ਚਾਲੀ

ਸਰਾਵਾਂ ਸੇ ਚਲ ਕੇ ਰਾਸਤੇ ਮੇਂ ਕਈ ਨਗਰਾਂ ਕਾ ਉਧਾਰ ਕਰਤੇ ਹੂਏ ਪਹਿਰ ਦਿਹੁੰ ਖਲੇ ਕੋਟ ਕਪੂਰਾ ਗਾਉਂ ਮੇਂ ਆਇ ਗਏ। ਆਗੇ ਸੇ ਭਾਈ ਕਪੂਰ ਸਿੰਘ ਸਹਿਤ ਅਦਬ ਏਕ ਸੁੰਦਰ ਘੋੜਾ ਤੇ ਢਾਲ ਤੇ ਤਲਵਾਰ ਤੇ ਗੀਝੇ ਸੇ ਪਾਂਚ ਮੋਹਰਾਂ ਨਿਕਾਲ ਕੇ ਮਸਤਕ ਟੇਕਾ। ਸਤਿਗੁਰੂ ਜੀ ਕਪੂਰ ਸਿੰਘ ਸੇ ਅਜੇ ਬਾਤ-ਚੀਤ ਕਰ ਰਹੇ ਥੇ ਕਿ ਪੀਛੇ ਸੇ ਚੌਧਰੀ ਲਖਮੀਰ ਚੰਦ ਕਾ ਭੇਜਾ ਭਾਈ ਦੇਸਾ ਸਿੰਘ ਆਇ ਪਹੁੰਚਾ। ਇਸ ਹਾਥ ਬਾਂਧ ਬੇਨਤੀ ਕੀ, ਗਰੀਬਨਿਵਾਜ਼ ! ਸੂਬਾ ਸਰਹੰਦ ਪਾਂਚ ਹਜ਼ਾਰ ਫੌਜ ਲੈ ਕੇ ਦਿਹੁੰ ਰਾਤ ਏਕ ਕਰ ਕੇ ਆਪ ਦੇ ਪੀਛੇ ਆਇ ਰਹਾ ਹੈ।

ਗੁਰੂ ਜੀ ਨੇ ਪਰੋਹਤ ਦਯਾ ਸਿੰਘ ਕੀ ਤਰਫ ਦੇਖਾ, ਬਚਨ ਹੋਆ, ਤਿਆਰੀ ਕਰੀਏ। ਅਸਾਂ ਅਜ ਕੀ ਰਾਤ ਢਿਲਮ ਗਾਉਂ ਮੇਂ ਪਹੁੰਚ ਸੋਢੀ ਕੌਲ ਜੀ ਪਾਸ ਠਹਿਰਾਂਗੇ। ਸਤਿਗੁਰਾਂ ਗੈਲ—ਭਾਈ ਮਾਨ ਸਿੰਘ ਆਦਿ ਦਸ ਕੁ ਸਿੱਖ ਸਨ—ਗੁਰੂ ਜੀ ਕਾ ਹੁਕਮ ਪਾਇ ਸਭ ਅਰਾ-ਕੀਆਂ ਤੇ ਸਵਾਰ ਹੋਇ ਗਏ। ਕੋਟ ਕਪੂਰਾ ਨਗਰੀ ਸੇ ਚਲ ਰਮਾਂ-ਰਮੀਂ ਸੂਰਜ ਅਸਤ ਹੋਨੇ ਤੀਕ ਨਗਰ ਢਿਲਮੀਂ ਸੋਢੀ ਕਵਲ ਕੇ ਗ੍ਰਿਹਿ ਮੇਂ ਜਾਇ ਪਹੁੰਚੇ। ਸੋਢੀ ਕਵਲ ਨੈਨ—ਗੁਰੂ ਜੀ

ਕਾ ਤਾਇਆ-ਜਾਦ ਭਾਈ ਸੌਢੀ ਹਰਿ ਜੀ ਕਾ ਬੇਟਾ ਸੀ, ਇਸ ਨੇ ਸਤਿਗੁਰਾਂ ਕੇ ਆਏ ਕਾ ਬੜਾ ਆਉ ਭਗਤ ਕੀਆ। ਇਨ ਕਾ ਆਸਨ ਸੌਢੀ ਜੀ ਨੇ ਇਕ ਇਕਾਂਤ ਕੋਠੜੀ ਮੇਂ ਲਵਾਇਆ। ਉਪਰੰਤ ਸੌਢੀ ਕਵਲ ਨੈਨ ਨੇ ਪਰਸਪਰ ਪ੍ਰਚਾਵਣੀ ਕੀ। ਇਸ ਗੁਰੂ ਜੀ ਸੇ ਕਹਾ, ਮਹਾਰਾਜ ! ਏਹ ਕੀ ਖੇਡ ਵਰਤਾਈ ਹੈ, ਮਾਤਾ ਗੁਜਰੀ ਜੀ, ਚਾਰੇ ਸਾਹਿਬਜ਼ਾਦੇ, ਭਾਈ ਉਦੈ ਸਿੰਘ ਆਦਿ ਹਜਾਰਾਂ ਸਿੱਖ ਕਹਾਂ ਛੋਰ ਆਏ ਹੈਂ। ਇਹ ਕੀ ਭਾਣਾ ਵਰਤਾਇਆ ਹੈ। ਸਤਿਗੁਰਾਂ ਕੌਲ ਜੀ ਕੀ ਤਰਫ ਦੇਖਾ, ਬਚਨ ਹੋਆ 'ਉਸ ਕਰਤੇ ਕੋ ਇਹੋ ਭਾਉਂਦੀ ਸੀ, ਅਸਾਂ ਉਸ ਅਕਾਲ ਕੀ ਰਜਾਇ ਕੋ ਮਾਨਾਂ ਹੈ। ਦੇਖੋ, ਜਿੰਨੇ ਅਵਤਾਰ ਰਿਸ਼ੀ ਮੁਨੀ ਹੂਏ ਹੈਂ, ਸਭ ਨੇ ਭਾਣੇ ਕੋ ਮਾਨਾ ਹੈ, ਭਾਣਾ ਅਮਿਟ ਹੈ, ਇਸੇ ਕਾਈ ਮੇਟ ਨਹੀਂ ਸਕਤਾ। ਇਹ ਅਸੀਂ ਪੀਛੇ ਮਾਨ ਆਏ ਹਾਂ ਆਗੇ ਕੋ ਵੀ ਮਾਨੇਂਗੇ। ਜਬ ਹਮ ਚਮਕੌਰ ਸੇ ਨਿਕਲ ਮਾਛੀਵਾੜੇ ਆਏ ਤਾਂ ਚਰਾਗ ਸ਼ਾਹ ਆਦਿ ਮੁਰੀਦੋਂ ਕੀ ਅਰਜ਼ ਮਾਨ ਕੇ ਇਹ ਉੱਚ ਸ਼ਰੀਫ ਕੇ ਪੀਰ ਕਾ ਬਾਣਾਂ ਧਾਰਨ ਕੀਆ ਥਾ, ਵਰਨਾਂ ਐਸਾ ਕਰਨੇ ਕੀ ਕਾਈ ਜ਼ਰੂਰਤ ਨਾ ਸੀ।'

ਇਸ ਤਰ੍ਹਾਂ ਬਚਨ-ਬਿਲਾਸ ਕਰਤੇ ਰੈਣ ਬਿਤੀਤ ਹੋਇ ਗਈ। ਸੂਬ੍ਹਾ ਆਗੇ ਜਾਨੇ ਕੀ ਤਿਆਰੀ ਹੂਈ। ਸਤਿਗੁਰਾਂ ਮਾਨ ਸਿੰਘ ਕੀ ਤਰਫ ਦੇਖਾ। ਬਚਨ ਹੋਆ – ਜਿਹੜੇ ਬਸਤਰ ਭਾਈ ਪਰਮ ਸਿੰਘ, ਧਰਮ ਸਿੰਘ ਦੀਨੇ ਗਾਉਂ ਮੇਂ ਲੈ ਆਏ ਥੇ, ਉਹ ਹਮੇਂ ਦੀਜੀਏ। ਮਾਨ ਸਿੰਘ ਨੇ ਗੁਰੂ ਜੀ ਕਾ ਹੁਕਮ ਪਾਇ ਖੁਰਜੀ ਸੇ ਸਾਰੇ ਬਸਤਰ ਨਿਕਾਲ ਸਤਿਗੁਰੂ ਜੀ ਕੇ ਹਵਾਲੇ ਕਰ ਦੀਏ। ਗੁਰੂ ਜੀ ਨੇ ਉਚ ਸ਼ਰੀਫ ਕੇ ਪੀਰ ਕਾ ਬਾਣਾ ਉਤਾਰ ਸ੍ਰੀ ਵਾਹਿਗੁਰੂ ਆਖ ਸੀਸ ਤੇ ਦਸਤਾਰ ਸਜਾਇ ਲਈ। ਇਹ ਬਾਣਾ ਉਤਾਰ ਸਹਿਤ ਅਦਬ ਸੋਢੀ ਕਵਲਨੈਨ ਕੇ ਹਵਾਲੇ ਕੀਆ, ਕਹਾ ਇਸੇ ਸੰਭਾਲ ਕੇ ਰਾਖਨਾਂ, ਕਾਈ ਤਰੋਟ ਨਹੀਂ ਆਏਗੀ। 88।

## 89. ਸਾਖੀ ਹਰੀਏ ਸਿਖ ਕੀ ਤੇ ਜੋਗਰਾਜ ਜਾਟ ਕੀ ਚਾਲੀ

ਇਤਨਾਂ ਬਚਨ ਕਹਿ ਸੂਬ੍ਹਾ ਸੂਰਜ ਉਦੈ ਹੋਨੇ ਗੈਲ ਸੌਢੀ ਕਮਲ ਨੈਨ ਸੇ ਵਿਦਾਇਗੀ ਲੈ ਕੇ ਪੋਖ ਮਾਸੇ ਉਨਤੀਸ ਬੁਧਵਾਰ ਕੇ ਦਿਹੁੰ ਜੈਤੋ ਨਗਰੀ ਸੇ ਬਾਹਰ ਏਕ ਟਿੱਬੀ ਤੇ ਜਾਇ ਖਲੇ ਹੂਏ। ਯਹਾਂ ਏਕ ਝਾੜੀ ਮੇਂ ਸੇ ਸਹਿਆ ਨਿਕਲ ਕੇ ਭਾਗ ਚਲਾ, ਗੁਰੂ ਜੀ ਨੇ ਕਹਾ— ਭਾਈ ਸਿਖੋ ! ਇਹ ਪਿਛਲੇ ਜਨਮ ਕਾ ਮਸੰਦ ਥਾ, ਪਕੜੀਏ, ਜਾਨਾਂ ਨਾ ਪਾਏ। ਬਚਨ ਪਾਇ ਸਿੰਘ ਇਸੇ ਪਕੜ ਲਾਏ। ਸਤਿਗੁਰਾਂ ਕਹਾ—ਦੇਖੋ ਏਸ ਕੀ ਏਕ ਆਂਖ ਕਾਣੀ ਹੈ, ਪਿਛਲੇ ਜਨਮ ਵੀ ਕਾਣੀ ਸੀ। ਇਹ ਨਾਵੇਂ ਸਤਿਗੁਰਾਂ ਕੇ ਸਮੇਂ ਮਸੰਦ ਥਾ, ਇਸੇ ਕਾਣਾਂ ਮਸੰਦ ਬੋਲਾ ਜਾਤਾ ਸੀ, ਇਸ ਕਾ ਨਾਉਂ ਹਰੀਆ ਥਾ, ਇਹ ਪੂਰਬ ਦਿਸ਼ਾ ਕੇ ਰਹਿਨੇ ਵਾਲਾ ਸੀ। ਸਿੰਘਾਂ ਏਸ ਕੋ ਪਕੜ ਕੇ ਦੇਖਾ ਏਸ ਕੀ ਦਾਂਈ ਆਂਖ ਕਾਣੀ ਸੀ। ਭਾਈ ਮਾਨ ਸਿੰਘ ਨੇ ਪੂਛਾ, ਏਸ ਕੋ ਸਹੇ ਕੀ ਜੂਨੀ ਕਿਉਂ ਪਾਨੀ ਪਈ।

ਸਿਖਾਂ ਪੂਛਾ, ਮਹਾਰਾਜ ! ਇਸੇ ਐਸਾ ਕਉਨ ਸਾ ਕੁ-ਕਰਮ ਕੀਆ ਥਾ ਜਿਸ ਸੇ ਐਸਾ ਹੋਇਆ। ਯਿਹ ਹਮਾਰੇ ਮਨ ਕਾ ਭਰਮ ਨਵਿਰਤ ਕਰੀਏ। ਆਗੇ ਸੇ ਗੁਰੂ ਜੀ ਨੇ ਕਹਾ, ਭਾਈ ਸਿਖੋ ! ਸਾਡੇ ਪਿਤਾ ਨਾਵੇਂ ਸਤਿਗੁਰੂ ਜੀ ਜਬ ਬਕਾਲਾ ਨਗਰੀ ਸੇ—ਚੱਕ

ਨਾਨਕੀ ਆਏ, ਇਹ ਵੀ ਪੂਰਬ ਦਿਸ਼ਾ ਸੇ ਦਰਸ਼ਨ ਪਾਨੇ ਆਇਆ। ਏਕ ਦਿਹੁ ਲੰਗਰ ਮੇਂ ਤਸਮਈ ਤਿਆਰ ਹੁਈ। ਇਸ ਕਾ ਮਨ ਲਲਚਾਇ ਗਿਆ। ਇਸੇ ਅਰਦਾਸ ਸੇ ਪਹਿਲੇ ਕਉਲੇ ਮੇਂ ਖੀਰ ਨਿਕਾਲ ਚੋਰੀ ਖਾਨਾ ਸ਼ੁਰੂ ਕਰ ਦੀਆ। ਭਾਈ ਚਉਪਤ ਰਾਇ ਨੇ ਇਸੇ ਦੇਖਾ, ਕਿਹਾ, ਕਿਆ ਸਹੇ ਕੀ ਤਰਹ ਚੁਪਕੇ ਚੁਪਕੇ ਸ਼ਹਿ ਲਾਇ ਖਾਇ ਰਿਹਾ ਹੈ, ਇਹ ਠੀਕ ਨਹੀਂ ਕੀਆ। ਇਸ ਆਗੇ ਸੇ ਕਹਾ—ਜੀ ਭੂਲ ਗਿਆ ਹਾਂ, ਮੁਝੇ ਬਖਸ਼ ਲੈਨਾ। ਜਬ ਇਹ ਪਤਾ ਸਤਿਗੁਰਾਂ ਸੇ ਮਿਲਾ, ਬਚਨ ਹੋਆ—ਸਿਖ ਕਾ ਕਹਾ ਵਾਕ ਸਹੀ ਹੋਇਗਾ। ਹਰੀਏ ਨੇ ਇਹ ਸੁਨ ਕੇ ਆਪਨੀ ਭੂਲ ਮਾਨੀ—ਖਲਾ ਹੋਇ ਹਾਥ ਬਾਂਧ ਬੋਲਾ ਮਹਾਰਾਜ! ਮੇਰਾ ਉਧਾਰ ਕਬ ਤੇ ਕੌਨ ਕਰੇਗਾ। ਬਚਨ ਹੋਆ—ਭਾਈ ਸਿਖਾ! ਦਸਵੇਂ ਜਾਮੇਂ ਮੇਂ ਤੇਰੀ ਗਤੀ ਹੋਇਗੀ। ਉਸ ਸਮੇਂ ਤੂੰ ਸਹੇ ਕੀ ਜੋਨਿ ਮੇਂ ਹੋਇੰਗਾ। ਆਜ ਅਸਾਂ ਬੜੇ ਸਤਿਗੁਰਾਂ ਕੇ ਬਚਨ ਸੇ ਏਸ ਕਾ ਉਧਾਰ ਕੀਆ ਹੈ। ਹਰੀਆ ਸਹੇ ਕੀ ਦੇਹ ਤਿਆਗ ਗੁਰਪੁਰੀ ਕੋ ਪਧਾਰ ਗਿਆ। ਗੁਰੂ ਜੀ ਸਹੇ ਕਾ ਉਧਾਰ ਕਰ ਕੇ ਟਿਬੀ ਸੇ ਨੀਚੇ ਉਤਰ ਏਕ ਤਾਲ ਕੇ ਕਿਨਾਰੇ ਆਇ ਖਲੇ ਹੁਏ, ਘੋੜੇ ਕੋ ਪਾਨੀ ਪਿਲਾਇਆ।

ਸਿਖਾਂ ਕੇ ਪੂਛਨੇ ਸੇ ਸਤਿਗੁਰਾਂ ਬਤਾਇਆ ਕਿ ਤ੍ਰੇਤੇ ਜੁਗ ਮੇਂ ਏਸ ਤਾਲ ਕੇ ਕਿਨਾਰੇ ਭਗਵਾਨ ਰਾਮ ਚੰਦਰ ਜੀ ਨੇ ਕੁਛ ਦਿਵਸ ਯਹਾਂ ਨਿਵਾਸ ਪਾਇਆ ਥਾ, ਇਸ ਕਰਕੇ ਅਸੀਂ ਯਹਾਂ ਆਏ ਹਾਂ। ਪ੍ਰੋਹਤ ਦਯਾ ਸਿੰਘ ਸੇ ਬਚਨ ਹੋਆ, ਤਿਆਰੀ ਕਰੀਏ। ਗੁਰੂ ਜੀ ਪਿਛਲੇ ਪਹਿਰ ਸੁਨੀਅਰ ਗਾਉਂ ਮੇਂ ਆਇ ਗਏ। ਯਹਾਂ ਕੋਟ ਕਪੂਰਾ ਸੇ ਭਾਈ ਕਪੂਰ ਸਿੰਘ ਕਾ ਭੇਜਾ ਇਸ ਕਾ ਛੋਟਾ ਭਾਈ ਹਮੀਰ ਸਿੰਘ[1] ਆਇ ਪਹੁੰਚਾ। ਇਸ ਆਏ ਭਾਈ ਕਪੂਰ ਸਿੰਘ ਕੀ ਲਿਖੀ ਪਾਤੀ ਸਤਿਗੁਰਾਂ ਕੋ ਦਈ, ਜਿਸ ਮੇਂ ਲਿਖਾ ਥਾ ਤੁਰਕ ਫੌਜ ਵਾਹੋ ਦਾਹੀ ਭਾਗੀ ਆਪ ਕੇ ਪੀਛੇ ਆਇ ਰਹੀ ਹੈ। ਤੁਰਕ ਜਾਸੂਸ ਚਾਰੋਂ ਦਿਸ਼ਾ ਪਿੰਡਾਂ ਮੇਂ ਛਾਇ ਗਏ ਹੈਂ, ਤੁਸਾਂ ਛੇਤੀ ਇਹ ਇਲਾਕਾ ਛੋਰ ਕੇ ਰਾਇ ਡੱਲੇ ਕੇ ਇਲਾਕਾ ਮੇਂ ਚਲੇ ਜਾਈਏ। ਰਾਇ ਡੱਲੇ ਕੇ ਗੈਲ ਹਮਾਰੀ ਬਹਨ ਕਪੂਰੋ ਵਿਆਹੀ ਹੁਈ ਹੈ ਤੇ ਕਪੂਰੋ ਕਈ ਬਾਰ ਸਾਡੀ ਮਾਤਾ ਜੀ ਕੇ ਗੈਲ਼ ਆਪ ਕੇ ਦਰਸ਼ਨ ਪਾਨੇਂ ਅਨੰਦਪੁਰ ਮੇਂ ਜਾਇ ਚੁੱਕੀ ਹੈ। ਸਤਿਗੁਰਾਂ ਕਹਾ ਹਮੀਰ ਸਿੰਘਾ! ਉਸ ਮਹਾਂਕਾਲ ਕੇ ਭਾਣੇ ਬੀਚ ਹੋਇ ਰਹਾ ਹੈ, ਹਮੇਂ ਉਸ ਕਾ ਹੀ ਤਕੀਆ ਹੈ। ਇਤਨਾਂ ਬਚਨ ਕਹਿ ਕੇ ਹਮੀਰ ਸਿੰਘ ਸੇ ਢਾਲਾ ਤੇ ਬਰਛਾ ਦੇ ਕੇ ਕਹਾ, ਇਨ੍ਹੇ ਸੁਬਹ ਸ਼ਾਮ ਦੋ ਵੇਲੇ ਧੂਪ ਧੁਖਾਨਾ, ਤੁਮ੍ਹਾਰੀ ਵਾਇ ਵਲ ਕਾਈ ਨਹੀਂ ਦੇਖੇਗਾ। ਗੁਰੂ ਜੀ ਸੂਰਜ ਅਸਤ ਹੋਤੇ ਯਹਾਂ ਸੇ ਚਲ ਰਾਮੇਆਣੇ ਭਾਈ ਘੁੱਦਾ ਸਿੰਘ ਵੜਿੰਗ ਕੇ ਗ੍ਰਿਹ ਮੇਂ ਜਾਇ ਡੇਰਾ ਕੀਆ। ਫ਼ਜ਼ਰੇ ਸੂਰਜ ਕੀ ਟਿੱਕੀ ਨਿਕਲਤੇ ਹੀ ਰਾਮੇਆਣੇ ਨਗਰੀ ਸੇ ਆਗੇ ਜਾਨੇ ਕੇ ਲੀਏ ਚਾਲੇ ਪਾਏ।

ਗਾਉਂ ਸੇ ਬਾਹਰ ਰਸਤੇ ਮੇਂ ਜੋਗਰਾਜ ਵੜਿੰਗ ਗੋਤ ਕਾ ਜਾਟ ਜੰਗਲ ਮੇਂ ਮੱਝਾਂ ਚਾਰਨ ਲਈ ਜਾਂਦਾ ਮਿਲਿਆ, ਇਸ ਝੁਕ ਕੇ ਸਤਿਗੁਰਾਂ ਕੋ ਰਾਮ ਰਾਮ ਕਿਹਾ। ਆਗੇ ਸੇ ਪ੍ਰੋਹਤ ਦਯਾ ਸਿੰਘ ਨੇ ਕਹਾ, ਚੌਧਰੀ ਪੀਛੇ ਤੁਰਕ ਫੌਜ ਆਇ ਰਹੀ ਹੈ, ਤੈਥੋਂ ਜੇ ਪੂਛਨ

---

1. ਹਮੀਰ ਸਿੰਘ—ਚੌਧਰੀ ਕਪੂਰੇ ਦੇ ਪੁੱਤਰ ਸੁੱਖੇ ਦਾ ਪੁੱਤਰ ਸੀ, ਭਾਈ ਨਹੀਂ ਸੀ।

ਕਿ ਏਧਰ ਗੁਰੂ ਜੀ ਤਾਂ ਨਹੀਂ ਗਏ—ਕਹੀ ਮੁਝੇ ਕਾਈ ਪਤਾ ਨਹੀਂ। ਸਤਿਗੁਰਾਂ ਕੇ ਪੀਛੇ ਤੁਰਕ ਫੌਜ ਦਿਹੁੰ ਰਾਤ ਏਕ ਕਰੀ ਬੜੀ ਤੇਜ਼ੀ ਸੇ ਆਇ ਰਹੀ ਸੀ। ਇਹ ਫੌਜ ਗੁਰੂ ਜੀ ਕੇ ਚਲੇ ਜਾਨੇ ਕੇ ਉਪਰੰਤ ਢਾਈ ਪਹਿਰ ਦਿਹੁੰ ਖਲੇ ਰਾਮੇਆਣੇ ਨਗਰੀ ਮੇਂ ਆਇ ਪਹੁੰਚੀ। ਆਗੇ ਜੰਗਲ ਮੇਂ ਇਨ੍ਹੇ ਜੋਗਰਾਜ ਮੱਝਾਂ ਚਾਰਦਾ ਮਿਲਾ। ਫੌਜ ਕੇ ਏਕ ਆਗੂ ਨੇ ਆਗੇ ਹੋਇ ਪੂਛਾ—ਚੌਧਰੀ ! ਬਤਲਾਈਏ ਯਹਾਂ ਤੇਰੇ ਪਾਸ ਥੀਂ ਸਿਖੋਂ ਕਾ ਗੁਰੂ ਤਾਂ ਨਹੀਂ ਲਾਂਘਾ ? ਇਸੇ ਆਗੇ ਸੇ ਕਹਾ ਸੂਬਾ ਜਬ ਮੈਂ ਘਰ ਸੇ ਮੱਝਾਂ ਲੈ ਕੇ ਜੰਗਲ ਕੀ ਤਰਫ ਚਰਾਨੇ ਆਇ ਰਹਾ ਥਾ, ਤਬ ਮੈਂ ਨੇ ਦੇਖਾ ਥਾ। ਦੁਬਾਰਾ ਪੂਛਨੇ ਸੇ ਇਸ ਕਹਾ ਕਿ ਉਨਾਂ ਕੀ ਗਿਣਤੀ ਦਸ ਕੁ ਕੇ ਕਰੀਬ ਸੀ। ਉਹ ਸਭ ਨੀਲੇ ਰਾਂਗ ਕੇ ਲਿਬਾਸ ਮੇਂ ਘੋੜਿਆਂ ਤੇ ਚੜ੍ਹੇ ਜਾਇ ਰਹੇ ਸਨ। ਸੂਬਾ ਸਰਹੰਦ ਨੇ ਆਪਨੀ ਫੌਜ ਕੋ ਹੱਲਾਸ਼ੇਰੀ ਦਈ, ਕਹਾ ਬਹਾਦਰੋ ! ਤੇਜ਼ੀ ਸੇ ਆਗੇ ਵਧੋ, ਗੁਰੂ ਅਬੀ ਨੇੜੇ ਜਾਇ ਰਹਾ ਹੈ। ਉਸੇ ਘੇਰਾ ਪਾਇ ਕੇ ਜਾਂ ਜ਼ਿੰਦਾ ਪਕੜ ਕੇ ਮੇਰੇ ਪੇਸ਼ ਕਰੋ ਜਾਂ ਸਣੇ ਸਾਥੀਆਂ ਜਾਨ ਸੇ ਮਾਰ ਕੇ ਫਸਤਾ ਮੁਕਾਇ ਦਿਓ, ਢੀਲ ਪਾਨਾ ਅਬ ਠੀਕ ਨਾ ਰਹੇਗਾ। 89।

## 90. ਸਾਖੀ ਮਝੈਲ ਸਿਖਾਂ ਕੀ ਗੁਰੂ ਜੀ ਕੋ ਮਿਲਨੇ ਕੀ ਚਾਲੀ

ਭਾਈ ਘੁੱਦਾ ਸਿੰਘ ਨੇ ਏਕ ਮਹੀਨਾ ਬਾਦ ਇਹ ਬੀਤੀ ਵਾਰਤਾ ਸਾਬੋ ਕੀ ਤਲਵੰਡੀ ਪਹੁੰਚ ਗੁਰੂ ਜੀ ਸੇ ਜਾਇ ਸੁਨਾਈ। ਆਗੇ ਸੇ ਸਤਿਗੁਰਾਂ ਕਹਾ, ਭਾਈ ਸਿਖਾ ! ਉਹ ਚੌਧਰੀ ਨਿਗੁਣੀ ਜਿਹੀ ਬਾਤ ਨਹੀਂ ਸੀ ਪਚਾਇ ਸਕਾ ਤੇ ਉਸੇ ਅਫਰੇਮਾ ਹੋਇ ਗਿਆ ਕਿ ਛੇਤੀ ਦੱਸਾਂ। ਆਗੇ ਸੇ ਉਸ ਕੀ ਬੰਸ ਕੇ ਲੋਕ ਮਰਨ ਸਮੇਂ ਅਫਰੇਮਾ ਪਾਇ ਕੇ ਮਰਿਆ ਕਰਨਗੇ। ਇਤਨਾ ਬਚਨ ਕਹਿ ਕੇ ਸ਼ਸਤਰਾਂ ਕੀ ਤਰਫ ਦੇਖਨੇ ਲਾਗ ਗਏ। ਉਧਰ ਮਾਝੇ ਮੇਂ ਪੱਟੀ ਨਗਰੀ ਕੇ ਬੀਚ ਭਾਈ ਸੁਲਤਾਨ ਸਿੰਘ ਕਾ ਪਿਤਾ ਚੌਧਰੀ ਦੇਸ ਰਾਜ ਵੜੈਚ ਗੁਰਪੁਰੀ ਪਧਾਰ ਗਿਆ ਥਾ, ਇਸ ਕੀ ਸਤਾਰ੍ਹਮੀ ਤੇ ਦੂਰ ਨੇੜੇ ਸੇ ਚਲ ਕੇ ਮਾਤਮੀ ਪਰਚਾਵਨੀ ਕਰਨ ਸਾਕ ਸੱਜਨ ਆਏ। ਇਸ ਹੂਏ ਇਕੱਠ ਮੇਂ ਕਿਸੇ ਏਕ ਸਿਖ ਨੇ ਅਨੰਦਪੁਰ ਨਗਰੀ ਕੇ ਸਾਰੇ ਹਾਲਾਤ ਦਸੇ ਕਿ ਗੁਰੂ ਜੀ ਉਸੇ ਛੋੜ ਮਾਲਵਾ ਦੇਸ ਮੇਂ ਆਇ ਗਏ ਹੈਂ। ਉਨ ਕੀ ਬਿਰਧ ਮਾਤਾ, ਚਾਰੇ ਸਾਹਿਬਜ਼ਾਦੇ, ਭਾਈ ਉਦੈ ਸਿੰਘ ਆਦਿ ਸਭ ਮੁਖੀਏ ਮੈਦਾਨੇ ਜੰਗ ਮੇਂ ਲੜ ਕੇ ਸ਼ਹਾਦਤਾਂ ਪਾਏ ਗਏ ਹੈਂ। ਅਸੀਂ ਨਿਮਾਣੇ, ਨਿਭਾਗੇ ਸਿਖ ਪੀਛੇ ਰਹਿ ਗਏ ਜਿਨ੍ਹਾਂ ਐਸੇ ਭਿਆਨਕ ਸਮੇਂ ਅਨੰਦਪੁਰ ਪਹੁੰਚ ਗੁਰੂ ਜੀ ਕਾ ਸਾਥ ਨਹੀਂ ਸੀ ਦੀਆ ਤੇ ਭਾਈ ਸਾਲੋ ਕਾ ਪੋਤਾ, ਮਾਝੇ ਕਾ ਮੁਖੀਆ ਸਿਖ ਦੁਨੀ ਚੰਦ ਚਾਰ ਪਾਂਚ ਕੁ ਮਝੈਲ ਸਿਖਾਂ ਕੇ ਹਮਰਾਹ ਕਿਲਾ ਅਨੰਦਗੜ੍ਹ ਸੇ ਭਾਗ ਆਇਆ ਸੀ। ਇਸ ਮਾਥੇ ਤੇ ਲਾਗੇ ਕਲੰਕ ਕੋ ਏਸ ਕੇ ਦੋਹਾਂ ਪੋਤਿਆਂ—ਭਾਈ ਅਨੂਪ ਸਿੰਘ ਤੇ ਸਰੂਪ ਸਿੰਘ ਨੇ ਨਿਰਮੋਹਗੜ੍ਹ ਕੀ ਜੰਗ ਮੇਂ ਸ਼ਹਾਦਤਾਂ ਪਾਇ ਮਿਟਾਇ ਦੀਆ ਥਾ।

ਹੁਣ ਸਤਿਗੁਰੂ ਜੀ ਦੇਸ ਮਾਲਵਾ ਮੇਂ ਦੀਨਾ ਕਾਂਗੜ ਕੇ ਇਰਦ ਗਿਰਦ ਹੈਂ, ਹਮੇਂ ਮਾਤਮੀਂ ਪਰਚਾਵਨੀ ਕਰਨੇ—ਉਨ ਕੀ ਗੈਲ ਜਾਨਾ ਚਾਹੀਏ। ਅਗਰ ਉਹ ਮਾਝਾ ਦੇਸ ਮੇਂ ਆਨਾਂ ਚਾਹੇਂ ਤਾਂ ਹਮਾਰਾ ਫਰਜ਼ ਬਨਤਾ ਹੈ ਕਿ ਹਮ ਉਨ੍ਹੈ ਯਹਾਂ ਲੇ ਆਏਂ। ਹਮਾਰੇ ਮੇਂ ਸੇ ਭਾਗ ਸਿੰਘ ਆਦਿ ਝਬਾਲੀਏ ਸਿਖ ਜੋ ਏਸ ਮਾਤਮੀ ਇਕੱਠ ਮੇਂ ਆਏ ਹੂਏ ਹੈਂ, ਇਹ

ਆਪਣੇ ਅਸਰ-ਰਸੂਖ ਨਾਲ ਦਿਲੀ ਸਰਕਾਰ ਗੈਲ ਸਮਝੌਤਾ ਕਰਾਇ ਸਕਤੇ ਹੈਂ। ਆਖਰ ਫੈਸਲਾ ਹੂਆ ਕਿ ਹਮੇਂ ਮਾਤਮੀ ਪਰਚਾਵਨੀ ਗੁਰੂ ਜੀ ਸੇ ਕਰਨੇ ਜਾਨਾ ਚਾਹੀਏ। ਇਸ ਮੇਂ ਢੀਲ ਪਾਨਾ ਠੀਕ ਨਹੀਂ ਹੋਇਗਾ। ਪੱਟੀ ਨਗਰੀ ਸੇ ਭਾਈ ਭਾਗ ਸਿੰਘ ਝਬਾਲੀਆ, ਭਾਈ ਮੁਲਤਾਨ ਸਿੰਘ ਆਦਿ 40 ਸਿੰਘ ਤੇ ਇਕਤਾਲਵੀਂ ਮਾਤਾ ਭਾਗ ਕੌਰ ਪੁਤਰ ਦੀ ਭਾਵਨਾਂ ਲੈ ਕੇ ਗੈਲ ਇਸ ਜਥੇ ਕੇ ਆਈ। ਇਹ ਸ਼ਰਧਾਲੂ ਸਿਖਾਂ ਦਾ ਜਥਾ ਬਿਆਸ ਤੇ ਸਤਲੁਧਰ ਨਦੀ ਪਾਰ ਹੋਇ ਜੀਰੇ ਨਗਰੀ ਆਇ ਮੁਕਾਮ ਕੀਆ। ਯਹਾਂ ਸੇ ਚਲ ਜਦ ਮੋਗਾ ਨਗਰੀ ਕੇ ਕਰੀਬ ਗਏ ਤਾਂ ਤਿਸੇ ਸਿਖ ਆਇ ਪਤਾ ਦੀਆ ਕਿ ਗੁਰੂ ਜੀ ਦੀਨਾ ਕਾਂਗੜ ਕਾ ਨਿਵਾਸ ਛੋੜ ਕੇ ਲੱਖੀ ਜੰਗਲ ਦੇਸ਼ ਕੀ ਤਰਫ ਪਧਾਰ ਗਏ ਹੈਂ। ਇਹ ਜਥਾ ਪੁਛਦਾ ਪੁਛਾਂਦਾ ਰਾਮੇਆਣਾ ਨਗਰੀ ਸੇ ਆਗੇ ਰੁਪੇਆਣੇ ਕੇ ਪਾਸ ਰੋਹੀ ਮੇਂ ਜਾਇ ਮਿਲਿਆ। ਸਤਿਗੁਰਾਂ ਇਨੈ ਆਇਆਂ ਦੇਖ ਮਾਨ ਸਿੰਘ ਸੇ ਕਹਾ ਕਿ ਘੋੜੇ ਸੇ ਉਤਰ ਚਾਦਰਾ ਵਿਛਾਇ ਦੇਹ ਤਾਂ ਕਿ ਇਨ ਆਏ ਸਿਖਾਂ ਸੇ ਬਾਤਚੀਤ ਕੀ ਜਾਏ।

ਭਾਗ ਸਿੰਘ ਆਦਿ ਸਿੰਘਾਂ ਪ੍ਰਿਥਮੇਂ ਮਾਤਮੀ ਪਰਚਾਵਨੀ ਕੀ, ਪਾਛੇ ਇਨ੍ਹੇ ਕਹਾ, ਮਹਾਰਾਜ ! ਅਸੀਂ ਸਾਰੇ ਮਿਲ ਕੇ ਮਾਝਾ ਦੇਸ ਕੀ ਤਰਫ ਸੇ ਦਿਹਲੀ ਸਰਕਾਰ ਕੇ ਗੈਲ ਹਮੇਸ਼ਾਂ ਲਈ ਸਮਝੌਤਾ ਕਰਾਇ ਦੇਤੇ ਹੈਂ। ਤੁਸੀਂ ਆਗੇ ਸੇ ਬਾਕੀ ਕੀ ਜ਼ਿੰਦਗੀ ਕਾ ਹਿਸਾ ਚੰਗੀ ਤਰਹ ਸੇ ਬਿਤੀਤ ਕਰ ਸਕੋਂ ਤੇ ਅਸੀਂ ਆਪ ਕੇ ਸੇਵਕ ਬਨੇਂ ਰਹੀਏ। ਸਤਿਗੁਰਾਂ ਸੁਣ ਕੇ ਕਹਾ ਤੁਸੀਂ ਕਉਨ ਹੋ ਸਮਝੌਤਾ ਕ੍ਰਰਾਉਣ ਵਾਲੇ, ਤੁਹਾਡੇ ਵਡੇਰੇ ਪੰਚਮ ਗੁਰੂ ਜੀ ਸਮੇਂ ਕਹਾਂ ਚਲੇ ਗਏ ਥੇ। ਛੇਮੇ ਗੁਰੂ ਜੀ ਵਕਤ ਮਝੈਲ ਸਿਖ ਕਹਾਂ ਥੇ। ਜਦ ਉਨ੍ਹੈ ਕੋ ਬਾਦਸ਼ਾਹ ਜਹਾਂਗੀਰ ਨੇ ਗੜ੍ਹ ਗਵਾਲੀਅਰ ਕਈ ਬਰਖ ਬੰਦ ਰਾਖਾ ਸੀ। ਜਬ ਨਾਵੇਂ ਗੁਰੂ ਜੀ ਕੋ ਦਿਲੀ ਮੇਂ ਲੈ ਜਾਇ ਕੇ ਸ਼ਹੀਦ ਕੀਤਾ ਥਾ ਤਾਂ ਕਿਸ ਸਿਖ ਨੇ ਨਾਂ ਤੀਕ ਨਹੀਂ ਸੀ ਲਿਆ। ਅਨੰਦਪੁਰ ਕਈ ਮਾਸ ਘੇਰਾ ਪੜਾ ਰਹਾ, ਤੁਸੀਂ ਨਹੀਂ ਆਏ। ਹੁਣ ਕੀ ਲੈਣ ਆਏ ਹੋ, ਤੁਮ੍ਹੇ ਲੱਜਿਆ ਨਹੀਂ ਆਤੀ। ਇਹ ਸਤਿਗੁਰਾਂ ਕੇ ਬਚਨ ਸੁਨ ਆਗੇ ਸੇ ਭਾਗ ਸਿੰਘ 'ਝਬਾਲੀਏ' ਨੇ ਕਹਾ, ਗ਼ਰੀਬਨਿਵਾਜ਼ ! ਜੇ ਤੁਸਾਂ ਇਸੇ ਤਰਹ ਰਹਿਨਾ ਹੈ ਤਾਂ ਹਮਾਰੇ ਸੇ ਆਪ ਕੀ ਸਿਖੀ ਨਹੀਂ ਨਿਭ ਸਕਤੀ, ਹਮ ਵਾਪਸ ਜਾਤੇ ਹਾਂ। ਗੁਰੂ ਜੀ ਨੇ ਆਗੇ ਸੇ ਫਿਰ ਕਹਾ, ਭਾਗ ਸਿੰਘਾ ! ਅਸਾਂ ਤੁਮ੍ਹੇਂ ਬੁਲਾਇਆ ਨਹੀਂ। ਜੇ ਤੁਮ ਆਏ ਹੋ ਤਾਂ ਲਿਖ ਕੇ ਦੇ ਜਾਈਏ ਕਿ ਆਜ ਸੇ ਮਾਝਾ ਦੇਸ ਗੁਰੂ ਕਾ ਸਿਖ ਨਹੀਂ ਰਹਾ। ਗੁਰੂ ਜੀ ਨੇ ਮਾਨ ਸਿੰਘ ਸੇ ਕਹਾ, ਖੁਰਜੀ ਮੇਂ ਸੇ ਕਾਗਜ਼ ਕਲਮ ਦਵਾਤ ਨਿਕਾਲੇਂ, ਮਾਨ ਸਿੰਘ ਨੇ ਬਚਨ ਪਾਇ ਐਸਾ ਹੀ ਕੀਆ। 90।

## 91. ਸਾਖੀ ਖਿਦਰਾਣਾ ਢਾਬ ਕੇ ਜੰਗ ਕੀ ਚਾਲੀ

ਗੁਰੂ ਜੀ ਨੇ ਕਾਗਜ਼ ਕਲਮ ਦਵਾਤ ਭਾਈ ਭਾਗ ਸਿੰਘ ਆਦਿ ਸਿਖਾਂ ਕੇ ਆਗੇ ਰਾਖਾ। ਪ੍ਰਿਥਮੇਂ ਭਾਗ ਸਿੰਘ ਝਬਾਲੀਏ ਲਿਖਾ, ਇਸੇ ਦੇਖ ਦਿਲਬਾਗ ਸਿੰਘ, ਘਰਬਾਰਾ ਸਿੰਘ ਤੇ ਗੰਡਾ ਸਿੰਘ ਚੌਹਾਂ ਝਬਾਲੀਆਂ ਕਲਮ ਪਕੜ ਦਸਖਤ ਕਰ ਦੀਏ। ਬਾਕੀ ਪੈਂਤੀ ਸਿਖਾਂ ਨੀਵੀਆਂ ਪਾਇ ਲਈਆਂ ਤੇ ਪੰਚਾਇਤੀ ਕਾਗਜ਼ ਤੇ ਸਹੀ ਨਹੀਂ ਸੀ ਪਾਈ। ਇਹ

ਸਾਰੇ ਸੋਚੀਂ ਪਏ, ਦਿਲ ਸੇ ਬੀਚਾਰ ਕਰਨੇ ਲਾਗੇ, ਅਬ ਕੀਆ ਕਿਆ ਜਾਏ। ਜੇ ਇਸ ਕਾਗਜ਼ ਤੇ ਦਸਖਤ ਕਰਤੇ ਹਾਂ ਤਾਂ ਘੋਰ ਅਪਰਾਧ ਹੋਤਾ ਹੈ, ਜੇ ਨਹੀਂ ਕਰਤੇ ਫੇਰ ਹਮੇਂ ਕਿਆ ਕਰਨਾ ਚਾਹੀਏ। ਪੀਛੇ ਸੇ ਸੂਹੀਏ ਸਿਖ ਨੇ ਆਇ ਪਤਾ ਦੀਆ ਮਹਾਰਾਜ ! ਤੁਰਕ ਫੌਜ ਬਹੁਤ ਨੇੜੇ ਆਇ ਢੁਕੀ ਹੈ, ਯਹਾਂ ਸੇ ਤੁਸਾਂ ਕੋ ਹੁਣ ਚਲਨਾਂ ਚਾਹੀਏ। ਸਤਿਗੁਰਾਂ ਮਾਨ ਸਿੰਘ ਆਦਿ ਸਿਖਾਂ ਸੇ ਕਹਾ, ਅਰਾਕੀਆਂ ਤੇ ਅਸਵਾਰੀ ਕਰੋ—ਹਮੇਂ ਅਬ ਯਹਾਂ ਸੇ ਤਿਆਰੀ ਕਰਨੀ ਚਾਹੀਏ। ਸਤਿਗੁਰਾਂ ਕੇ ਚਲੇ ਜਾਨੈ ਬਾਦ ਮਾਤਾ ਭਾਗ ਕੌਰਾਂ ਜੋ ਭਾਗ ਸਿੰਘ, ਦਿਲਬਾਗ ਸਿੰਘ ਕੀ ਬੜੀ ਬਹਿਨ ਤੇ ਨਿਧਾਨ ਸਿੰਘ ਵੜੈਚ ਕੀ ਪਤਨੀ ਸੀ, ਇਸ ਸਭ ਕੀ ਤਰਫ ਮੁਖ ਕਰ ਕੇ ਇੰਜ ਕਹਾ —ਆਗੇ ਤਾਂ ਰਾਤ ਸਮੇਂ ਦੁਨੀ ਚੰਦ ਕੇ ਗੈਲ ਚਾਰ ਪਾਂਚ ਮਝੈਲ ਸਿੰਘ ਕਿਲਾ ਅਨੰਦਗਢ ਸੇ ਦੀਵਾਰ ਸੇ ਰੱਸਾ ਬਾਂਧ ਭਾਗ ਆਇਆਂ ਕਾ ਕਲੰਕ ਹਮਾਰੇ ਮਾਥੇ ਲਾਗਾ ਹੂਆ ਹੈ, ਉਹ ਨਹੀਂ ਭੂਲਾ। ਅਬ ਤਾਂ ਸਤਿਗੁਰਾਂ ਕੇ ਸਾਮ੍ਹੇਂ ਲਿਖ ਦੀਆ ਹੈ, ਹੁਣ ਕਿਹੜਾ ਮੁਖ ਲੈ ਕੇ ਵਾਪਸ ਵਤਨਾਂ ਕੋ ਜਾਓਗੇ ?

ਮਾਤਾ ਨੇ ਫਿਰ ਕਹਾ ਕਿ ਘਰ ਗਇਆਂ ਕੋ ਸਵਾਣੀਆਂ ਕੀ ਕਹਿਣਗੀਆਂ ਕਿ ਇਹ ਸਿਖ ਸਤਿਗੁਰਾਂ ਕਾ ਦਰਸ਼ਨ ਪਾਇ ਕੇ ਆਏ ਹੈਂ ? ਲੋਕੀਂ ਲਾਨ੍ਹਤਾਂ ਪਾਉਣਗੇ ਫੇਰ ਕਿਹੜਾ ਮੁਖ ਲੈ ਕੇ ਘਰ ਬਾਹਰ ਫਿਰੋਗੇ ? ਉਠੋ ਸ਼ੇਰੋ ! ਹੰਭਲਾ ਮਾਰੋ, ਗੁਰੂ ਜੀ ਬਖਸ਼ਨ ਜੋਗ ਹੈਂ, ਅਸਾਂ ਕੋ ਬਖਸ਼ ਦੇਂਗੇ, ਤਿਆਰੀ ਕਰੀਏ। ਮਾਤਾ ਨੇ ਖਲੀ ਹੋਇ ਪੱਲੂ ਫੇਰਿਆ। ਫਿਰ ਕੀ ਸੀ ਭਾਈ ਭਾਗ ਸਿੰਘ ਆਦਿ ਚਾਲੀ ਸਿਖਾਂ ਕਮਰਕੱਸੇ ਕਰ ਗੁਰੂ ਜੀ ਕੇ ਪਾਛੇ ਜਾਨੇ ਕੀ ਤਿਆਰੀ ਕੀ। ਸਭ ਸਿਖ 'ਸਤਿ ਸ੍ਰੀ ਅਕਾਲ' ਕਾ ਜੈਕਾਰਾ ਛੋਰ ਅਰਾਕੀਆਂ ਤੇ ਸਵਾਰ ਹੋਇ ਸਤਿਗੁਰਾਂ ਕੇ ਪਾਛੇ ਰਮਾਂ-ਰਮੀ ਖਿਦਰਾਣਾ ਨਗਰ ਕੀ ਢਾਬ ਕੇ ਕੰਢੇ ਆਏ ਖ਼ਲੇ ਹੁਏ। ਇਹ ਸਾਰੇ ਪੂਰਬ ਦਿਸ਼ਾ ਵਲ ਜਿਸ ਪਾਸੇ ਸੇ ਤੁਰਕ ਫੌਜ ਆਇ ਰਹੀ ਸੀ, ਆਪੋ ਆਪਣੀ ਤਿਆਰੀ ਕਰ ਕੇ ਪੂਰੀ ਤਰ੍ਹਾਂ ਦੁਸ਼ਮਨ ਕਾ ਇੰਤਜ਼ਾਰ ਕਰਨੇ ਲਾਗੇ। ਉਧਰ ਸਤਿਗੁਰੂ ਜੀ ਢਾਬ ਸੇ ਆਗੇ ਏਕ ਟਿਬੀ ਤੇ ਜਾਇ ਠਹਿਰੇ। ਸੂਬਾ ਸਰਹੰਦ ਕੀ ਤਰਫ ਸੇ ਏਕ ਸੂਹੀਆ ਗੁਰੂ ਜੀ ਕਾ ਪਤਾ ਪਾਨੇ ਆਇਆ। ਇਹ ਏਕ ਝਾੜ ਕੇ ਉਹਲੇ ਹੋਇ ਸਤਿਗੁਰਾਂ ਕੋ ਦੇਖਨੇ ਲਾਗਾ। ਗੁਰੂ ਜੀ ਨੇ ਇਸੇ ਦੇਖ ਲਿਆ, ਇਸੇ ਏਕ ਤੀਰ ਸੇ ਪਾਰ ਬੁਲਾਇਆ, ਵਜ਼ੀਰ ਖਾਂ ਸੂਬਾ ਸਰਹੰਦ ਫੌਜ ਲੈ ਕੇ ਢਾਬ ਕੇ ਨਜ਼ਦੀਕ ਜਾਇ ਪਹੁੰਚਾ। ਆਗੇ ਸੇ ਸਿਖਾਂ ਨੇ ਤੀਰ ਤੁਫੰਗਾਂ ਕੀ ਇਕੋ ਵਾਰ ਸ਼ਲਕ ਕੀ, ਵਧੀ ਆਇ ਰਹੀ ਫੌਜ ਇਕ ਬਾਰ ਉਥੇ ਹੀ ਰੁਕ ਗਈ।

ਕਿਸੇ ਮੂਜ਼ੀ ਕਾ ਆਗੇ ਜਾਨੈ ਕਾ ਹੀਆ ਨਾ ਪਿਆ, ਦੋ ਘਰੀਆਂ ਤੀਰ ਤੇ ਗੋਲੀ ਮੀਂਹ ਵਾਂਗ ਬਰਸੀ ਕਿ ਮਾਨੋਂ ਕਾਲੀ ਬੋਲੀ ਅੰਧੇਰੀ ਛਾਇ ਗਈ। ਤੀਰ ਗੋਲੀ ਮੁਕ ਜਾਨੇ ਕੇ ਬਾਦ ਫਿਰ ਸਿੰਘ ਮਿਆਨਾਂ ਖੰਡੇ ਕ੍ਰਿਪਾਨ ਧੂਹ ਕੇ ਸਤਿ ਸ੍ਰੀ ਅਕਾਲ ਦੇ ਜੈਕਾਰੇ ਗਜਾਂਦੇ ਹੋਏ ਵੈਰੀ ਦਲ ਤੇ ਜਾਇ ਪਏ। ਇਕ ਬਾਰ ਦੂਹ ਤਰਫੀਂ ਚੰਗਾ ਲੋਹੇ ਸੇ ਲੋਹਾ ਖੜਕਾ, ਜਿਸ ਗੈਲ ਕਾਈ ਦਕੀਕਾ ਬਾਕੀ ਨਾ ਰਹਾ। ਸਿਖਾਂ ਭਗੌਤੀਆਂ ਸੇ ਉਹ ਵਾਢ ਕੀ ਕਿ ਏਕ ਬਾਰ ਉਨ੍ਹਾਂ ਅੱਲ੍ਹਾ ਯਾਦ ਕਰਾਇ ਦੀਆ। ਲੋਹੇ ਸੇ ਲੋਹਾ ਖੜਕਿਆ, ਕਾਈ ਵਾਰਾ ਪਾਰ ਨਾ ਰਹਾ। ਸੂਬਾ ਸਰਹੰਦ ਨੇ ਦੇਖਾ ਕਿ ਆਗੇ ਲੜਨੇ ਵਾਲਾ ਕਾਈ ਸਿਖ ਨਜ਼ਰ ਨਹੀਂ ਆਇ

ਰਹਾ, ਇਸੇ ਫੌਜ ਸੇ ਪੀਛੇ ਹਟ ਜਾਨੇ ਕਾ ਹੁਕਮ ਦੀਆ। ਸੂਰਜ ਅਸਤ ਹੋਇ ਚੁਕਾ ਥਾ, ਇਧਰ ਸਤਿਗੁਰ ਮਾਨ ਸਿੰਘ ਆਦਿ ਸਿਖਾਂ ਕੇ ਗੈਲ ਈਸ਼ਰ ਸਰ ਤਾਲ ਕੇ ਕਿਨਾਰੇ ਤੇ ਆਇ ਗਏ। ਬਚਨ ਹੋਆ, ਭਾਈ ਮਾਨ ਸਿੰਘ ਸ਼ਹੀਦ ਹੁਏ ਸਿੰਘ ਕੀ ਲਾਸ਼ ਉਠਾਇ ਲਿਆਓ। ਇਹ ਸਭ ਸੇ ਆਗੇ ਸ਼ਹੀਦ ਹੁਆ ਪੜਾ ਥਾ। ਸਤਿਗੁਰਾਂ ਇਸ ਕਾ ਮੁਖ ਆਪਨੇ ਰੁਮਾਲ ਸੇ ਝਾੜਾ, ਬਚਨ ਹੋਆ ਇਹ ਮੇਰਾ ਸਿਖ ਸਵਾ ਲੱਖੀ ਹੈ। ਇਸੀ ਤਰ੍ਹਾਂ ਬਾਕੀ ਦੇ ਸਾਰੇ ਸਿਖ ਉਠਾਇ ਕੇ ਲਾਏ ਗਏ। ਗੁਰੂ ਜੀ ਨੇ ਕਿਸੇ ਦਸ ਹਜ਼ਾਰੀ, ਕਿਸੇ ਬੀਸ ਹਜ਼ਾਰੀ ਕਾ ਵਰ ਦੀਆ, ਕਿਸੇ ਪੰਜਾਹ ਹਜ਼ਾਰੀ ਕਹਿ ਕੇ ਨਿਵਾਜਿਆ।

## 92. ਸਾਖੀ ਸਿੰਘਾਂ ਕਾ ਬੇਦਾਵਾ ਪਾੜਨੇ ਕੀ ਚਾਲੀ

ਇਨ ਚਾਲੀ ਸਿਖੋਂ ਮੇਂ ਸੇ ਤੀਨ ਸਿਖ ਭਾਈ ਰਾਇ ਸਿੰਘ[1], ਸੁੰਦਰ ਸਿੰਘ ਤੇ ਮਹਾਂ ਸਿੰਘ ਅਜੇ ਸਹਿਕਦੇ ਸਨ। ਸ੍ਰੀ ਸਤਿਗੁਰਾਂ ਅੰਤਮ ਸਮੇਂ ਇਨ ਕੇ ਮੁਖ ਮੇਂ ਪਾਨੀ ਚੁਆਇਆ ਤੇ ਰੁਮਾਲ ਸੇ ਮੁਖ ਝਾੜੇ। ਇਨ ਤੀਨ ਸਿਖਾਂ ਕੇ ਇਲਾਵਾ ਚੌਥੀ ਮਾਤਾ ਭਾਗ ਕੁਇਰਾਂ ਘਾਇਲ ਹੋ ਗਈ। ਏਕ ਕਰੀਰ ਕੇ ਬੂਟੇ ਕੇ ਨਜ਼ਦੀਕ ਵਣ ਕੇ ਨੀਚੇ ਪੜੀ ਸੀ। ਏਸ ਕੀ ਬਾਂਈ ਰਾਂਦ ਮੇਂ ਗੋਲੀ ਕਾ ਜ਼ਖਮ ਥਾ, ਜਿਸ ਸੇ ਨਿਢਾਲ ਹੋਇ ਕੇ ਇਹ ਮੁੱਖ ਥੀਂ ਸ੍ਰੀ ਵਾਹਿਗੁਰੂ ਕਾ ਜਾਪ ਜਪ ਰਹੀ ਸੀ। ਇਸੇ ਮਾਨ ਸਿੰਘ ਆਦਿ ਸਿਖਾਂ ਚੁੱਕ ਕੇ ਗੁਰੂ ਜੀ ਪਾਸ ਲਿਆਂਦਾ। ਗੁਰੂ ਜੀ ਨੇ ਪੂਛਾ, ਬੇਟੀ! ਤੇਰੀ ਕਿਆ ਦਸ਼ਾ ਹੈ। ਇਸ ਕਹਾ, ਮਹਾਰਾਜ! ਤੇਰੀ ਮੇਹਰ ਸੇ ਠੀਕ ਹਾਂ, ਮੁਝੇ ਕੇਵਲ ਏਕ ਹੀ ਜ਼ਖਮ ਹੈ ਔਰ ਕਾਈ ਨਹੀਂ। ਸਤਿਗੁਰਾਂ ਰਾਇ ਸਿੰਘ ਆਦਿ ਤੀਨ ਸਿਖੋਂ ਕੀ ਝਰਫ ਦੇਖਾ, ਪੂਛਾ, ਆਪ ਕਿਆ ਚਾਹਤੇ ਹੋ? ਇਨ ਮੇਂ ਰਾਇ ਸਿੰਘ ਬੋਲਾ, ਗਰੀਬਨਿਵਾਜ਼। ਜੇ ਆਪ ਅਸਾਂ ਤੇ ਤਰੁਠੇ ਹੋ, ਤਾਂ ਆਪ ਅਸਾਂ ਕਾ ਲਿਖਾ ਸਿਖੀ ਸੇ ਪੰਚਾਇਤੀ ਬੇਦਾਵਾ ਪਾੜ ਕੇ ਸਿਖੀ ਦਾਨ ਬਖਸ਼ੀਏ। ਸਤਿਗੁਰਾਂ ਤੀਨ ਦਫਾ ਸ੍ਰੀ ਮੁਖ ਥੀਂ 'ਧੰਨ ਸਿਖੀ, ਧੰਨ ਸਿਖੀ, ਧੰਨ ਸਿਖੀ' ਕਹਿ ਕੇ ਖੀਸੇ ਸੇ ਬੇਦਾਵੇ ਵਾਲਾ ਕਾਗਜ਼ ਨਿਕਾਲ ਲੀਰੋ ਲੀਰ ਕਰ ਦੀਆ। ਗੁਰੂ ਜੀ ਪਹਿਰ ਰਾਤ ਬਿਤੀਤ ਹੋਇ ਜਾਨੇ ਤੀਕ ਇਨ ਸਿਖੋਂ ਕੇ ਗੈਲ ਬਚਨ ਬਿਲਾਸ ਕਰਤੇ ਰਹੇ। ਪ੍ਰਿਥਮੇਂ ਭਾਈ ਸੁੰਦਰ ਸਿੰਘ ਝੱਲੀਆਂ ਵਾਲਾ, ਬਾਦ ਮੇਂ ਦੋਹਾਂ ਸਿਖਾਂ ਪ੍ਰਾਣ ਤਿਆਗ ਦੀਏ। ਇਹ ਘਟਨਾ ਸੰਮਤ ਸਤਰਾਂ ਸੈ ਬਾਸਠ ਪੋਖ ਮਾਸੇ ਤੀਸ ਰਵੀਵਾਰ ਕੇ ਦਿਹੁੰ ਕੀ ਹੈ। ਗੁਰੂ ਜੀ ਨੇ ਇਹਨਾਂ ਚਾਲੀ ਸ਼ਹੀਦ ਸਿਖਾਂ ਕੋ ਮੁਕਤਿਆਂ ਕਾ ਵਰ ਦੀਆ।

---

1. ਰਾਇ ਸਿੰਘ ਬੇਟਾ ਮਾਈਦਾਸ ਕਾ, ਪੋਤਾ ਬੱਲੂਰਾਇ ਕਾ, ਪੜਪੋਤਾ ਮੂਲ ਚੰਦ ਕਾ ਜਲ੍ਹਾਨਾ ਸੰਬਤ ਸਤ੍ਰਾਂ ਸੈ ਬਾਸਠ ਪੋਖ ਪ੍ਰਵਿਸ਼ਟੇ ਤੀਸ ਸ਼ਨੀਵਾਰ ਕੇ ਦਿਹੁੰ ਖਿਦਰਾਣਾ ਗਾਮ ਕੇ ਮਲ੍ਹਾਨ ਢਾਬ ਈਸ਼ਰ ਸਰ ਕੇ ਕਿਨਾਰੇ ਚਾਲੀ ਸਿਖਾਂ ਕੀ ਚਉਂਕੀ ਮੇਂ ਤੁਰਕ ਫੌਜ ਗੈਲ ਲੜ ਕੇ ਸਾਹਵੇਂ ਮਾਥੇ ਜੂਝ ਕੇ ਸ਼ਹਾਦਤ ਪਾਈ, ਗੈਲੋਂ ਬੇਟਾ—ਮਹਾਂ ਸਿੰਘ ਸੀਤਲ ਸਿੰਘ ਮਾਰੇ ਗਏ।

[ਭੱਟ ਵਹੀ ਮੁਲਤਾਨੀ ਸਿੰਧੀ, ਖਾਤਾ ਪੁਆਰ ਬੰਝਰਉਤੋਂ ਕਾ

ਸਤਿਗੁਰੂ ਜੀ ਨੇ ਸ੍ਰੀ ਮੁਖ ਥੀਂ ਏਸ ਢਾਬ ਕਾ ਨਾਮ ਈਸ਼ਰ ਸਰ ਮੁਕਤਸਰ ਰਾਖਾ। ਤੀਸ ਪੋਹ ਕੀ ਰਾਤਰੀ ਬਿਤੀਤ ਹੋਇ ਗਈ। ਸੂਰਜ ਦੇਵਤਾ ਨੇ ਆਇ ਦਰਸ਼ਨ ਦੀਆ। ਸਵਾ ਪਹਿਰ ਦਿਹੁੰ ਚੜ੍ਹੇ ਤੀਕ ਸ੍ਰੀ ਆਸਾ ਜੀ ਦੀ ਵਾਰ ਕੇ ਕੀਰਤਨ ਕਾ ਭੋਗ ਪਾਇਆ। ਗੁਰੂ ਜੀ ਨੇ ਭਾਈ ਦਾਨ ਸਿੰਘ ਕੋ ਭੇਜ ਖਿਦਰਾਣੇ ਸੇ ਘੀ ਮੈਦਾ ਖੰਡ ਮੰਗਵਾਏ, ਤ੍ਰਿਹਾਵਲ ਕੀ ਦੇਗ ਤਿਆਰ ਕਰਵਾਈ। ਸ਼ਹੀਦ ਸਿੰਘਾਂ ਕਾ ਅੰਤਮ ਇਸ਼ਨਾਨ ਕਰਾਇ ਇਨ ਕੀਆਂ ਦੇਹਾਂ ਏਕ ਲੱਕੜੀ ਕੇ ਢੇਰ ਤੇ ਰਾਖੀਆਂ ਗਈਆਂ। ਸਤਿਗੁਰਾਂ ਸ੍ਰੀ ਮੁਖ ਥੀਂ ਸੋਹਲੋ ਕਾ ਪਾਠ ਕੀਆ। ਉਪਰੰਤ ਖਲੇ ਹੋਇ ਅਰਦਾਸ ਕੀ, ਸਿਖਾਂ ਨੇ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੁੰਜਾਇ ਦੀਆ। ਗੁਰੂ ਜੀ ਨੇ ਸ੍ਰੀ ਵਾਹਿਗੁਰੂ ਆਖ ਆਪਣੇ ਹਸਤ ਕਮਲਾਂ ਸੇ ਅੰਗੀਠੇ ਕੋ ਅਨਲ[1] ਦੀ। ਉਪਰੰਤ ਕੜਾਹ ਪ੍ਰਸ਼ਾਦਿ ਕੀ ਦੇਗ ਵਰਤਾਈ ਗਈ। ਸਤਿਗੁਰਾਂ ਅੰਗੀਠੇ ਕੇ ਨਜ਼ਦੀਕ ਮਾਨ ਸਿੰਘ ਆਦਿ ਸਿਖਾਂ ਸਮੇਤ ਏਕ ਮਾਲ੍ਹ ਕੇ ਬਿਰਛ ਨੀਚੇ ਆਇ ਦੀਵਾਨ ਸਜਾਇਆ। ਸ੍ਰੀ ਮੁਖ ਥੀਂ ਗੁਰੂ ਜੀ ਨੇ ਕਹਾ, ਭਾਈ ਸਿਖੋ! ਇਨ ਚਾਲੀ ਮੁਕਤਿਆਂ ਧਰਮ ਹੇਤ ਸੀਸ ਦੀਏ ਹੈਂ, ਇਨ੍ਹਾਂ ਸਭਨਾਂ ਊਚ ਪਦਵੀ ਪਾਈ ਹੈ। ਆਜ ਮਾਘ ਕੀ ਸੰਕਰਾਂਤ ਕਾ ਦਿਹੁੰ ਹੈ, ਜਿਹੜਾ ਸਿਖ ਸਿਖਨੀ ਏਸ ਦਿਵਸ ਏਸ ਮੁਕਤ ਸਰੋਵਰ ਮੇਂ ਇਸ਼ਨਾਨ ਕਰੇ, ਉਸੇ ਅਠਾਹਟ ਤੀਰਥੋਂ ਕਾ ਫਲ ਪ੍ਰਾਪਤ ਹੋਏਗਾ। ਇਸ ਤਰ੍ਹਾਂ ਬਚਨ ਬਿਲਾਸ ਕਰਦਿਆਂ ਸਤਿਗੁਰਾਂ ਸਾਰਾ ਦਿਹੁੰ ਬਿਤੀਤ ਕੀਆ, ਰਾਤਰੀ ਸਮੇਂ ਸਿੰਘਾਂ ਗੁਰੂ ਜੀ ਕਾ ਬਚਨ ਪਾਇ ਅੰਗੀਠੇ ਕੇ ਚਹੁੰ ਪਾਸੀਂ ਆਸਨ ਲਗਾਇ ਲੀਏ।

ਸੁਬ੍ਹਾ ਅੰਮ੍ਰਿਤ ਵੇਲੇ ਸ੍ਰੀ ਆਸਾ ਜੀ ਦੀ ਵਾਰ ਕਾ ਕੀਰਤਨ ਹੋਨੇ ਉਪਰੰਤ ਭਾਈ ਦਾਨ ਸਿੰਘ ਆਦਿ ਸਿਖਾਂ ਗੁਰੂ ਜੀ ਕਾ ਬਚਨ ਪਾਇ ਅੰਗੀਠੇ ਉਪਰ ਮਿਟੀ ਪਾਇ ਦਈ। ਉਪਰੰਤ ਤਿਆਰੀ ਕਾ ਹੁਕਮ ਹੂਆ। ਖਿਦਰਾਣਾਂ ਵਾਸੀ ਸਿਖ ਸੰਗਤਾਂ ਬੇਨਤੀ ਕਰਕੇ ਸਤਿਗੁਰਾਂ ਕੋ ਆਪਣੇ ਗਾਉਂ ਲੈ ਆਈਆਂ। ਬਚਨ ਹੋਆ, ਭਾਈ ਸਿਖੋ! ਤੁਸਾਂ ਹਮਾਰੇ ਪੀਛੇ ਸੇ ਅੰਗੀਠਾ ਫੋਲਨਾ ਨਹੀਂ, ਇਸੇ ਤੇ ਹੋਰ ਮਾਟੀ ਢਾਲ ਕੇ ਬੜਾ ਬਨਾਇ ਦੇਨਾਂ, ਇਸ ਮੇਂ ਆਪ ਕੀ ਕਲਿਆਨ ਹੋਇਗੀ। ਸਮਾਂ ਪਾਇ ਕੇ ਮੇਰਾ ਇਕ ਸਿਖ ਆਏਗਾ, ਜੋ ਇਨ ਸ਼ਹੀਦੋਂ ਕੇ ਅਸਥਾਨ ਕੋ ਬਨਾਏਗਾ।[2] ਆਜ ਸੇ ਸਿਖ ਸੰਗਤਾਂ ਚਾਲੀ ਮੁਕਤਿਆਂ ਕਾ ਨਾਉਂ ਦੋਵੇਂ ਵੇਲੇ ਕੀ ਅਰਦਾਸ ਮੇਂ ਲਏਂਗੀ।92।

## 93. ਸਾਖੀ ਘੋਗੜ ਕਾ ਉਧਾਰ ਕਰਨੇ ਕੀ ਚਾਲੀ

ਸਤਿਗੁਰੂ ਜੀ ਪਿਛਲੇ ਪਹਿਰ ਖਿਦਰਾਣਾਂ ਗਾਉਂ ਸੇ ਵਿਦਾ ਹੋਏ ਰੂਪਾਣਾ ਨਗਰੀ ਸੇ ਬਾਹਰ ਏਕ ਢਾਬ ਕੇ ਕਿਨਾਰੇ ਜਾਇ ਡੇਰਾ ਕੀਆ। ਸਿਖ ਸੰਗਤਾਂ ਗੁਰੂ ਜੀ ਕਾ ਆਨਾਂ ਸੁਨ ਹੁਮ ਹੁਮਾਇ ਦਰਸ਼ਨ ਪਾਨੇ ਆਈਆਂ। ਕਾਈ ਵਾਰਾ ਪਾਰ ਨਾ ਰਹਾ। ਭਾਈ ਜ਼ੋਰਾ ਸਿੰਘ

---

1. ਅੱਗ।

2. ਬਾਦ ਵਿਚ ਭਾਈ ਲੰਗਰ ਸਿੰਘ ਹਰੀਕੇ ਕਲਾਂ ਨੇ ਇਹ ਸ਼ਹੀਦੀ ਅਸਥਾਨ ਬਣਵਾਇਆ ਤੇ ਅੰਮ੍ਰਿਤਸਰ ਵਾਸੀ ਸੰਗਤ ਦੇ ਉਦਮ ਨਾਲ ਦਸੰਬਰ 1725 ਈ. ਤੋਂ ਮਾਘੀ ਮੇਲਾ ਮਨਾਉਣ ਦਾ ਰਿਵਾਜ ਪਿਆ।

ਨੇ ਸਹਿਤ ਨਿਮਰਤਾ ਬੇਨਤੀ ਕੀ—ਜੀ ਸੱਚੇ ਪਾਤਸ਼ਾਹ ! ਡੇਰਾ ਗਾਉਂ ਮੇਂ ਕਰੀਏ। ਸਤਿਗੁਰਾਂ ਏਸ ਕਾ ਪ੍ਰੇਮ ਭਾਉ ਦੇਖ ਗਾਉਂ ਕੀ ਹਥਾਈ ਬੀਚ ਜਾਇ ਨਿਵਾਸ ਕੀਆ। ਅਗਲੇ ਦਿਹੁੰ ਗੁਰੂ ਜੀ ਭਾਈ ਮਾਨ ਸਿੰਘ ਆਦਿ ਸਿਖਾਂ ਗੈਲ ਗਾਉਂ ਕੇ ਬਾਹਰ ਢਾਬ ਕੇ ਕਿਨਾਰੇ ਜਾਇ ਖਲੇ ਹੂਏ। ਸਤਿਗੁਰਾਂ ਸਾਹਵੇਂ ਬਰੋਟੇ ਤੇ ਏਕ ਘੋਗੜ ਬੈਠਾ ਦੇਖਾ, ਇਸ ਕਾ ਮੁਖ ਸਤਿਗੁਰਾਂ ਵਲ ਸੀ ਤੇ ਸਿਰ ਹਿਲਾਈ ਜਾ ਰਿਹਾ ਸੀ। ਇਸੇ ਦੇਖ ਗੁਰੂ ਜੀ ਨੇ ਕਹਾ, ਹਰੀ ਚੰਦਾ ! ਅਸੀਂ ਆਇ ਗਏ ਹਾਂ। ਇਤਨਾ ਕਹਿ ਕਮਾਨ ਕਾ ਚਿਲਾ ਚਢਾਇ ਤੀਰ ਛੋਰਾ, ਘੋਗੜ ਤੀਰ ਲਾਗਤੇ ਹੀ ਨੀਚੇ ਆਇ ਗਿਰਾ।

ਪਾਸ ਖਲੇ ਜ਼ੋਰਾ ਸਿੰਘ ਨੇ ਬੇਨਤੀ ਕਰ ਕੇ ਪੂਛਾ ਕਿ ਗਰੀਬਨਿਵਾਜ਼ ! ਇਸ ਕਉਨ ਸਾ ਖੋਟਾ ਕਰਮ ਕੀਆ ਥਾ ਜਿਸ ਤੇ ਇਸੇ ਘੋਗੜ ਕਾ ਜਨਮ ਪਾਇਆ ਸੀ। ਹਮਾਰੀ ਸ਼ੰਕਾ ਆਪ ਨਿਵਿਰਤ ਕਰੀਏ। ਸਤਿਗੁਰਾਂ ਕਹਾ, ਭਾਈ ਸਿਖਾ ! ਇਹ ਇਸ ਗਾਉਂ ਕਾ ਮਾਨਾ ਹੂਆ ਚੌਧਰੀ ਥਾ, ਇਸ ਨਗਰੀ ਮੇਂ ਏਕ ਸੰਤਰਾਮ ਨਾਮੀ ਗਰੀਬੜਾ ਸਿਖ ਰਹਿਤਾ ਸੀ, ਏਸ ਨੇ ਅੱਸੂ ਕੇ ਮਹੀਨੇ ਦਸਮੀ ਕਾ ਸਰਾਧ ਕੀਆ। ਏਸ ਕੀ ਕੰਵਾਰੀ ਲੜਕੀ ਸੁਮਿਤ੍ਰਾ ਕੂੰਏ ਸੇ ਪਾਣੀ ਲੇਨੇ ਗਈ। ਗਾਉਂ ਕੇ ਸਰਦਾਰ ਨੇ ਇਸੈ ਦੇਖਾ। ਇਸ ਕਾ ਮਨ ਲਲਚਾਇ ਗਿਆ। ਇਸੇ ਅਪਨਾ ਬੰਦਾ ਭੇਜ ਸੰਤਰਾਮ ਸੇ ਕਹਾ ਕਿ ਆਪਨੀ ਬੇਟੀ ਮੇਰੇ ਘਰ ਮੇਂ ਭੇਜ ਦੇਵੇ, ਜੋ ਮੁਖ ਥੀਂ ਮਾਂਗੇਗਾ ਓਹੀ ਮਿਲ ਜਾਏਗਾ। ਗਾਮ ਕੇ ਚੌਧਰੀ ਕੇ ਆਏ ਪਿਆਦੇ ਸੇ ਇਤਨਾ ਸੁਨ ਸੰਤਰਾਮ ਕਾ ਧੀਰਜ ਛੂਟ ਗਿਆ। ਕਹਨੇ ਲਾਗਾ, ਹੇ ਵਾਹਿਗੁਰੂ ! ਆਪ ਏਸ ਸਮੇਂ ਮੇਰੀ ਸਹਾਇਤਾ ਕਰੀਏ। ਏਸ ਕੀ ਬੇਟੀ ਸੁਮਿਤਰਾ ਨੇ ਪਿਆਦੇ ਸੇ ਕਹਾ ਕਿ ਤੁਮ ਨੇ ਜਾਇ ਚੌਧਰੀ ਸੇ ਕਹਿ ਦੇਨਾ ਕਿ ਸਿਖ ਕੀ ਬੇਟੀ ਰਾਤਰੀ ਸਮੇਂ ਖੁਦ ਆਇ ਜਾਇਗੀ। ਇਤਨਾ ਕਹਿ ਸਿਖ ਬੀਬੀ ਆਪਣੀ ਸਹੇਲੀ ਸੇ ਜ਼ਹਿਰ ਮੰਗਾਇ ਪਾਂਚ ਦਫਾ ਸ੍ਰੀ ਵਾਹਗੁਰੂ ਕਹਿ ਕੇ ਪੀ ਲੀਆ ਤੇ ਅੰਤ ਸਮੇਂ ਬੀਬੀ ਕੇ ਮੁਖ ਥੀਂ ਇੰਜ ਬਚਨ ਨਿਕਲਾ। ਕਹਿਨੇ ਲਾਗੀ, ਗਾਉਂ ਕਾ ਚੌਧਰੀ ਸਭ ਅਮੀਰ ਗਰੀਬ ਕਾ ਸਾਂਝਾ ਹੋਤਾ ਹੈ, ਇਹ ਕੁਕਰਮੀ ਘੋਗੜ-ਕੰਨਾ ਨਗਰੀ ਕਾ ਸਰਦਾਰ ਦਿਲ ਕਾ ਖੋਟਾ ਤੇ ਏਸ ਕੀ ਵਾਸਨਾਂ ਭੈੜੀ ਹੈ। ਇਹ ਅੰਤ ਸਮੇਂ ਮਰ ਕੇ ਨਰਕਗਾਮੀ ਹੋਇਗਾ, ਇਤਨਾਂ ਕਹਿ ਕੇ ਪ੍ਰਾਣ ਤਿਆਗ ਦੀਏ।

ਗੁਰੂ ਜੀ ਨੇ ਕਹਾ, ਜ਼ੋਰਾ ਸਿੰਘ ! ਏਸ ਗਾਉਂ ਕੇ ਸਰਦਾਰ ਨੇ ਮਰ ਕੇ ਕਈ ਜਨਮ ਘੋਗੜ ਕੇ ਪਾਏ ਹਨ, ਆਜ ਅਸਾਂ ਏਸ ਕਾ ਉਧਾਰ ਕੀਆ ਹੈ। ਆਗੇ ਸੇ ਜ਼ੋਰਾ ਸਿੰਘ ਨੇ ਪੂਛਾ, ਜੀ ਗਰੀਬਨਿਵਾਜ਼ ! ਐਸੇ ਨੀਚ ਪੁਰਸ਼ ਕਾ ਆਪ ਨੇ ਕਿਉਂ ਉਧਾਰ ਕੀਆ। ਇਸੇ ਕਰਨੀ ਕਾ ਫਲ ਮਿਲਨਾ ਹੀ ਚਾਹੀਦਾ ਸੀ। ਸਤਿਗੁਰਾਂ ਕਹਾ, ਭਾਈ ਸਿਖਾ ! ਚੌਧਰੀ ਹਰੀਚੰਦ, ਬੀਬੀ ਸੁਮਿਤਰਾਂ ਕੀ ਮਿਰਤੂ ਸੁਣ ਕੇ ਬੜਾ ਭੈ ਭੀਤ ਹੂਆ। ਇਸੇ ਸਿਖ ਸੰਗਤ ਮੇਂ ਜਾਇ ਕੇ ਅਪਨੀ ਭੂਲ ਬਖਸ਼ਾਈ ਸੀ। ਇਸੀ ਕਰਕੇ ਜ਼ੋਰਾ ਸਿੰਘਾ ! ਆਜ ਅਸਾਂ ਆਇ ਕੇ ਇਸ ਕਾ ਉਧਾਰ ਕੀਆ ਹੈ। ਇਤਨਾਂ ਬਚਨ ਕਹਿ ਕੇ ਰੁਪਾਣਾਂ ਵਾਸੀ ਸਿਖਾਂ ਸੇ ਵਿਦਾਇਗੀ ਮਾਂਗੀ।93।

## 94. ਸਾਖੀ ਭੂੰਦੜ ਨਗਰ ਵਿਚ ਭੂਤ ਨਿਕਾਲਨੇ ਕੀ ਚਾਲੀ

ਰਾਸਤੇ ਮੇਂ ਕਈ ਏਕ ਨਗਰਾਂ ਮੇਂ ਹੋਤੇ ਹੂਏ ਭੂੰਦੜ ਗਾਉਂ ਮੇਂ ਜਾਇ ਨਿਵਾਸ

ਪਾਇਆ। ਇਸ ਗਾਉਂ ਮੇਂ ਏਕ ਘਰ ਭੂਤਾਂ ਕਾ ਨਿਵਾਸ ਥਾ, ਘਰ ਵਾਲੋਂ ਨੇ ਬਾਹਰ ਸੇ ਕਈ ਵਾਰ ਚੰਗੇ ਮਾਂਦਰੀ ਬੁਲਾਏ, ਭੂਤ ਘਰ ਸੇ ਜਾਤੇ ਨਹੀਂ ਸੀ। ਇਨ੍ਹੇ ਗੁਰੂ ਜੀ ਕਾ ਨਗਰੀ ਮੇਂ ਆਨਾ ਸੁਨ ਭਾਈ ਅਉਲੀਆ ਸਿੰਘ ਸਿਖ ਕੇ ਗੈਲ ਆਇ ਦਰਸ਼ਨ ਪਾਇਆ। ਭਾਈ ਅਉਲੀਆ ਸਿੰਘ ਪਰਉਪਕਾਰੀ ਸਿਖ ਥਾ, ਇਸ ਸਤਿਗੁਰਾਂ ਸੇ ਕਹਾ—ਗਰੀਬ ਨਿਵਾਜ਼! ਇਸ ਦਰਸ਼ਨ-ਪ੍ਰੇਮੀ ਕੇ ਗ੍ਰਿਹ ਮੇਂ ਭੂਤਾਂ ਕੀ ਰਿਹਾਇਸ਼ ਹੈ, ਸਹਾਈ ਹੋਵੋ। ਆਗੇ ਸੇ ਸਤਿਗੁਰਾਂ ਕਹਾਂ! ਅਉਲੀਆ ਸਿੰਘਾ! ਭਗਤ ਕਬੀਰ ਜੀ ਨੇ ਇੰਜ ਕਹਾ ਹੈ:

ਕਬੀਰ ਜਾ ਘਰਿ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ।
ਤੇ ਘਰ ਮਰਹਟ ਸਾਰਖੇ, ਭੂਤ ਬਸਹਿ ਤਿਨ ਮਾਹਿ।

ਸੋ ਭਾਈ ਅਉਲੀਆ ਜਿਸ ਗ੍ਰਿਹ ਮੇਂ ਕਬੀ ਕਿਸੇ ਸਿਖ ਸਾਧ ਕੋ ਭੋਜਨ ਨਹੀਂ ਖੁਆਇਆ ਤੇ ਨਾ ਹੀ ਭੂਲ ਕੇ ਕਹੀਂ ਸ੍ਰੀ ਵਾਹਗੁਰੂ ਕਾ ਸਿਮਰਨ ਕੀਆ ਹੈ, ਵਹਾਂ ਜੀਤੇ ਜੀ ਵੀ ਭੂਤਨੇ ਤੇ ਮਰ ਕੇ ਵੀ ਭੂਤਨੇ ਬਨਨਾ ਹੈ।

ਗੁਰੂ ਜੀ ਭਾਈ ਅਉਲੀਆ ਸਿੰਘ ਕਾ ਕਹਾ ਮਾਨ ਅਗਲੇ ਦਿਵਸ ਏਸ ਗੁਰਮੁਖ ਪ੍ਰੇਮੀ ਕੇ ਗ੍ਰਿਹ ਮੇਂ ਜਾਇ ਭੋਜਨ ਪਾਇਆ। ਉਪਰੰਤ ਅਰਦਾਸ ਹੋਈ, ਅੰਦਰ ਸੇ ਉਚੀ ਸੇ ਅਵਾਜ਼ਾਂ ਆਈਆਂ 'ਮਹਾਰਾਜ! ਅਸੀਂ ਇਸ ਘਰ ਸੇ ਜਾਇ ਰਹੇ ਹੈਂ। ਆਪ ਕੀ ਕ੍ਰਿਪਾ ਸੇ ਅਸਾਂ ਕਾ ਵੀ ਉਧਾਰ ਹੋਆ ਹੈ।' ਏਸ ਸਿਖ ਨੇ ਗੁਰੂ ਕੀ ਸਿਖੀ ਧਾਰਨ ਕੀ। ਸਤਿਗੁਰਾਂ ਇਸ ਕੇ ਦਾਂਏ ਹਾਥ ਮੇਂ ਸਰਬਲੋਹ ਕਾ ਕੜਾ ਪਹਿਨਾਇਆ।94।

## 95. ਸਾਖੀ ਕਾਂ ਤੇ ਸਰਪ ਕੇ ਉਧਾਰ ਕੀ ਚਾਲੀ

ਸਤਿਗੁਰਾਂ ਡੇਰੇ ਆਇ ਮਾਨ ਸਿੰਘ ਸੇ ਕਹਾ, ਤਿਆਰੀ ਕਰੀਏ। ਬਚਨ ਪਾਇ ਸਿਖ ਅਰਾਕੀਆਂ ਤੇ ਅਸਵਾਰ ਹੋਏ ਇਸ ਨਗਰੀ ਸੇ ਵਿਦਾ ਹੂਏ। ਸਨੇ ਸਨੇ ਕਈ ਏਕ ਨਗਰਾਂ ਥੀਂ ਵਿਚਰਦੇ ਹੂਏ ਗਿਦੜਬਾਹੇ ਗਾਉਂ ਸੇ ਬਾਹਰ ਏਕ ਢਾਬ ਕੇ ਕਿਨਾਰੇ ਜਾਇ ਡੇਰਾ ਕੀਆ। ਨਗਰੀ ਮੇਂ ਗੁਰੂ ਜੀ ਕਾ ਆਨਾ ਸੁਨ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ, ਕਾਈ ਵਾਰਾ ਪਾਰ ਨਾ ਰਹਾ। ਨਗਰ ਵਾਸੀ ਭਾਈ ਕੀਰਤ ਸਿੰਘ ਨੇ ਖਲੇ ਹੋਇ ਬੇਨਤੀ ਕੀ, ਮਹਾਰਾਜ! ਨਗਰੀ ਮੇਂ ਜਾਨਾ ਚਾਹੀਏ। ਸਤਿਗੁਰੂ ਜੀ ਏਸ ਕੀ ਬੇਨਤੀ ਮਾਨ ਏਸ ਕੀ ਹਵੇਲੀ ਮੇਂ ਆਇ ਗਏ। ਰਾਤਰੀ ਬਿਤੀਤ ਹੋਇ ਜਾਨੇ ਕੇ ਬਾਦ ਸੁਬ੍ਹਾ ਗੁਰੂ ਜੀ ਕਾ ਦਰਬਾਰ ਲਾਗਾ, ਮਾਤਾ ਭਾਗ ਕੁਇਰ ਨੇਜ਼ਾ ਪਕੜ ਸੇਵਾ ਮੇਂ ਖਲੀ ਹੋਇ ਗਈ। ਭਾਈ ਕੀਰਤ ਸਿੰਘ ਨੇ ਪੂਛਾ—ਮਹਾਰਾਜ! ਯਿਹ ਮਾਈ ਕੌਨ ਤੇ ਕਹਾਂ ਸੇ ਆਈ ਹੈ? ਆਗੇ ਸੇ ਗੁਰੂ ਜੀ ਕਾ ਬਚਨ ਪਾਇ ਭਾਈ ਮਾਨ ਸਿੰਘ ਨੇ ਕਹਾ, ਕੀਰਤ ਸਿੰਘਾ! ਇਹ ਮਾਤਾ ਖਿਦਰਾਣੇ ਢਾਬ ਤੇ ਆਈ ਸੀ ਤੇ ਮਾਝੇ ਸੇ ਚਾਲੀ ਸਿਖਾਂ ਕੀ ਚਉਂਕੀ ਮੇਂ ਇਕਤਾਲਮੀ ਹੈ।

ਇਹ ਚਾਲੀ ਸਿੰਘਾਂ ਕੇ ਗੈਲ ਆਗੇ ਸੇ ਆਇ ਰਹੀ ਤੁਰਕ ਫੌਜ ਸਾਥ ਬੜੀ ਬਹਾਦਰੀ ਸੇ ਲੜੀ ਸੀ। ਇਹ ਏਕ ਗਹਿਰਾ ਜ਼ਖਮ ਲਾਗਨੇ ਸੇ ਲੜਤੀ ਹੋਈ ਨੀਚੇ ਗਿਰ ਪੜੀ ਸੀ। ਏਸ ਕਾ ਪਤੀ ਨਿਧਾਨ ਸਿੰਘ ਤੇ ਲਘੂ ਵੀਰ ਭਾਗ ਸਿੰਘ ਝਬਾਲੀਆ ਦੋਵੇਂ ਮੈਦਾਨੇ ਜੰਗ ਮੇਂ ਤੁਰਕਾਂ ਗੈਲ ਲੜ ਕੇ ਸ਼ਹਾਦਤਾਂ ਪਾਇ ਗਏ ਸਨ। ਭਾਈ ਕੀਰਤ ਸਿੰਘ! ਇਹ ਘਰ ਬਾਰ

ਕਾ ਮੋਹ ਚੁਕਾਇ ਸਤਿਗੁਰਾਂ ਕੇ ਗੈਲ ਆਇ ਗਈ ਹੈ। ਇਤਨਾ ਬਚਨ ਸੁਨ ਭਾਈ ਕੀਰਤ ਸਿੰਘ ਨੇ ਆਪਨਾ ਸੀਸ ਮਾਤਾ ਭਾਗ ਕੌਰਾਂ ਕੇ ਚਰਨੋਂ ਮੇਂ ਟਿਕਾਇ ਮੁਖ ਥੀਂ ਤੀਨ ਵਾਰ 'ਧੰਨ ਗੁਰੂ ਕੀ ਸਿਖੀ, ਧੰਨ ਗੁਰੂ ਕੀ ਸਿਖੀ' ਕਹਾ। ਪਿਛਲੇ ਪਹਿਰ ਗੁਰੂ ਜੀ ਨੇ ਸਿਖ ਸੰਗਤਾਂ ਸੇ ਵਿਦਾਇਗੀ ਲੈ ਨੀਲੇ ਅਰਾਕੀ ਤੇ ਸਵਾਰ ਹੋਇ ਆਗੇ ਜਾਨੇ ਕੀ ਤਿਆਰੀ ਕੀ। ਗਿਦੜਬਾਹਾ ਸੇ ਰਮਕੇ ਰਮਕੇ ਆਇ ਨਗਰਾਂ ਥੀਂ ਹੋਤੇ ਹੂਏ ਕਾਲ ਝਿਰਾਣੀ ਗਾਉਂ ਮੇਂ ਪਿੰਡ ਕੀ ਹਥਾਈ ਬੀਚ ਜਾਇ ਡੇਰਾ ਕੀਆ। ਅਗਲੇ ਦਿਵਸ ਇਸ ਨਗਰੀ ਸੇ ਵਿਦਾ ਹੋਇ ਨਗਰੀ ਕੇ ਛਿਪਤੇ ਪਾਸੇ ਏਕ ਢਾਬ ਕੇ ਕਿਨਾਰੇ ਜਾਇ ਖਲੋ ਹੂਏ। ਯਹਾਂ ਏਕ ਫਲਾਹੀ ਕਾ ਬੂਟਾ ਥਾ, ਜਿਸ ਕੇ ਉਪਰ ਆਲ੍ਹਣੇ ਮੇਂ ਕਊਏ ਕੇ ਬੱਚੇ ਥੇ। ਬਚਨ ਹੂਆ ਮਾਨ ਸਿੰਘ! ਇਸ ਫਲਾਹੀ ਤੇ ਚਢ। ਜਿਹੜਾ ਬੱਚਾ ਤੇਰੀ ਤਰਫ ਝਈਆਂ ਲੈ ਕੇ ਪਏ; ਉਸੇ ਪਕੜ ਨੀਚੇ ਸੁਟ ਦੇਈਂ। ਉਸ ਐਸਾ ਹੀ ਕੀਆ। ਗੁਰੂ ਜੀ ਨੇ ਅਪਨਾ ਦਾਇਆਂ ਪਾਉਂ ਏਸ ਕੇ ਸੀਸ ਤੇ ਲਾਇਆ ਤਾਂ ਕਾਉਂ ਬੱਚਾ ਪ੍ਰਾਣ ਤਿਆਗ ਗੁਰਪੁਰੀ ਪਿਆਨਾ ਕਰ ਗਿਆ। ਪਾਸ ਖਲੇ ਭਾਈ ਪ੍ਰੇਮ ਸਿੰਘ ਨੇ ਪੂਛਾ, ਮਹਾਰਾਜ! ਇਹ ਕਉਨ ਤੇ ਕਿਥੋਂ ਦਾ ਰਹਿਣੇ ਵਾਲਾ ਸੀ, ਮੇਰੇ ਮਨ ਕਾ ਭਰਮ ਨਿਵਿਰਤ ਕਰੀਏ।

ਆਗੇ ਸੇ ਗੁਰੂ ਜੀ ਮੁਸਕਰਾਏ, ਬਚਨ ਹੋਆ, ਭਾਈ ਸਿਖਾ! ਇਹ ਇਸੀ ਗਾਉਂ ਕਾ ਰਹਿਨੇ ਵਾਲਾ ਸਾਡਾ ਲਾਂਗਰੀ ਸੀ ਤੇ ਏਸ ਕਾ ਨਾਉਂ ਚਤਰ ਦਾਸ ਸੀ। ਇਹ ਸਿਖ ਕਾਹਲੇ ਸੁਭਾ ਦਾ, ਜ਼ਿਆਦਾ ਬੋਲਦਾ ਤੇ ਸਿਖਾਂ ਨੂੰ ਝਈਆਂ ਲੈ ਲੈ ਪੈਂਦਾ ਸੀ। ਇਹ ਇਸ ਕਾ ਸੁਭਾਉ ਬਣ ਚੁਕਾ ਥਾ। ਏਕ ਦਿਹੁੰ ਏਕ ਸਿਖ ਨੇ ਇਸ ਸੇ ਪ੍ਰਸ਼ਾਦਾ ਮਾਂਗਾ, ਇਹ ਆਪਣੇ ਸੁਭਾ ਅਨੁਸਾਰ ਇਸੇ ਝਈ ਲੈ ਕੇ ਪਿਆ। ਕਹਨੇ ਲਾਗਾ, ਅਜੇ ਰੋਟ ਨਾਹੀ ਪਾਕਾ, ਬਹਿ ਜਾ ਰੋਟੀ ਤੁਝੇ ਮਿਲ ਜਾਏਗੀ। ਸਿਖ ਸਹਿਤ ਨਿੰਮਰਤਾ ਬੋਲਾ, ਭਾਈ ਲਾਂਗਰੀਆ! ਤੂੰ ਗੁਰੂ ਕਾ ਸੇਵਾਦਾਰ ਹੈਂ, ਪ੍ਰਸ਼ਾਦਾ ਦੇਨਾਂ ਤਾਂ ਦਰ ਕਿਨਾਰ ਰਿਹਾ, ਤੂੰ ਕਊਏ ਕੀ ਤਰਹ ਝਈਆਂ ਲੈ ਕੇ ਕਿਉਂ ਪੈਂਦਾ ਹੈਂ, ਤੇਰੇ ਸੇ ਸ਼ਾਂਤੀ ਹੋਨੀ ਚਾਹੀਏ। ਚਤਰੂ ਨੇ ਸਿਖ ਕੇ ਬਚਨ ਤੇ ਕਊਏ ਕਾ ਜਨਮ ਪਾਇਆ ਹੈ—ਆਜ ਅਸੀਂ ਏਸ ਕਾ ਉਧਾਰ ਕਰਨੇ ਇਸ ਢਾਬ ਕੇ ਕਿਨਾਰੇ ਫਲਾਹੀ ਨੀਚੇ ਆਏ ਹਾਂ।

ਇਸੀ ਫਲਾਹੀ ਕੇ ਸਮੀਪ ਏਕ ਬਰਮੀ ਥੀ ਜਿਸ ਮੇਂ ਏਕ ਫਨੀਅਰ ਸਾਂਪ ਨਿਕਲਾ। ਗੁਰੂ ਜੀ ਇਸੇ ਦੇਖ ਮੁਸਕਰਾਏ। ਬਚਨ ਹੋਆ, ਈਸ਼ਰ ਚੰਦਾ! ਤੂੰ ਭੀ ਆਇ ਗਿਆ ਹੈਂ। ਸਾਂਪ ਨੇ ਗੁਰੂ ਜੀ ਤਰਫ ਅਪਨਾ ਤੀਨ ਦਫਾ ਸਿਰ ਨੀਵਾਂ ਕੀਆ, ਆਗੇ ਸੇ ਸਤਿਗੁਰਾਂ ਕਹਾ ਕਿ ਚਤਰੂ ਕੀ ਤਰਹ ਆਜ ਤੇਰਾ ਵੀ ਉਧਾਰ ਕਰਤੇ ਹਾਂ, ਤਿਆਰ ਹੋ ਜਾ। ਸਾਂਪ ਨੇ ਆਪਨਾ ਫਣ ਉਚਾ ਕੀਆ। ਸਤਿਗੁਰਾਂ ਤੀਰ ਮਾਰਾ, ਸਾਂਪ ਤੀਰ ਕੇ ਲਾਗਨੇ ਸੇ ਪਾਰ ਬੋਲਾ। ਫੇਰ ਸਿਰ ਨਹੀਂ ਹਿਲਾਇਆ। ਸਿਖਾਂ ਪੂਛਾ ਇਹ ਸਰਪ ਕੀ ਜੂਨੇ ਪਿਆ ਕਉਨ ਥਾ? ਸਤਿਗੁਰਾਂ ਕਹਾ, ਇਹ ਵੀ ਸਾਡਾ ਮਸੰਦ ਤੇ ਇਹ ਵਡਾ ਅਹੰਕਾਰੀ ਸੀ। ਇਹ ਕਿਸੇ ਛੋਟੇ ਵਡੇ ਕਾ ਸਤਿਕਾਰ ਨਹੀਂ ਸੀ ਕਰਦਾ। ਆਜ ਅਸਾਂ ਇਸ ਕਾ ਵੀ ਉਧਾਰ ਕੀਆ ਹੈ। ਗੁਰੂ ਜੀ ਨੇ ਗਾਉਂ ਸੇ ਪ੍ਰਸਾਦ ਮੰਗਵਾਇ ਖਲੋ ਹੋਇ ਅਰਦਾਸ ਕੀ, ਉਪਰੰਤ ਭਾਈ ਮਾਨ ਸਿੰਘ ਸੇ ਕਹਿ

ਫਲਾਹੀ ਕੇ ਨਜ਼ਦੀਕ ਗੜ੍ਹਾ[1] ਨਿਕਲਵਾਇ ਕੇ ਇਨ ਦੋਨੋਂ ਕੋ ਦਬਾਇ ਦੀਆ । 95 ।

## 96. ਸਾਖੀ ਬੱਗ ਸਰ ਜੱਸੀ ਗਾਮ ਕੀ ਚਾਲੀ

ਬਾਦ ਮੇਂ ਗੁਰੂ ਜੀ ਕਾਲ ਝਿਰਾਣੀ ਸੇ ਚਲ ਰਾਸਤੇ ਮੇਂ ਫਰੀਦਕੋਟ ਆਦਿ ਨਗਰਾਂ ਥੀਂ ਹੋਤੇ ਹੂਏ ਬਾਂਡੀ ਗਾਉਂ ਕੇ ਬਾਹਰ ਏਕ ਟਿੱਬੇ ਕੇ ਉਪਰ ਜਾਇ ਡੇਰਾ ਕੀਆ । ਇਸ ਗਾਉਂ ਮੇਂ ਦੇਸਾ ਸਿੰਘ ਨਾਮ ਕਾ ਤਖਣੇਟਾ ਸਿਖ ਰਹਿਤਾ ਸੀ । ਇਹ ਆਪਣੀ ਸਵਾਣੀ ਕੋ ਗੈਲ ਲੈ ਗੁਰੂ ਜੀ ਕੇ ਦਰਸ਼ਨ ਪਾਨੇ ਆਇਆ । ਗੁਰੂ ਜੀ ਨੇ ਪੂਛਾ, ਸਿਖਾ ! ਅਨੰਦ ਹੈਂ ? ਇਸ ਖਾਂਡੇ ਕੀ ਪਾਹੁਲ ਅਨੰਦਪੁਰ ਮੇਂ ਸਤਿਗੁਰਾਂ ਕੇ ਦਸਤਿ ਮੁਬਾਰਕ[2] ਸੇ ਲਈ ਸੀ । ਇਸ ਕੇ ਪੀਛੇ ਸਭ ਨਗਰਵਾਸੀ, ਜ਼ੋਕ-ਦਰ-ਜ਼ੋਕ ਦਰਸ਼ਨ ਪਾਨੇ ਆਏ, ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ । ਨਗਰੀ ਮੇਂ ਬੜਾ ਕੌਤੂਹਲ ਹੋਆ । ਕਾਈ ਕਿਸੀ ਭਾਵਨਾਂ ਵਾਲਾ, ਕਾਈ ਕਿਸੀ ਸ਼ਰਧਾ ਸੇ ਦਰਸ਼ਨ ਪਾਨੇ ਆਇਆ । ਗੁਰੂ ਜੀ ਨੇ ਸਭ ਕੀ ਮਨੋਕਾਮਨਾਵਾਂ ਪੂਰਨ ਕੀ । ਅਗਲੇ ਦਿਵਸ ਮਾਘ ਸੁਦੀ ਏਕਮ ਸ਼ੁਕਰਵਾਰ ਕੇ ਦਿਹੁ ਗਾਉਂ ਸੇ ਤਉੜਿਆਂ ਕੇ ਤਉੜੇ ਦੂਧ ਆਇਆ ; ਸਤਿਗੁਰਾਂ ਕੜਾਹੇ ਚਢਾਇ ਤਸਮਈ ਤਿਆਰ ਕਰਵਾਈ । ਕੁਣਕਾ ਪ੍ਰਸਾਦ ਤਰੋ ਤਰੀ ਤਿਆਰ ਹੂਆ । ਗੁਰੂ ਜੀ ਨੇ ਸਿਖ ਫਕੀਰ ਸਭ ਕੋ ਭੋਜਨ ਦੀਆ, ਕਿਸੀ ਬਾਤ ਕੀ ਕਮੀ ਨਾ ਰਹੀ । ਪਿਛਲੇ ਪਹਿਰ ਬਾਂਡੀ ਨਗਰੀ ਸੇ ਤਿਆਰੀ ਹੋਈ, ਦੇਸਾ ਸਿੰਘ ਪਾਂਚ ਰੁਪਏ ਰੋਜੇ ਤੇ ਰਾਖ ਆਇ ਮਸਤਕ ਟੇਕਾ । ਸਤਿਗੁਰਾਂ ਪਾਸ ਬਹਾਇ ਥਾਪਨਾ ਦਈ । ਬਚਨ ਹੋਆ ਸਿਖਾ ! ਸ੍ਰੀ ਵਾਹਿਗੁਰੂ ਕਾ ਸਿਮਰਨ ਕਰਨਾ, ਅੱਠੇ ਪਹਿਰ ਗੁਰੂ ਗੁਰੂ ਜਪਨਾਂ, ਅੰਨ ਧਨ ਕਿਸੇ ਵਸਤੂ ਕੀ ਕਮੀ ਨਾ ਆਏਗੀ ।

ਚਾਰ ਘਰੀ ਦਿਹੁੰ ਖਲੇ ਬਾਂਡੀ ਗਾਮ ਸੇ ਕੂਚ ਹੂਆ । ਸਨੇ ਸਨੇ ਮਾਰਗ ਕਾ ਪੰਧ ਮੁਕਾਇ ਜੱਸੀ ਨਗਰੀ ਮੇਂ ਬਾਹਰ ਸਵੇਤ ਸਰ ਤਾਲ ਕੇ ਕਿਨਾਰੇ ਜਾਇ ਡੇਰਾ ਕੀਆ । ਸਿਖ ਸੰਗਤਾਂ ਗੁਰੂ ਜੀ ਕਾ ਆਨਾਂ ਸੁਨ ਆਗੇ ਪੀਛੇ ਸਭ ਨਗਰ ਵਾਸੀ ਦਰਸ਼ਨ ਪਾਨੇ ਆਏ । ਸਭਨਾਂ ਆਪੋ ਆਪਣੀ ਭੇਟਾ ਚਾੜ੍ਹੀ । ਸੰਗਤ ਮੇਂ ਸੇ ਭਾਈ ਮਿੱਤ ਸਿੰਘ ਨੇ ਖਲੇ ਹੋਇ ਅਰਦਾਸ ਕੀ, ਮਹਾਰਾਜ ! ਤੁਸੀਂ ਡੇਰਾ ਮੇਰੀ ਹਵੇਲੀ ਮੇਂ ਕਰੀਏ । ਗੁਰੂ ਜੀ ਨੇ ਸਿਖ ਕੀ ਸ਼ਰਧਾ ਦੇਖ ਡੇਰਾ ਇਸ ਕੀ ਹਵੇਲੀ ਮੇਂ ਜਾਇ ਲਾਇਆ । ਇਸ ਨੇ ਗੁਰੂ ਜੀ ਕੇ ਆਇਆਂ ਕਾ ਬਹੁਤ ਸ਼ਰਧਾ ਭਾਉ ਕੀਆ । ਅਗਲੇ ਦਿਵਸ ਸਵਾ ਪਹਿਰ ਦਿਹੁ ਚਢੇ ਸਤਿਗੁਰੂ ਸਵੇਤ ਸਰ ਤਾਲ ਕੇ ਕੰਢੇ ਜਾਇ ਭਾਈ ਮਾਨ ਸਿੰਘ ਆਦਿ ਪਾਂਚ ਸਿਖਾਂ ਸਣੇ ਘੋੜ ਅਸਵਾਰ ਹੋਇ ਤਲਾਉ ਮੇਂ ਠਿੱਲ੍ਹ ਕੇ ਅਗਲੇ ਕਿਨਾਰੇ ਜਾਇ ਨਿਕਲੇ । ਸਤਿਗੁਰਾਂ ਕੇ ਬਸਤਰ ਪਾਂਚ ਸਿਖਾਂ ਸਮੇਤ ਜੋ ਸੁਰਮਈ ਰਾਂਗ ਕੇ ਪਹਿਨੇ ਹੂਏ ਥੇ, ਸਾਰੇ ਸਫੈਦ ਹੋਇ ਗਏ । ਕੇਵਲ ਸਿਰਾਂ ਦੀਆਂ ਦਸਤਾਰਾਂ ਸੁਰਮਈ ਰਹਿ ਗਈਆਂ । ਗੁਰੂ ਜੀ ਕਾ ਘੋੜਾ ਜੋ ਮੁਸ਼ਕੀ ਰਾਂਗ ਕਾ ਥਾ, ਸਫੈਦ ਹੋਇ ਗਿਆ । ਕੇਵਲ ਸਿਰ ਕਾ ਰਾਂਗ ਇਸ ਕਾ ਮੁਸ਼ਕੀ ਹੀ ਰਹਾ । ਬਚਨ ਹੋਆ, ਭਾਈ ਸਿਖੋ ! ਅਸਾਂ ਤੁਸਾਂ ਕੀ ਲਈ ਸੀਸ ਕਾ ਬਾਣਾਂ ਸੁਰਮਈ –ਜੋ ਸਰਗੁਨ ਸਰੂਪ ਸ੍ਰੀ ਮਹਾਂਕਾਲ ਜੀ ਸੇ ਲੈ ਕੇ ਦੀਆ ਹੈ, ਇਸੇ ਲਈ ਇਹ ਸੁਰਮਈ ਰਹਾ, ਸਫ਼ੈਦ ਨਹੀਂ ਹੂਆ । ਜਬ ਤੀਕ ਤੁਸਾਂ ਇਸ ਬਾਣੇ ਕੀ ਲਾਜ ਪਾਲੋਗੇ, ਆਪ ਕੀ ਹਰ ਮੈਦਾਨ ਮੇਂ ਫਤੇ ਹੋਏਗੀ ਤੇ ਕਿਸੀ

1. ਟੋਆ 2. ਪਵਿਤਰ ਹੱਥਾਂ ਤੋਂ

ਵਸਤੂ ਕੀ ਕਮੀ ਨਹੀਂ ਆਏਗੀ ।

ਭਾਈ ਸਿਖੋ ! ਇਹ ਤਾਲ ਸਤਿਜੁਗੀ ਹੈ, ਯਹਾਂ ਇਸ ਕੇ ਕਿਨਾਰੇ ਪ੍ਰਿਥਮੇਂ ਸ੍ਰੀ ਵਾਸਦੇਵ ਜੀ ਨੇ ਇਸਨਾਨ ਪਾਇਆ ਥਾ, ਤ੍ਰੇਤੇ ਜੁਗ ਮੇਂ ਸ੍ਰੀ ਰਾਮਚੰਦਰ ਮਹਾਰਾਜ ਠਹਿਰੇ ਥੇ । ਉਨ ਕੇ ਨ੍ਹਾਨੇ ਸੇ ਪੀਲੇ ਰਾਂਗ ਕੇ ਬਸਤਰ ਸਫੈਦ ਹੋਇ ਗਏ ਥੇ, ਉਨ੍ਹਾਂ ਸ੍ਰੀ ਮੁਖ ਥੀਂ ਏਸ ਤਾਲ ਕਾ ਨਾਉਂ ਸਵੇਤ ਸਰ ਰਾਖਾ । ਅਸੀਂ ਆਜ ਇਸ ਕਾ ਨਾਉਂ 'ਬਗ ਸਰ' ਰਾਖਤੇ ਹਾਂ । ਸਾਡੇ ਸੁਰਮਈ ਰਾਂਗ ਕੇ ਬਸਤਰ ਤੁਸਾਂ ਕੇ ਦੇਖਤੇ ਬੱਗੇ ਹੋਇ ਗਏ ਹੈਨ ! ਆਜ ਮਾਘ ਸੁਦੀ ਏਕਮ ਕਾ ਦਿਹੁੰ ਹੈ, ਜੋ ਸਿਖ ਸਿਖਨੀ ਸ਼ੁੱਧ ਮਨ ਹੋਇ ਹਰ ਮਹੀਨੇ ਇਸ ਦਿਹੁੰ ਏਸ ਤਾਲ ਮੇ ਇਸਨਾਨ ਕਰੇਗਾ—ਉਸ ਕਾ ਮਨ ਸਾਫ ਤੇ ਸ਼ੁਧ ਹੋਇ ਜਾਏਗਾ । ਸਤਿਗੁਰਾਂ ਕਹਾ, ਮਾਨ ਸਿੰਘਾ ! ਹਮਾਰੇ ਸੂੱਕੇ ਹੂਏ ਬਸਤਰ ਲੈ ਆਈਏ । ਬਚਨ ਪਾਇ ਭਾਈ ਮਾਨ ਸਿੰਘ ਲੈ ਆਇਆ । ਅਗਲੇ ਦਿਵਸ ਮਾਘ ਸੁਦੀ ਦੂਜ ਕੇ ਦਿਹੁੰ ਮੱਖਨਸ਼ਾਹੀਆ ਵਣਜਾਰਾ ਸਿਖ ਭਾਈ ਲਾਲ ਸਿੰਘ[1] ਥੈਲਾਂ ਤੇ ਗੁੜ ਕੀਆਂ ਗੋਣਾਂ ਭਰੀ ਲਈ ਜਾਇ ਰਹਾ ਥਾ । ਇਹ ਗੁਰੂ ਜੀ ਕੇ ਲਗੇ ਦੀਵਾਨ ਮੇਂ ਆਇ ਹਾਜ਼ਰ ਹੂਆ । ਇਸ ਕੇ ਪਾਸ ਤੀਸ ਮਣ ਗੁੜ ਥਾ ਜਿਸ ਮੇਂ ਇਸੇ ਪਹਿਲੇ ਗੁਰੂ ਕੀ ਨਿਮਿਤ ਦਸਵੰਧ ਨਿਕਾਲਾ ਹੂਆ ਥਾ, ਗੈਲ ਲੈ ਗੁਰੂ ਜੀ ਕੀ ਆਇ ਭੇਟਾ ਕੀਆ । ਗੁਰੂ ਜੀ ਬਨਜਾਰੇ ਤੇ ਬੜੇ ਪ੍ਰਸੰਨ ਹੂਏ, ਪਾਸ ਬਹਾਇ ਇਸ ਸੇ ਕੁਸ਼ਲਤਾ ਪੂਛੀ । ਇਸ ਦਿਹੁੰ ਸਤਿਗੁਰਾਂ ਲੰਗਰ ਮੇਂ ਗੁੜ ਹੀ ਵਰਤਾਇਆ, ਸਿੱਖ ਸੰਗਤਾਂ ਸਿੱਖ ਕੀ ਭਾਵਨਾ ਕੋ ਦੇਖ ਬੜੀਆਂ ਪ੍ਰਸੰਨ ਹੋਈਆਂ । 96 ।

## 97. ਸਾਖੀ ਪੱਕੇ ਗਾਉਂ ਮੇਂ ਜੰਡ ਕੇ ਕੀਲੇ ਹਰੇ ਕਰਨੇ ਕੀ ਚਾਲੀ

ਗੁਰੂ ਜੀ ਪਾਂਚ ਦਿਵਸ ਜੱਸੀ ਨਗਰੀ ਮੇਂ ਨਿਵਾਸ ਰਾਖ ਅਗਲੇ ਦਿਹੁੰ ਮਾਘ ਸੁਦੀ ਛਟ ਬੁਧਵਾਰ ਕੇ ਦਿਵਸ ਭਾਈ ਮਨਸਾ ਸਿੰਘ ਆਦਿ ਸਿੱਖਾਂ ਕੇ ਗੈਲ ਪੱਕੇ ਗਾਉਂ ਮੇਂ ਪਹੁੰਚ ਕੇ ਏਕ ਹਵੇਲੀ ਮੇਂ ਜਾਇ ਡੇਰਾ ਕੀਆ । ਨਗਰੀ ਕਿਆਂ ਸਿੱਖਾਂ ਤਰਖਾਣ ਸੇ ਜਾਂਡ ਕੇ ਕੀਲੇ ਬਨਵਾਇ, ਹਵੇਲੀ ਮੇਂ ਗਾਡ ਕੇ ਇਨ ਕੇ ਸਾਥ ਘੋੜੇ ਬੰਨ੍ਹਵਾਇ ਦੀਏ । ਗਾਮ-ਵਾਸੀ ਸਿੱਖਾਂ ਗੁਰੂ ਜੀ ਕੇ ਆਇਆਂ ਕਾ ਬੜਾ ਆਉ-ਭਗਤ ਕੀਆ । ਸਾਰੀ ਨਗਰੀ ਮੇਂ ਖੁਸ਼ੀ ਕੀ ਲਹਿਰ ਦੌੜ ਗਈ । ਸਾਰੇ ਗਾਮ ਵਾਸੀ ਏਕ-ਜ਼ਬਾਂ ਹੋਇ ਕੇ ਕਹਿ ਰਹੇ ਥੇ ਕਿ ਗੁਰੂ ਜੀ ਸਰਬ-ਸ਼ਕਤੀਮਾਨ ਹੈਂ, ਜਿਨ੍ਹਾਂ ਜੱਸੀ ਗਾਉਂ ਮੇਂ ਪ੍ਰਤੱਖ ਚਮਤਕਾਰ ਦਿਖਾਇਆ ਹੈ । ਇਨ ਮੇਂ ਸੇ ਏਕ ਮਨਚਲਾ ਸਜਨ ਬੋਲ ਉਠਾ, ਜੇ ਜੱਸੀ ਵਾਲਾ ਵਾਕਿਆ ਠੀਕ ਹੈ ਤਾਂ ਇਥੇ ਪੱਕੇ ਨਗਰ ਮੇਂ ਵੀ ਕਾਈ ਚਮਤਕਾਰ ਦਿਖਾਏਂ । ਇਹ ਜੋ ਜਾਂਡੇ ਕੇ ਕੀਲੇ ਜਿਨ ਕੇ ਗੈਲ ਗੁਰੂ ਕੇ ਘੋੜੇ ਬਾਂਧੇ ਹੂਏ ਹੈਂ, ਇਹ ਹਰੇ ਹੋਇ ਕੇ ਸ਼ਾਖਾਂ ਕਾਢ ਆਣ ਤਾਂ ਹਮ ਠੀਕ ਮਾਨੇਂਗੇ । ਰਾਤਰੀ ਬਿਤੀਤ ਹੋਇ ਗਈ, ਅਗਲੇ ਦਿਵਸ ਏਕ ਕਿੱਲੇ ਮੇਂ ਪਾਂਚ ਲਗਰਾਂ ਤਾਜ਼ੀਆਂ ਫੁਟ ਕੇ ਬਾਹਰ ਆਇ ਗਈਆਂ, ਨਗਰ ਵਾਸੀ ਸਭ ਨੇ ਦੇਖੀਆਂ । ਭਾਈ ਮਾਨ ਸਿੰਘ ਨੇ ਇਹ ਲਗਰਾਂ ਦੇਖ ਮਹਾਰਾਜ ਸੇ ਜਾਇ ਬੇਨਤੀ ਕੀ, ਜੀ ਸੱਚੇ ਪਾਤਸ਼ਾਹ ! ਹੋਰ ਕੀਲੇ ਤੋ ਐਵੇਂ ਜਿਵੇਂ ਹੈ ਪਰ ਜਿਸ ਕੀਲੇ ਸੇ ਆਪ ਕਾ

1. ਇਹ ਮੱਖਣਸ਼ਾਹ ਲੁਬਾਣੇ ਦਾ ਪੁੱਤਰ ਸੀ ।

ਅਰਾਕੀ ਬਾਂਧਾ ਹੈ ਉਸ ਕਿੱਲੇ ਮੇਂ ਸੇ ਪਾਂਚ ਲੇਗਰਾਂ ਫੂਟ ਕੇ ਬਾਹਰ ਆਈਆਂ ਹੋਈਆਂ ਹਨ। ਗੁਰੂ ਜੀ ਮੁਸਕਰਾਏ, ਬੋਲੇ—ਮਾਨ ਸਿੰਘਾ ! ਸਾਮ੍ਹੇ ਖਲੇ ਸਿੱਖ ਸੇ ਪੂਛੀਏ, ਇਹ ਕੀਲੇ ਮੇਂ ਸੇ ਪਾਂਚ ਲਗਰਾਂ ਦੇ ਨਿਕਲਨ ਦਾ ਕਾਰਨ ਬਤਿਲਾਏਗਾ। ਸਤਿਗੁਰਾਂ ਕਾ ਇਹ ਵਾਕ ਸੁਣ ਕੇ ਸਾਮ੍ਹੇ ਖਲੇ ਸਿੱਖ ਨੇ ਚਰਨੋਂ ਮੇਂ ਡਿਗ ਅਪਨੀ ਭੂਲ ਬਖਸ਼ਾਈ।

ਗੁਰੂ ਜੀ ਨੇ ਸੰਗਤ ਕੀ ਤਰਫ ਦੇਖਾ, ਬਚਨ ਹੋਆ, ਭਾਈ ਸਿੱਖੋ ! ਜਿਹੜਾ ਜੱਸੀ ਚਮਤਕਾਰ ਹੂਆ ਹੈ, ਉਹ ਉਸ ਕਰਤਾ ਕੀ ਰਜ਼ਾਇ ਮੇਂ ਹੂਆ ਥਾ, ਹਮੇ ਕਾਈ ਨਹੀਂ ਦਿਖਾਇਆ। ਸਤਿਗੁਰਾਂ ਕਹਾ—ਭਾਈ ਸਿੱਖੋ ! ਆਗੇ ਸੇ ਭੂਲ ਕੇ ਵੀ ਕਿਸੇ ਗੁਰੂ ਪੀਰ ਸੇ ਕਰਾਮਾਤ ਨਹੀਂ ਮਾਂਗਨਾ, ਕਰਾਮਾਤ ਨਾਉਂ ਕਹਿਰ ਕਾ ਹੈ, ਕਹਿਰ ਵਰਤ ਜਾਇ, ਫਿਰ ਉਸ ਕਾ ਹਟਨਾ ਮੁਸ਼ਕਲ ਹੋਇ ਜਾਤਾ ਹੈ। ਇਹ ਜੋ ਕੀਲਾ ਹਰਾ ਹੋਇ ਗਿਆ ਹੈ, ਇਹ ਵੀ ਉਸ ਮਹਾਂ ਕਾਲ ਕੀ ਰਜਾਇ ਮੇਂ ਹੂਆ ਹੈ, ਅਸਾਂ ਯਹਾਂ ਵੀ ਕਾਈ ਕਰਾਮਾਤ ਨਹੀਂ ਦਿਖਾਈ ! ਇਹ ਅਸਾਂ ਕੇ ਆਇਆਂ ਕੀ ਹਮੇਸ਼ਾਂ ਯਾਦ ਕਾਇਮ ਰਹੇਗੀ। ਯਹਾਂ ਗੁਰੂ ਕਾ ਅਸਥਾਨ ਬਨੇਗਾ, ਨਗਾਰੇ ਵੱਜਣਗੇ, ਸਿੱਖ ਸੰਗਤਾਂ ਦੂਰ-ਦੁਰਾਡੇ ਸੇ ਦਰਸ਼ਨ ਪਾਨੇ ਆਏਂਗੀਆਂ। 97।

## 98. ਸਾਖੀ ਲੱਖੀ ਜੰਗਲ ਦੇਸ ਸਾਬੋ ਕੀ ਤਲਵੰਡੀ ਜਾਨੇ ਕੀ ਚਾਲੀ

ਉਧਰ ਸਾਬੋ ਕੀ ਤਲਵੰਡੀ ਮੇਂ ਬੀਬੀ ਕਪੂਰੋ ਸਤਿਗੁਰਾਂ ਕੋ ਖਿਨ ਖਿਨ ਯਾਦ ਕਰ ਰਹੀ ਸੀ, ਰਾਇ ਡੱਲੇ ਕਾ ਪੈਗਾਮ ਲੈ ਕੇ ਏਕ ਸਾਂਢਨੀ ਸਵਾਰ ਪੱਕੇ ਗਾਮ ਮੇਂ ਆਇਆ। ਇਸ ਰਾਇ ਡੱਲੇ ਕੀ ਭੇਜੀ ਪਾਤੀ ਗੁਰ ਚਰਨਾਂ ਮੇਂ ਲਾਇ ਰਾਖੀ ਜਿਸੇ ਖੋਲ੍ਹ ਕੇ ਵਾਚਾ। ਗੁਰੂ ਜੀ ਨੇ ਵਾਪਸੀ ਇਸੇ ਲਿਖ ਕੇ ਦੀਆ ਕਿ ਅਸੀਂ ਜਲਦੀ ਸਾਬੋ ਕੀ ਤਲਵੰਡੀ ਆਇ ਰਹੇ ਹਾਂ। ਦੋਇ ਦਿਵਸ ਸਤਿਗੁਰੂ ਜੀ ਪੱਕੇ ਨਗਰ ਨਿਵਾਸ ਕਰ ਕੇ ਅਗਲੇ ਦਿਹੁੰ ਆਗੇ ਜਾਨੇ ਕੀ ਤਿਆਰੀ ਕੀ, ਸਨੇ ਸਨੇ ਕਈ ਏਕ ਨਗਰਾਂ ਮੇਂ ਨਾਮ ਦਾਨ ਕਾ ਉਪਦੇਸ ਦੇਤੇ ਸਾਬੋ ਕੀ ਤਲਵੰਡੀ ਕੇ ਨਜ਼ਦੀਕ ਜਾਇ ਪਹੁੰਚੇ। ਮਾਘ ਮਾਸੇ ਸੁਦੀ ਚੌਦਸ ਵੀਰਵਾਰ ਕੇ ਦਿਹੁੰ ਇਲਾਕਾ ਲੱਖੀ ਜੰਗਲ ਕੇ ਗਾਉਂ ਮੇਂ ਅਪਨੇ ਸਾਦਿਕ ਸਿੱਖ ਰਾਇ ਡੱਲੇ ਕੋ ਜਾਇ ਦਰਸ਼ਨ ਦੀਆ। ਪ੍ਰਿਥਮੇਂ ਇਹ ਗੁਰੂ ਤੇਗ ਬਹਾਦਰ ਜੀ ਕੇ ਅਸਥਾਨ ਤੇ ਜਾਇ ਖਲੇ ਹੂਏ, ਅਰਾਕੀ ਸੇ ਉਤਰ ਮੰਜੀ ਸਾਹਿਬ ਕੋ ਤੀਰ ਸੇ ਮਸਤਕ ਟੇਕਾ।

ਭਾਈ ਮਾਨ ਸਿੰਘ ਕੋ ਨਿਕਟ ਬੁਲਾਇ ਬਚਨ ਹੂਆ—ਭਾਈ ਸਿੱਖਾ ! ਪੰਚਾਂਮ੍ਰਿਤ ਤਿਆਰ ਕਰਾਨਾ ਹੈ—ਗਾਉਂ ਸੇ ਜਾਇ ਰਸਦ ਲੈ ਆਈਏ। ਉਪਰੰਤ ਪ੍ਰੋਹਤ ਦਯਾ ਸਿੰਘ ਸੇ ਬਚਨ ਹੋਆ—ਭਾਈ ਸਿੱਖਾ ! ਮੰਜੀ ਸਾਹਿਬ ਕੇ ਗੈਲ ਲਗਤੀ ਬਰਮੀ ਇਸੇ ਉਪਰ ਸੇ ਸਾਫ ਕੀਆ ਜਾਏ ਅਸਾਂ ਯਹਾਂ ਕਮਰਕਸਾ ਖੋਲ੍ਹਨਾ ਹੈ, ਸਾਡਾ ਅਜੇ ਆਗੇ ਜਾਨੇ ਕਾ ਬੀਚਾਰ ਨਹੀਂ। ਭਾਈ ਦਯਾ ਸਿੰਘ, ਧਰਮ ਸਿੰਘ ਕੋ ਅਹਿਮਦ ਨਗਰ ਗਿਆਂ ਏਕ ਮਾਂਹ ਕਾ ਅਰਸਾ ਹੋਇ ਚੁਕਾ ਹੈ, ਉਨ ਕਾ ਇੰਤਜ਼ਾਰ ਇਸੀ ਨਗਰੀ ਮੇ ਠਹਿਰ ਕੇ ਕਰਨਾ ਹੈ। ਸਿੱਖਾਂ ਗੁਰੂ ਜੀ ਕਾ ਹੁਕਮ ਪਾਇ ਬਰਮੀ ਕੋ ਸਾਫ਼ ਕਰ ਕੇ ਉਪਰ ਬਿਛਾਉਣਾ ਬਿਛਾਇ ਦੀਆ, ਕਮਰਕਸਾ ਖੋਲ੍ਹ ਕੇ ਸ਼ਸਤਰ ਰਾਖ, ਆਸਨ ਕੀਆ। ਭਾਈ ਸਿੱਖੋ ! ਇਹ ਤਾਂ

ਅਨੰਦਪੁਰੀ ਦਮਦਮਾਂ ਹੈ, ਅਸਾਂ ਆਜ ਏਸ ਅਸਥਾਨ ਕਾ ਨਾਉਂ ਦਮਦਮਾ ਰਾਖਾ ਹੈ। ਰਾਇ ਡੱਲੇ ਹਾਥ ਬਾਂਧ ਬੇਨਤੀ ਕੀ ਜੀ ਮਹਾਰਾਜ ! ਇਹ ਤਾਂ ਆਪ ਕੇ ਚੋਜ ਹਨ, ਏਸ ਥਾਂ ਕੋ ਵੀ ਭਾਗ ਲਗਨਾ ਸੀ। ਰਾਇ ਡੱਲੇ ਬੇਨਤੀ ਕੀ —ਜੀ ਮਹਾਰਾਜ ! ਏਸ ਬਰਮੀ ਤੇ ਸਾਰੇ ਸਿੱਖ ਨਹੀਂ ਆਇ ਸਕਤੇ, ਤੁਸੀਂ ਡੇਰਾ ਅੰਦਰ ਕਿਲੇ ਮੇਂ ਲਾਓ, ਠੀਕ ਰਹੇਗਾ। ਗੁਰੂ ਜੀ ਬੋਲੇ – ਰਾਇ ਡੱਲਾ ਅੰਦਰ ਕਿਲੇ ਕੇ ਡੇਰਾ ਠੀਕ ਨਹੀਂ, ਵਹਾਂ ਆਪ ਕੇ ਜਨਾਨੇ ਹੈਂ, ਅਸਾਂ ਕੁਝ ਸਮਾਂ ਤੇਰੇ ਪਾਸ ਠਹਿਰਨਾਂ ਹੈ, ਫੇਰ ਚਲੇ ਜਾਨਾ ਹੈ। ਸਾਡਾ ਡੇਰਾ ਬਾਹਰ ਹੀ ਠੀਕ ਰਹੇਗਾ, ਜਿਹੜੇ ਸਿੱਖ ਬਰਮੀ ਤੇ ਨਹੀਂ ਆ ਸਕਨਗੇ ਉਨ੍ਹਾਂ ਕੇ ਤੰਬੂ ਬਰਮੀ ਕੇ ਗੈਲ ਨੀਚੇ ਲਗਵਾ ਦਿਆਂਗੇ। ਖੁਲਾਸੇ ਸਿੱਖਾਂ ਕਾ ਲੰਗਰ ਦੋ ਵੇਲੇ ਰਾਇ ਕੇ ਘਰ ਹੋਨੇ ਲਾਗਾ, ਬਾਕੀ ਬਿਬੇਕੀ ਸਿੰਘ ਖੁਦ ਤਿਆਰ ਕਰਨੇ ਲਾਗੇ। 98।

## 99. ਸਾਖੀ ਮਾਤਾ ਸੁੰਦਰ-ਸਰੂਪ ਤੇ ਮਾਤਾ ਸਾਹਿਬ ਕੌਰ ਕੋ ਦਿਹਲੀ ਸੇ ਮੰਗਾਨੇ ਕੀ ਚਾਲੀ

ਏਕ ਦਿਹੁੰ ਰਾਇ ਡੱਲੇ ਹਾਥ ਬਾਂਧ ਬੇਨਤੀ ਕੀ, ਮਹਾਰਾਜ ! ਤੁਹਾਡੇ ਦਰ ਕੀ ਸੇਵਕਨ ਮੇਰੀ ਪਤਨੀ ਕਪੂਰੋ ਕਈ ਬਾਰ ਕਹਿ ਚੁਕੀ ਹੈ ਕਿ ਤੁਸੀਂ ਚਰਨ ਅੰਦਰ ਮਹਿਲਾਂ ਵਿਚ ਪਾਓ। ਸੋ ਆਜ ਕਿਲੇ ਬੀਚ ਜਾਨੇ ਕੀ ਕ੍ਰਿਪਾਲਤਾ ਕਰੀਏ। ਸਤਿਗੁਰੂ ਜੀ ਇਸ ਕੀ ਅਧੀਨਗੀ ਦੇਖ ਸਮੇਤ ਸਿੱਖਾਂ ਕਿਲੇ ਬੀਚ ਚਲੇ ਗਏ, ਰਾਇ ਡੱਲੇ ਕੀਆਂ ਸਵਾਣੀਆਂ ਨੇ ਮਸਤਕ ਟੇਕਾ। ਗੁਰੂ ਜੀ ਏਕ ਪਲੰਘ ਤੇ ਬਿਰਾਜਮਾਨ ਹੋਇ ਗਏ। ਗੁਰੂ ਜੀ ਨੇ ਰਾਇ ਸੇ ਕਹਾ, ਖੁਲਾਸੇ ਸਿੱਖ ਸੰਗਤ ਕਾ ਲੰਗਰ ਏਕ ਪਾਸੇ ਤੇ ਬਿਬੇਕੀ ਸਿੰਘਾਂ ਕਾ ਲੰਗਰ ਦੂਜੇ ਪਾਸੇ ਹੋਨਾ ਚਾਹੀਏ। ਰਾਇ ਨੇ ਬਚਨ ਮਾਨ ਇਸੀ ਤਰ੍ਹਾਂ ਕੀਆ। ਹਰ ਦੋ ਲੰਗਰਾਂ ਮੇਂ ਤ੍ਰਿਹਾਵਲ ਪ੍ਰਸਾਦ ਤੇ ਤਸਮਈ ਤਿਆਰ ਕਰਾਈ ਗਈ। ਗੁਰੂ ਜੀ ਸਮੇਤ ਸਾਰਿਆਂ ਸਿੱਖਾਂ ਭੋਜਨ ਪਾਇਆ। ਬੀਬੀ ਕਪੂਰੋ ਨੇ ਸਹਿਤ ਅਦਬ ਬੇਨਤੀ ਕੀ, ਮਹਾਰਾਜ ! ਬੜੀ ਮਾਤਾ ਜੀ ਤੇ ਚਾਰੇ ਸਾਹਿਬਜ਼ਾਦੇ ਗੁਰਪੁਰੀ ਪਧਾਰ ਚੁਕੇ ਹਨ—ਬਾਕੀ ਦੋਵੇਂ ਮਾਤਾਵਾਂ ਕਿੱਥੇ ਹਨ ? ਸਤਿਗੁਰਾਂ ਬੀਬੀ ਕਪੂਰੋ ਕੀ ਤਰਫ ਦੇਖਾ, ਬਚਨ ਹੋਆ, ਇਹ ਦੋਵੇਂ ਏਸ ਵੇਲੇ ਦਿਹਲੀ ਮੇਂ ਹੈਂ। ਬੀਬੀ ਕਪੂਰੋ ਨੇ ਕਹਾ, ਮਹਾਰਾਜ, ! ਉਨ੍ਹੈ ਇਥੇ ਬੁਲਾਨਾ ਚਾਹੀਏ। ਗੁਰੂ ਜੀ ਨੇ ਕਹਾ, ਜਿਵੇਂ ਤੁਸਾਂ ਕੀ ਰਜ਼ਾ। ਬੀਬੀ ਕਪੂਰੋ ਨੇ ਰਾਇ ਡੱਲੇ ਸੇ ਕਹ ਕੇ ਦੋਵੇਂ ਮਾਤਾਵਾਂ ਕੋ ਬੁਲਾਨੇ ਕਾ ਫੈਸਲਾ ਕਰ ਲੀਆ। ਅਗਲੇ ਦਿਹੁੰ ਰਾਇ ਡੱਲੇ ਨੇ ਸਾਂਢਨੀ-ਸਵਾਰ ਦਿਹਲੀ ਕੀ ਤਰਫ ਰਵਾਨਾ ਕੀਏ। ਇਹ ਦੋਵੇਂ ਦਿਹਲੀ ਮਾਤਾ ਸੁੰਦਰ ਸਰੂਪ ਤੇ ਮਾਤਾ ਸਾਹਿਬ ਕੌਰਾਂ ਕੇ ਅਸਥਾਨ ਤੇ ਜਾਇ ਪਹੁੰਚੇ। ਦੋਵੇਂ ਸੱਜਨ ਸਾਂਢਨੀਆਂ ਸੇ ਉਤਰ ਦੋਹਾਂ ਮਾਤਾਵਾਂ ਨੂੰ ਨਮਸਕਾਰ ਕਰ ਕੇ ਗੁਰੂ ਜੀ ਵਲੋਂ ਲਿਖੀ ਪਾਤੀ ਮਾਤਾ ਸੁੰਦਰ ਸਰੂਪ ਜੀ ਕੇ ਹਾਥ ਮੇਂ ਫੜਾਈ।

ਦੋਵੇਂ ਮਾਤਾ, ਭਾਈ ਸ਼ੀਹਾਂ ਸਿੰਘ ਤੇ ਸ਼ਹਿਰ ਦੀ ਸਿੱਖ ਸੰਗਤ ਕੋ ਗੈਲ ਲੈ ਦਿਲੀ ਸੇ ਸਾਬੋ ਕੀ ਤਲਵੰਡੀ ਕੋ ਤਿਆਰ ਹੋਈਆਂ। ਰਾਸਤੇ ਕਾ ਪੰਧ ਮੁਕਾਇ ਇਹ ਸਾਰੇ ਸਾਬੋ ਕੀ ਤਲਵੰਡੀ ਮੇਂ ਜਾਇ ਪਹੁੰਚੇ। ਮਾਤਾ ਸੁੰਦਰ ਸਰੂਪ ਕੌਰ ਤੇ ਮਾਤਾ ਸਾਹਿਬ ਕੌਰਾਂ ਦੋਵੇਂ ਨਮਸਕਾਰ ਕਰ ਕੇ ਸਤਿਗੁਰਾਂ ਗੈਲ ਬੈਠ ਗਈਆਂ। ਮਾਤਾ ਸੁੰਦਰ ਸਰੂਪ ਕੌਰ ਨੇ ਸਹਿਤ

ਅਧੀਨਗੀ ਗੁਰੂ ਜੀ ਸੇ ਪੂਛਾ, ਮਹਾਰਾਜ ! ਬੜੀ ਮਾਤਾ ਤੇ ਚਾਰੇ ਨਿਕੀਆਂ ਜਿੰਦਾਂ ਲਗੇ ਦਰਬਾਰ ਵਿਚ ਨਜ਼ਰ ਨਹੀਂ ਆ ਰਹੀਆਂ ਹਨ, ਉਹ ਕਿਥੇ ਹਨ ? ਸਤਿਗੁਰਾਂ ਕਿਹਾ, ਸੁੰਦਰੀ ! ਉਹ ਪੰਜੇ ਧਰਮ ਦੀ ਖਾਤਰ ਸ਼ਹੀਦੀਆਂ ਪਾਇ ਗਏ ਹਨ। ਇਹ ਸਭੋ ਕੁਝ ਉਸ ਮਹਾਂ ਕਾਲ ਦੇ ਭਾਣੇ ਬੀਚ ਹੋਆ ਹੈ। ਭਾਣੇ ਨੂੰ ਮੰਨਣਾ ਚਾਹੀਦਾ ਹੈ, ਬਡੇ ਅਵਤਾਰ, ਰਿਸ਼ੀ, ਮੁਨੀ ਭਾਣੇ ਨੂੰ ਮੰਨਦੇ ਆਏ ਹਨ, ਭਾਣਾ ਅਮਿੱਟ ਹੈ, ਇਹ ਮਿਟ ਨਹੀਂ ਸਕਤਾ। ਏਕ ਦਿਹੁੰ ਰਾਇ ਡੱਲੇ ਬੇਨਤੀ ਕਰ ਕੇ ਸਤਿਗੁਰਾਂ ਕੋ ਸਮੇਤ ਸਿਖਾਂ ਅਪਨੇ ਗ੍ਰਿਹ ਕਿਲੇ ਬੀਚ ਲੈ ਗਿਆ, ਬਿਬੇਕੀ ਤੇ ਖੁਲਾਸੇ ਸਿਖਾਂ ਕਾ ਲੰਗਰ ਤਿਆਰ ਕਰਾਇਆ। ਮਾਲ ਪੂੜੇ, ਕੁਣਕਾ ਤੇ ਤਸਮਈ ਤਰੋ ਤਰੀ ਸਿਖਾਂ ਕੋ ਛਕਾਈ, ਬੜੀਆਂ ਖੁਸ਼ੀਆਂ ਹੋਈਆਂ, ਕਾਈ ਦਕੀਕਾ ਬਾਕੀ ਨਾ ਛੋਰਾ। ਵਿਦਾਇਗੀ ਸਮੇਂ ਰਾਇ ਡੱਲੇ ਨੇ ਏਕ ਘੋੜਾ ਤੇ ਦੁਸ਼ਾਲੇ, ਇਕੋਤ੍ਰ ਸੌ ਦਮੜਾ ਰਾਖ ਕੇ ਭੇਟਾ ਕੀ, ਰਾਣੀਆਂ ਨੇ ਦੋਹਾਂ ਮਾਤਾਵਾਂ ਆਗੇ ਪੱਚੀ ਪੱਚੀ ਰੁਪਏ ਤਿਉਰਾਂ ਉਪਰ ਰਾਖ ਕੇ ਮਸਤਕ ਟੇਕਾ।

ਰਾਇ ਡੱਲਾ ਸਤਿਗੁਰਾਂ ਕੋ ਵਿਦਾਇਗੀ ਦੇ ਕੇ ਰੋਜ਼ਾਨਾ ਦੋ ਵੇਲੇ ਗੁਰੂ ਜੀ ਕਾ ਦਰਸ਼ਨ ਪਾਨੇ ਆਨੇ ਲਗਾ। ਸਤਿਗੁਰਾਂ ਕੇ ਸਾਬੋ ਕੀ ਤਲਵੰਡੀ ਆਇਆਂ ਸਵਾ ਦੋ ਕੁ ਮਹੀਨੇ ਕਾ ਅਰਸਾ ਹੋਇ ਗਿਆ ਥਾ, ਚੜ੍ਹਦੇ ਸਾਲ ਸਤਰਾਂ ਸੈ ਤ੍ਰੈਸਠ ਕੋ ਬੈਸਾਖੀ ਕਾ ਪੁਰਬ ਲਗਾ। ਸਿਖ ਸੰਗਤਾਂ ਚਾਰੋਂ ਦਿਸ਼ਾ ਕੀਆਂ ਹੁਮ ਹੁਮਾਇਕੇ ਦਰਸ਼ਨ ਪਾਨੈ ਆਈਆਂ, ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ। ਲੱਖੀ ਜੰਗਲ ਕਾ ਇਲਾਕਾ ਚਾਰੋਂ ਦਿਸ਼ਾ ਮੇਂ ਕਈ ਕੋਸਾਂ ਮੇਂ ਥਾ, ਇਸ ਕੀ ਰਾਜਧਾਨੀ ਸਾਬੋ ਕੀ ਤਲਵੰਡੀ ਮੇਂ ਸੀ। ਰਾਇ ਡੱਲਾ ਏਸ ਇਲਾਕੇ ਕਾ ਮੁਖ ਸਰਦਾਰ ਸੀ, ਇਹ ਰਾਜਧਾਨੀ ਸਿੱਧੀ ਮੁਲਤਾਨ ਕੇ ਅਧੀਨ ਤੇ ਇਹ ਜੰਗਲ ਦੇਸ ਮੇਂ ਮਾਨਾ ਹੂਆ ਏਕ ਇਲਾਕਾ ਸੀ। ਏਸ ਘਰ ਕੋ ਸਿਖੀ ਕੀ ਲਾਗ ਛੇਵੇਂ ਸਤਿਗੁਰਾਂ ਕੇ ਸਮੇਂ ਸੇ ਲਗੀ ਸੀ। ਗੁਰੂ ਹਰਿਰਾਇ ਜੀ ਅਪਨੇ ਸਮੇਂ ਗਿਆਰਾਂ ਦਿਹੁੰ ਸਾਬੋ ਕੀ ਤਲਵੰਡੀ ਰਹੇ ਸਨ। ਮੇਰੇ ਪਿਤਾ ਗੁਰੂ ਤੇਗ ਬਹਾਦਰ ਜੀ ਬਕਾਲਾ ਗਾਮ ਕਾ ਨਿਵਾਸ ਛੋਰ ਸਾਬੋ ਕੀ ਤਲਵੰਡੀ ਆਏ ਤੇ ਏਕ ਮਾਂਹ ਕਾ ਨਿਵਾਸ ਕੀਆ ਥਾ। ਨਗਰ-ਵਾਸੀ ਸਿਖਾਂ ਕੀ ਬੇਨਤੀ ਤੇ ਸਰੋਵਰ ਤਿਆਰ ਕਰਾਨੇ ਲਾਗੇ। ਪ੍ਰਿਥਮੇਂ ਸਤਿਗੁਰਾਂ ਕੱਸੀ ਪਕੜ ਪਾਂਚ ਟੱਕ ਆਪ ਲਾਏ, ਫੇਰ ਸਿਖ ਸੰਗਤਾਂ ਤਿਆਰ ਕਰਨੇ ਲਗੀਆਂ। ਸਰੋਵਰ ਕਾ ਨਾਮ ਸ੍ਰੀ ਮੁਖ ਥੀਂ 'ਗੁਰੂਸਰ' ਰਾਖਾ। ਇਹ ਸਰੋਵਰ ਸੰਗਤਾਂ ਨੇ ਗਿਆਰਾਂ ਦਿਨਾਂ ਮੇਂ ਤਿਆਰ ਕਰ ਲੀਆ। ਬਚਨ ਹੋਆ – ਜੋ ਸਿਖ ਸਿਖਨੀ ਸ਼ੁਧ ਮਨ ਹੋਇ ਕੈ ਬੈਸਾਖੀ ਕੇ ਦਿਹੁੰ ਏਸ ਸਰੋਵਰ ਮੇਂ ਆਇ ਇਸਨਾਨ ਕਰੇਗਾ, ਉਸ ਕੀਆਂ ਮਨੋਕਾਮਨਾਂ ਪੂਰਨ ਹੋਇੰਗੀਆਂ। ਭਾਈ ਸਿਖੋ ! ਰਾਇ ਕਾ ਘਰ ਛੇਵੇਂ ਗੁਰੂ ਜੀ ਕੇ ਸਮੇਂ ਸੇ ਸਰਧਾਵਾਨ ਸਿਖ ਚਲਾ ਆ ਰਿਹਾ ਹੈ, ਇਸ ਘਰ ਕੋ ਕਿਸੇ ਕਿਸਮ ਕੀ ਤੋਟ ਨਹੀਂ ਆਈ, ਨਾ ਆਗੇ ਆਏਗੀ। 99।

## 100. ਸਾਖੀ ਭਾਈ ਮਨੀ ਸਿੰਘ ਆਦਿ ਸਿਖਾਂ ਕੀ ਸਾਬੋ ਕੀ ਤਲਵੰਡੀ ਆਨੇ ਕੀ ਚਾਲੀ

ਬਚਨ ਹੋਆ, ਅਸਾਂ ਰਾਇ ਡੱਲੇ ਪਾਸ ਕੁਝ ਸਮਾਂ ਠਹਿਰ ਕੇ ਭਾਈ ਦਯਾ ਸਿੰਘ ਤੇ ਧਰਮ ਸਿੰਘ ਕਾ ਇੰਤਜ਼ਾਰ ਕਰਨਾ ਹੈ ਜੋ ਦੱਖਨ ਦੇਸ ਅਹਿਮਦ ਨਗਰ ਗਏ ਹੂਏ ਹਨ।

ਸਤਿਗੁਰਾਂ ਇਸੀ ਅਸਥਾਨ ਸੇ ਸਿਖ ਸੰਗਤਾਂ ਕੇ ਨਾਮ ਹੁਕਮਨਾਮੇ ਜਾਰੀ ਕੀਏ, ਜਿਨ੍ਹੈ ਦਰਸ਼ਨ ਪਾਨਾਂ ਹੋਇ ਉਹ ਲੱਖੀ ਜੰਗਲ ਕੇ ਇਲਾਕੇ ਸਾਬੋ ਕੀ ਤਲਵੰਡੀ ਮੇਂ ਆਇ ਜਾਏਂ, ਅਸੀਂ ਕੁਝ ਸਮਾਂ ਯਹਾਂ ਠਹਿਰੇਂਗੇ। ਹੁਕਮਨਾਮੇਂ ਚਾਰੋਂ ਦਿਸਾ ਪਹੁੰਚਨ ਤੇ ਰਾਮਦਾਸ ਪੁਰੇ ਸੇ ਭਾਈ ਮਨੀ ਸਿੰਘ ਆਇਆ, ਸੰਗਤ ਕੋ ਗੈਲ ਲੈ ਕੇ, ਰਾਮਦਾਸੋਂ ਬਾਬੇ ਬੁੱਢੇ ਕਾ ਸਾਹਿਬ ਗੁਰਬਖਸ਼ ਸਿੰਘ (ਸ੍ਰੀ ਰਾਮ ਕੁਇਰ) ਆਇਆ, ਦੀਨਾ ਕਾਂਗੜ ਸੇ ਦੇਸਾ ਸਿੰਘ ਆਇਆ ਆਪਣੇ ਛੋਟੇ ਭਾਈ ਹਰਦਿਤ ਸਿੰਘ ਕੋ ਸਾਥ ਲੈ ਕੇ। ਦਿਹਲੀ ਸੇ ਨਾਨੂੰ ਸਿੰਘ ਆਇਆ ਦਿਲਵਾਲੀ ਸੰਗਤ ਕੇ ਸਾਥ ਲੈ ਕੇ, ਸਭਨਾਂ ਆਇ ਗੁਰੂ ਜੀ ਕਾ ਦਰਸ਼ਨ ਪਾਇਆ। ਫੂਲ ਗਾਉਂ ਸੇ ਚੌਧਰੀ ਰਾਮਾਂ ਤੇ ਤਿਲੋਕਾ ਆਏ – ਇਨ੍ਹਾਂ ਦੋਹਾਂ ਮਸਤਕ ਟੇਕ ਚਮਕੌਰ ਕਾ ਹਾਲ ਸੁਨਾਇਆ, ਕਹਾ ਮਹਾਰਾਜ! ਅਸਾਂ ਤੀਜੇ ਦਿਹੁ ਚੌਧਰੀ ਬੁਧੀ ਚੰਦ ਕੋ ਗੈਲ ਲੈ ਕੇ ਦੂੰਹਾਂ ਸਾਹਿਬ-ਜ਼ਾਦਿਆਂ ਤੇ ਸ਼ਹੀਦ ਸਿਖਾਂ ਕੀਆਂ ਲਾਸ਼ਾਂ ਇਕੱਤਰ ਕਰ ਕੇ ਸਸਕਾਰ ਕਰ ਦੀਆ ਸੀ। ਸਤਿਗੁਰੂ ਇਨ ਕੀ ਨਿਡਰਤਾ ਦੇਖ ਤੇ ਬਹਾਦਰੀ ਸੁਣ ਕੇ ਬੜੇ ਪ੍ਰਸੰਨ ਹੂਏ। ਬਚਨ ਹੋਏ, ਸਿਖੋ! ਤੁਹਾਡੀ ਹਮੇਸ਼ਾ ਨਿਭੇ, ਅੰਨ ਧਨ ਕਿਸੀ ਕਿਸਮ ਕੀ ਤ੍ਰੋਟ ਨਹੀਂ ਆਏਗੀ। ਗੁਰੂ ਜੀ ਨੇ ਮਾਨ ਸਿੰਘ ਕੀ ਤਰਫ ਦੇਖਾ, ਬਚਨ ਹੋਆ, ਭਾਈ ਸਿਖਾ! ਆਜ ਵੈਸਾਖੀ ਕਾ ਪੁਰਬ ਹੈ, ਖੰਡਾ ਬਾਟਾ ਤਿਆਰ ਕਰੇਂਗੇ ਜਿਨ੍ਹੇ ਖਾਂਡੇ ਕੀ ਪਾਹੁਲੀ ਲੇਨੀ ਹੈ, ਸਨਮੁਖ ਆ ਕੇ ਖਲਾ ਹੋਇ ਜਾਏ।

ਸਤਿਗੁਰਾਂ ਕਾ ਬਚਨ ਪਾਇ ਸੋਢੀ ਅਭੈਰਾਮ, ਭਾਈ ਰਾਮਾਂ, ਭਾਈ ਤਿਲੋਕਾ, ਭਾਈ ਦਾਨਾ ਆਦਿ ਸੈਂਕੜੇ ਸਿਖ ਸਾਵ੍ਹੇਂ ਆਇ ਖਲੋ ਹੂਏ। ਭਾਈ ਮਾਨ ਸਿੰਘ ਆਦਿ ਪਾਂਚ ਸਿਖਾਂ ਖਾਂਡੇ ਕੀ ਪਾਹੁਲ ਤਿਆਰ ਕਰ ਕੇ ਇਨ੍ਹੇ ਛਕਾਈ ਤੇ ਰਹਿਤ ਮਰਜਾਦਾ ਬਤਾਈ। ਇਸੀ ਤਰਹ ਹਰ ਰੋਜ਼ ਸਿਖ ਸਿਖਣੀਆਂ ਗੁਰੂ ਜੀ ਕਾ ਹੁਕਮ ਪਾਇ ਗੁਰੂ ਦਰਬਾਰ ਮੇਂ ਖਲੋ ਹੋਏ ਖਾਂਡੇ ਕੀ ਪਾਹੁਲ ਲੈ ਕੇ ਗੁਰੂ ਵਾਲੇ ਬਣਨੇ ਲਾਗ ਗਏ। ਸੰਗਰਾਂਦ, ਪੂਰਨਮਾਸ਼ੀ ਤੇ ਅਮਾਵਸ ਆਦਿ ਤਿਉਹਾਰਾਂ ਤੇ ਸ੍ਰੀ ਅਨੰਦਪੁਰ ਕੀ ਤਰਹ ਸਿਖ ਸੰਗਤਾਂ ਮਹੱਲਾ ਨਿਕਾਲਨੇ ਲਾਗੀਂ। ਸੈਂਕੜੇ ਨਵੇਂ ਸਿੰਘ ਸਜ ਕੇ ਪਿੰਡਾਂ ਮੇਂ ਜਾਨੈ ਲਾਗੇ। ਇਸ ਤਰ੍ਹਾਂ ਸਾਬੋ ਕੀ ਤਲਵੰਡੀ ਮੇਂ ਪਾਂਚ ਮਾਸ ਕਾ ਸਮਾਂ ਬਿਤੀਤ ਹੋਇ ਗਿਆ। ਦਯਾ ਸਿੰਘ ਤੇ ਧਰਮ ਸਿੰਘ ਜਿਹੜੇ ਜ਼ਫਰਨਾਮਾ ਲੈ ਕੇ ਦੱਖਨ ਦੇਸ ਗਏ ਹੂਏ ਥੇ, ਉਨ ਕੀ ਕਾਈ ਖਬਰ ਨਾ ਆਈ। ਏਕ ਦਿਹੁ ਸਾਵਨ ਮਾਸੇ ਸੁਦੀ ਤੀਜ ਭਾਈ ਧਰਮ ਸਿੰਘ ਤੇ ਦੇਸਾ ਸਿੰਘ ਦੋਵੇਂ ਸਿਖ ਭਾਈ ਦਯਾ ਸਿੰਘ ਕੀ ਲਿਖੀ ਪਾਤੀ ਲਿਆ ਕੇ ਸਾਬੋ ਕੀ ਤਲਵੰਡੀ ਗੁਰਚਰਨਾਂ ਮੇਂ ਰਾਖੀ ਤੇ ਹਾਥ ਬਾਂਧ ਬੇਨਤੀ ਕੀ, ਮਹਾਰਾਜ! ਅਸਾਂ ਜੇਠਾ ਸਿੰਘ ਕੋ ਗੈਲ ਲੈ ਔਰੰਗਜ਼ੇਬ ਕੋ ਮਿਲਨੇ ਕੇ ਲੀਏ ਅਪਨੀ ਤਰਫ਼ ਸੇ ਕੋਸ਼ਿਸ਼ ਕੀ ਹੈ ਪਰੰਤੂ ਮੇਲ ਨਹੀਂ ਹੋਇ ਸਕਿਆ। ਗੁਰੂ ਜੀ ਨੇ ਧਰਮ ਸਿੰਘ ਆਦਿ ਦੋਹਾਂ ਸਿਖਾਂ ਸੇ ਪਾਂਚ ਹੁਕਮ ਲਿਖ ਕੇ ਦੀਏ, ਇਨ੍ਹੈ ਕਹਾ, ਜਾਓ ਜ਼ਰੂਰ ਕਾਮਯਾਬ ਹੋਵੋਗੇ। ਭਾਈ ਧਰਮ ਸਿੰਘ ਤੇ ਦੇਸ਼ਾ ਸਿੰਘ ਦੋਮੇ ਗੁਰੂ ਜੀ ਸੇ ਆਗਿਆ ਪਾਇ ਅਹਿਦੀਆ ਭੇਸ ਮੇਂ ਸਾਂਢਨੀ ਤੇ ਸਵਾਰ ਹੋਇ ਸਾਬੋ ਕੀ ਤਲਵੰਡੀ ਸੇ ਅਹਿਮਦ ਨਗਰ ਕੀ ਤਰਫ ਰਵਾਨਾ ਹੂਏ।

ਸਤਿਗੁਰੂ ਜੀ ਸਿਖ ਸੰਗਤਾਂ ਕੇ ਕਹਿਨੇ ਤੇ ਸਾਬੋ ਕੀ ਤਲਵੰਡੀ ਸੇ ਚਲ ਚੱਕ ਭਾਈ

ਕਾ, ਭਾਗੂ, ਭੁੱਚੋ, ਬਠਿੰਡਾ ਆਦਿ ਨਗਰਾਂ ਮੇਂ ਜਾਇ ਦੀਦਾਰੇ ਦੇਤੇ ਪਰੰਤੂ ਰਾਤ ਕੋ ਆਪਨੇ ਆਸਨ ਸਾਬੋ ਕੀ ਤਲਵੰਡੀ ਆਇ ਜਾਂਦੇ ਸਨ। ਏਕ ਦਿਹੁੰ ਗੁਰੂ ਜੀ ਰਾਇ ਡੱਲੇ ਤੇ ਬੜੇ ਦਿਆਲ ਹੂਏ, ਬਚਨ ਹੂਆ ਭਾਈ ਸਿਖਾ ! ਤੁਸਾਂ ਅਜੇ ਤੀਕ ਖਾਂਡੇ ਕੀ ਪਾਹੁਲ ਨਹੀਂ ਲੀ। ਹੁਣ ਸਾਰਾ ਪਰਿਵਾਰ ਅੰਮ੍ਰਿਤ ਪਾਨ ਕਰ ਕੇ ਗੁਰੂ ਕੀਆਂ ਖੁਸ਼ੀਆਂ ਪ੍ਰਾਪਤ ਕਰੋ। ਭਾਈ ਡੱਲਾ ਗੁਰੂ ਜੀ ਕਾ ਬਚਨ ਪਾਇ ਹਾਥ ਬਾਂਧ ਬੋਲਾ, ਜੀ ਗਰੀਬਨਿਵਾਜ਼ ! ਅਸਾਂ ਤਾਂ ਦੋ ਵੇਲੇ ਰੋਜ਼ਾਨਾ ਅੰਮ੍ਰਿਤ ਪਾਨ ਕਰਦੇ ਹਾਂ, ਕਾਈ ਦਿਹੁੰ ਖਾਲੀ ਨਹੀਂ ਜਾਤਾ। ਤੁਸਾਂ ਕਾ ਸੀਤ ਪ੍ਰਸਾਦ ਅਸੀਂ ਰੋਜ਼ਾਨਾ ਨਿਤਾਪ੍ਰਤੀ ਖਾਤੇ ਹੈਂ ਜਿਸ ਮੇਂ ਕ੍ਰਿਪਾਨ ਭੇਟ ਹੋਤੀ ਹੈ। ਮਹਾਰਾਜ ! ਕ੍ਰਿਪਾਨ ਖਾਂਡੇ ਮੇਂ ਕੌਨ ਸਾ ਫਰਕ ਹੈ। ਗੁਰੂ ਜੀ ਸੁਣ ਕੇ ਹੱਸੇ, ਕਹਾ, ਭਾਈ ਡੱਲਾ ! ਤੂੰ ਬੜੇ ਭਾਗਾਂ ਵਾਲਾ ਹੈਂ ਜੋ ਸਿਖ ਸਿਖਨੀ ਅਰਦਾਸ ਕਰਕੇ ਕ੍ਰਿਪਾਨ ਭੇਟ ਕਰਕੇ ਪ੍ਰਸਾਦ ਖਾਂਦਾ ਹੈ ਉਹ ਲੰਗਰ ਕਦੇ ਨਿਖੁੱਟੇਗਾ ਨਹੀਂ, ਉਸ ਮੇਂ ਵਾਧਾ ਹੋਏਗਾ। ਜਿਹੜਾ ਮੇਰਾ ਸਿਖ ਜਾਂ ਸਿਖਨੀ ਖਾਂਡੇ ਕੀ ਪਾਹੁਲ ਨਹੀਂ ਲੇਤਾ, ਮੈਂ ਉਸ ਕਾ ਇਥੇ ਜਾਂ ਉਥੇ ਸਹਾਈ ਨਹੀਂ ਹੋਵਾਂਗਾ। ਰਾਇ ਡੱਲਾ ਬੜਾ ਸਿਆਣਾ ਸਿਖ ਸੀ। ਹਾਥ ਬਾਂਧ ਬੋਲਾ, ਜੀ ਸੱਚੇ ਪਾਤਸ਼ਾਹ ! ਜੇ ਅਸੀਂ ਗੁਰੂ ਵਾਲੇ ਨਹੀਂ ਬਣੇ ਤਾਂ ਛੇਤੀ ਕਰੀਏ, ਹਮੇਂ ਗੁਰੂ ਵਾਲਾ ਬਣਾਇ ਕੇ ਸਿਖੀ ਦਾਨ ਦੀਜੀਏ। ਅਗਲੈ ਦਿਵਸ ਰਾਇ ਡੱਲਾ ਗੁਰੂ ਜੀ ਕਾ ਬਚਨ ਪਾਇ ਪਾਂਚ ਕਕਾਰ ਅਤੇ ਸੀਸ ਤੇ ਸੁਰਮਈ ਦਸਤਾਰ ਸਜਾਇ ਗਾਤਰੇ ਸ੍ਰੀ ਸਾਹਿਬ ਅਤੇ ਢਾਲਾ ਲਾਇ ਸੰਗਤ ਮੇਂ ਆਇ ਖਲਾ ਹੂਆ।100।

## 101. ਸਾਖੀ ਭਾਈ ਰਾਮੇ ਤਿਲੋਕੇ ਕੀ ਤੇ ਜ਼ਫਰਨਾਮਾ ਅਹਿਮਦ ਨਗਰ ਪਹੁੰਚਨੇ ਕੀ ਚਾਲੀ

ਗੁਰੂ ਜੀ ਨੇ ਰਾਇ ਡੱਲੇ ਨੂੰ ਆਪਣੇ ਦਸਤ ਮੁਬਾਰਕ ਸੇ ਖਾਂਡੇ ਕੀ ਪਾਹੁਲ ਦੇ ਕੇ ਰਹਿਤ ਮਰਯਾਦਾ ਦਸ ਕਰ ਸ੍ਰੀ ਮੁਖ ਥੀਂ ਰਾਇ ਡੱਲਾ ਸਿੰਘ ਨਾਮ ਰਾਖਾ। ਰਾਇ ਡੱਲਾ ਸਿੰਘ ਕੇ ਅੰਮ੍ਰਿਤ ਪਾਨ ਕਰਨੇ ਕੇ ਬਾਦ ਲੱਖੀ ਜੰਗਲ ਕਾ ਇਲਾਕਾ ਰੋਜ਼ਾਨਾ ਸਿੰਘ ਸਜਨੇ ਲਾਗਾ। ਏਕ ਦਿਵਸ ਗੁਰੂ ਜੀ ਪਿਛਲੇ ਪਹਿਰ ਕੇਸੋਂ ਮੇਂ ਕੰਘਾ ਕਰ ਰਹੇ ਥੇ, ਇਨ੍ਹੈ ਰਾਇ ਡੱਲਾ ਸਿੰਘ ਕੀ ਤਰਫ ਦੇਖਾ, ਰਾਇ ਤੇ ਗੁਰੂ ਜੀ ਬੜੇ ਬਿਗਸੇ, ਪ੍ਰਸੰਨ ਹੋਇ ਡੱਲਾ ਸਿੰਘ ਕੋ ਗਲ ਕਾ ਕੇਸਰੀ ਚੋਲਾ, ਗਾਤਰੇ ਕੀ ਸ੍ਰੀ ਸਾਹਿਬ ਤੇ ਢਾਲਾ ਬਖਸ਼ਾ। ਬਚਨ ਹੋਆ— ਭਾਈ ਸਿਖਾ ! ਤੇਰੀ ਸੇਵਾ ਥਾਇਂ ਪਈ ਹੈ, ਤੂੰ ਲੱਖੀ ਜੰਗਲ ਕਾ ਮੁਖ ਸਰਦਾਰ ਹੈਂ, ਤੇਰਾ ਸਦਾ ਬੋਲ-ਬਾਲਾ ਰਹੇਗਾ। ਏਕ ਦਿਹੁੰ ਫੂਲ ਨਗਰੀ ਸੇ ਰਾਮ ਸਿੰਘ ਤੇ ਤਰਲੋਕ ਸਿੰਘ ਦੋਇ ਭਾਈ ਰਸਦ ਸੇ ਭਰਾ ਹੂਆ ਗੱਡਾ ਲੈ ਕੇ ਸਾਬੋ ਕੀ ਤਲਵੰਡੀ ਗੁਰੂ ਦਰਬਾਰ ਮੇਂ ਆਇ ਹਾਜ਼ਰ ਹੂਏ। ਗੁਰੂ ਜੀ ਇਨ੍ਹੈ ਦੇਖ ਮੁਸਕਰਾਏ, ਬਚਨ ਹੋਆ, ਭਾਈ ਸਿਖੋ ! ਰਸਤ ਘਰ ਸੇ ਲੈ ਕੇ ਆਏ ਜਾਂ ਬਾਹਰ ਸੇ ਸੰਗਤ ਕੀ ਇਕੱਤਰ ਕੀ ਹੋਈ, ਬਤਾਈਏ। ਰਾਮ ਸਿੰਘ ਹਾਥ ਬਾਂਧ ਬੋਲਾ—ਤੁਹਾਡੀ ਬਖਸ਼ੀ ਅਪਨੀ ਕਿਰਤ ਕਮਾਈ ਸੇ ਜੋ ਦਸਵੰਧ ਨਿਕਲਾ, ਉਹ ਲੈ ਕੇ ਹਾਜ਼ਰ ਹੋਏ ਹਾਂ। ਬਾਕੀ ਭਾਈਚਾਰਾ ਆਪੋ ਅਪਨਾ ਦਸਵੰਧ ਗੁਰ-ਦਰਬਾਰ ਮੇਂ ਇਕੱਤਰ ਕਰ ਰਿਹਾ ਹੈ, ਜਲਦੀ ਲੈ ਕੇ ਆਨੇ ਵਾਲੇ ਹੈਂ। ਬਚਨ ਹੋਆ, ਭਾਈ ਸਿਖੋ ! ਜੋ ਤੁਸਾਂ ਚਮਕੌਰ ਨਗਰੀ ਮੇਂ ਸੇਵਾ ਕੀ ਹੈ ਤੇ ਹੁਣ ਕਰ ਰਹੇ ਹੋ, ਮੈਂ ਤੁਸਾਂ ਤੇ ਤੁੱਠਾ ਹਾਂ,

ਮੁਖ ਥੀ ਮਾਂਗੋ, ਅਸੀਂ ਗੁਰੂ ਨਾਨਕ ਦੇਵ ਜੀ ਕੇ ਘਰ ਸੇ ਦਿਵਾ ਦੀਜੀਏ।

ਇਨ੍ਹਾਂ ਦੋਹਾਂ ਸਿਖਾਂ ਹਾਥ ਬਾਂਧ ਕਹਾ, ਮਹਾਰਾਜ ! ਆਪ ਕਾ ਦੀਆ ਸਭੋ ਕੁਝ ਹੈ, ਕਿਸੀ ਵਸਤੂ ਕੀ ਕਾਈ ਘਾਟ ਨਹੀਂ। ਸਤਿਗੁਰਾਂ ਫਿਰ ਕਹਾ, ਭਾਈ ਸਿਖੋ ! ਜੋ ਆਪ ਕੀ ਮਨਸਾ ਹੈ ਮਾਂਗੀਏ। ਢੀਲ ਪਾਨਾ ਠੀਕ ਨਹੀਂ ਰਹੇਗਾ। ਇਨ੍ਹਾਂ ਕਹਾ, ਮਹਾਰਾਜ ਸਾਡੇ ਬੜੇ ਚਕਰੈਲ ਥੇ, ਸੱਤਵੇਂ ਗੁਰੂ ਜੀ ਨੇ ਬਾਦ ਜੰਗ ਹੋਨੇ ਕੇ ਸਾਡਾ ਮੇਲ ਕਉੜੇ ਤੇ ਜਾਦਮਾਂ ਸੇ ਕਰਾਇ ਦੀਆ ਥਾ। ਇਹ ਧਰਤੀ ਜਿਸ ਮੇਂ ਹਮ ਬੱਸ ਰਹੇ ਹੈਂ ਇਸ ਤੇ ਅਜੇ ਸਾਡਾ ਪੂਰਾ ਅਹਿਦ ਨਹੀਂ ਬੈਠਾ, ਜੇ ਤੁੱਠੇ ਹੋ ਤਾਂ ਏਸ ਭੂਮੀ ਤੇ ਸਾਡੇ ਪੂਰਾ ਅਹਿਦ ਜਮਾਂ ਦੇਈਏ। ਇਤਨਾ ਬਚਨ ਸੁਨ ਕੇ ਏਕ ਘਰੀ ਸਤਿਗੁਰਾਂ ਚੁਪ ਸਾਧ ਲਈ, ਬਾਦ ਮੇਂ ਕਹਾ, ਭਾਈ ਸਿਖੋ ! ਗੁਰੂ ਨਾਨਕ ਜੀ ਕੇ ਘਰ ਮੇਂ ਸੇ ਕਿਸੀ ਕਿਸਮ ਕੀ ਤੋਟ ਨਹੀਂ। ਤੁਸਾਂ ਕੀ ਬੰਸ ਕੇ ਘੋੜੇ ਗੰਗਾ ਜਮਨਾ ਸੇ ਪਾਨੀ ਪੀਏਂਗੇ, ਪਹਾੜਾਂ ਤੀਕ ਤੁਸਾਂ ਕੀ ਬੰਸ ਕਾ ਬੋਲ-ਬਾਲਾ ਹੋਏਗਾ। ਭਾਈ ਰਾਮ ਸਿੰਘ, ਤਿਰਲੋਕ ਸਿੰਘ ਸਾਤ ਦਿਹੁੰ ਸਾਬੋ ਕੀ ਤਲਵੰਡੀ ਗੁਰ ਚਰਨਾਂ ਮੇਂ ਰਹਿ ਕੇ ਇਨ੍ਹੈ ਵਿਦਾਇਗੀ ਮਾਂਗੀ। ਵਿਦਿਆ ਹੋਇ ਦੋਇ ਭਾਈ ਫੂਲ ਨਗਰੀ ਮੇਂ ਆਇ ਗਏ। ਓਧਰ ਭਾਈ ਧਰਮ ਸਿੰਘ ਤੇ ਦੇਸਾ ਸਿੰਘ ਦੋਵੇਂ ਸਿਖ ਅਹਿਮਦ ਨਗਰ ਮੇਂ ਜਾਇ ਪਹੁੰਚੇ। ਗੁਰੂ ਜੀ ਕੀ ਦੀ ਹੋਈ ਪਾਤੀ ਭਾਈ ਦਯਾ ਸਿੰਘ ਕੇ ਹਾਥ ਮੇਂ ਦਈ। ਦਯਾ ਸਿੰਘ ਨੇ ਪ੍ਰਿਥਮੇਂ ਇਸੇ ਸੀਨੇ, ਫੇਰ ਮਸਤਕ ਤੇ ਲਗਾਇ ਬੋਲ ਕੇ ਵਾਚਾ। ਜਿਸ ਮੇਂ ਲਿਖਾ ਹੂਆ ਥਾ ਕਿ ਦਯਾ ਸਿੰਘਾ ! ਅਸਾਂ ਕੇ ਲਿਖੇ ਹੂਏ ਪਾਂਚ ਬਚਨਾਂ ਤੇ ਅਮਲ ਕਰਨਾ, ਤੁਸਾਂ ਕਾ ਮੇਲ ਬਾਦਸ਼ਾਹ ਸੇ ਅਵੱਸ਼ ਹੋਇ ਜਾਏਗਾਂ।

ਭਾਈ ਦਯਾ ਸਿੰਘ ਨੇ ਪਾਤੀ ਵਾਚ ਕੇ ਖਲੇ ਹੋਇ ਸਾਬੋ ਕੀ ਤਲਵੰਡੀ ਕੀ ਤਰਫ ਮੁਖ ਕਰ ਕੇ ਅਰਦਾਸ ਕੀ, ਕਹਾ ਮਹਾਰਾਜ ! ਏਸ ਕਾਰਜ ਮੇਂ ਆਪ ਸਹਾਈ ਹੋਵੋ। ਉਪਰੰਤ ਭਾਈ ਦਯਾ ਸਿੰਘ, ਧਰਮ ਸਿੰਘ, ਜੇਠਾ ਸਿੰਘ, ਸ਼ਿਵ ਸਿੰਘ ਤੇ ਦੇਸਾ ਸਿੰਘ ਆਦਿ ਸਿਖਾਂ ਕੇ ਹਮਰਾਹ ਜਿਵੇਂ ਗੁਰੂ ਜੀ ਨੇ ਲਿਖਾ ਥਾ, ਬਾਦਸ਼ਾਹ ਔਰੰਗਜ਼ੇਬ ਕੋ ਜਾਇ ਮਿਲੇ। ਸਤਿਗੁਰਾਂ ਕੀ ਤਰਫ ਸੇ ਆਪਣੀ ਦਾਸਤਾਨ ਬਾਦਸ਼ਾਹ ਕੇ ਆਗੇ ਜਾਇ ਰਾਖੀ, ਉਸ ਆਪਣੇ ਮੁਨਸ਼ੀ ਸੇ ਬੜੇ ਗਉਰ ਕੇ ਸਾਥ ਸੁਨੀ। ਬਾਦਸ਼ਾਹ ਜ਼ਫਰਨਾਮਾ ਸੁਣ ਕੇ ਕਈ ਬਾਰ ਸਿਰ ਹਿਲਾਇਆ ਤੇ ਤੋਬਾ ਕਰੀ। ਮੁਖ ਥੀਂ ਕਹਾ ਕਿ ਦਿਲੀ ਵਾਲਿਆਂ ਮੁਝੇ ਆਜ ਤੀਕ ਅੰਧੇਰੇ ਮੇਂ ਹੀ ਰਾਖਾ ਹੈ, ਵਰਨਾ ਐਸੇ ਖ਼ੁਦਾ-ਪ੍ਰਸਤ ਦਰਵੇਸ਼ ਨਾਲ ਇਹ ਗਲਤ ਵਰਤਾਉ ਨਾ ਹੋਤਾ। ਮੁਨਸ਼ੀ ਨੇ ਕਹਾ, ਹਜ਼ਰਤ ! ਨਾਨਕ ਪ੍ਰਸਤ ਗੁਰੂ ਗੋਬਿੰਦ ਨੇ ਆਪ ਸੇ ਮੁਲਾਕਾਤ ਮਾਂਗੀ ਹੈ, ਉਸੇ ਕਿਆ ਲਿਖਾ ਜਾਏ, ਆਪ ਬਤਾਈਏ। ਬਾਦਸ਼ਾਹ ਬੋਲਾ, ਮੁਨਸ਼ੀ ਮੈਂ ਐਸੇ ਮੁਸੀਬਤਜ਼ਦਾ ਦਰਵੇਸ਼ ਸੇ ਜ਼ਰੂਰ ਮਿਲਨਾ ਚਾਹਤਾ ਹੂੰ ਤਾਂ ਕਿ ਮੈਂ ਉਸ ਕੀ ਸਹਾਇਤਾ ਕਰ ਸਕੂੰ। ਮੇਰੀ ਸਿਹਤ ਠੀਕ ਨਹੀਂ, ਇਸ ਸਮੇਂ ਮੇਰਾ ਦਿੱਲੀ ਜਾਨਾ ਠੀਕ ਨਹੀਂ। ਉਨ੍ਹਾਂ ਨੂੰ ਬੜੀ ਚੌਕਸੀ ਸੇ ਅਹਿਮਦ ਨਗਰ ਬੁਲਾਇ ਲੀਆ ਜਾਏ। ਉਸੇ ਕੁਰਾਨ ਸ਼ਰੀਫ ਕੀ ਜਿਲਦ ਤੇ ਜੈਸਾ ਉਨ੍ਹਾਂ ਮਾਂਗਾ ਹੈ, ਲਿਖ ਕੇ ਫੁਰਮਾਨ ਜਾਰੀ ਕੀਆ ਜਾਏ ਕਿ ਉਹ ਮੁਝੇ ਅਹਿਮਦ ਨਗਰ ਆਨ ਕੇ ਮਿਲਨ। ਬਾਦਸ਼ਾਹ ਫੁਰਮਾਨ ਕੁਰਾਨ ਸ਼ਰੀਫ ਕੀ ਜਿਲਦ ਤੇ ਲਿਖਵਾਇ, ਸ਼ਾਹੀ ਕਾਜ਼ੀ ਕੋ ਦਿਹਲੀ ਕੀ ਤਰਫ ਰਵਾਨਾ ਕੀਆ। 101।

## 102. ਸਾਖੀ ਸਿਖ ਸੰਗਤ ਕੇ ਤਲਵੰਡੀ ਸਾਬੋ ਆਨੇ ਕੀ ਚਾਲੀ

ਕਾਜ਼ੀ ਕੇ ਗੈਲ ਦੋ ਗੁਰਜਬਰਦਾਰ ਬਾਦਸ਼ਾਹ ਨੇ ਦੀਏ, ਦੋਵੇਂ ਸਿਖ ਭਾਈ ਦਯਾ ਸਿੰਘ ਤੇ ਧਰਮ ਸਿੰਘ ਅਹਿਮਦ ਨਗਰ ਸੇ ਸਾਥ ਆਏ। ਇਹ ਪਾਂਚੋਂ ਬਾਦਸ਼ਾਹ ਸੇ ਵਿਦਾ ਹੋਇ ਦਿਹਲੀ ਕੀ ਤਰਫ ਆਏ। ਫਿਰ ਭਾਈ ਦਯਾ ਸਿੰਘ ਤੇ ਧਰਮ ਸਿੰਘ ਦੋਮੇਂ ਗੁਰੂ ਜੀ ਕੀ ਤਰਫ ਨੂੰ ਗਏ। ਉਧਰ ਸਤਿਗੁਰੂ ਜੀ ਸਾਬੋ ਕੀ ਤਲਵੰਡੀ ਬੈਠੇ ਦਯਾ ਸਿੰਘ ਤੇ ਧਰਮ ਸਿੰਘ ਕਾ ਇੰਤਜ਼ਾਰ ਕਰ ਰਹੇ ਸਨ, ਬੜਾ ਸਮਾਂ ਹੋਇ ਗਿਆ ਅਜੇ ਤੀਕ ਨਹੀਂ ਆਏ। ਏਕ ਦਿਵਸ ਸ੍ਰੀ ਦਸਮੇਸ਼ ਜੀ ਉਸ ਨਿਰੰਕਾਰ ਕੀ ਜੋਤਿ ਮੇਂ ਲੀਨ ਹੋਇ ਗਏ, ਸਮਾਧੀ ਖੁਲ੍ਹੀ, ਨਿਕਟ ਬੈਠੇ ਰਾਇ ਡੱਲਾ ਸਿੰਘ ਸੇ ਬਚਨ ਹੋਆ ਕਿ ਸਿੰਘਾ! ਬਾਦਸ਼ਾਹ ਔਰੰਗਜ਼ੇਬ ਕੋ ਧੁਰ ਦਰਗਾਹ ਸੇ ਸੱਦਾ ਆਇ ਗਿਆ ਹੈ। ਅਸਾਂ ਕਾ ਮੇਲ ਉਸ ਸੇ ਨਹੀਂ ਹੋਇਗਾ। ਸਾਨੂੰ ਤੇਰੇ ਪਾਸ ਏਸ ਨਗਰੀ ਮੇਂ ਆਇਆਂ ਨੌਂ ਮਹੀਨੇ ਕੇ ਕਰੀਬ ਹੋਇ ਗਿਆ ਹੈ, ਹੁਣ ਆਗੇ ਜਾਣਾ ਹੈ। ਭਾਈ ਦਯਾ ਸਿੰਘ ਤੇ ਧਰਮ ਸਿੰਘ ਦੋਵੇਂ ਬਾਦਸ਼ਾਹ ਕੋ ਮਿਲ ਕੇ ਆਏ ਹਨ, ਅਸਾਂ ਰਾਸਤੇ ਮੇਂ ਉਨ ਸੇ ਮਿਲਨਾ ਹੈ। ਰਾਇ ਡੱਲਾ ਸਿੰਘ ਨੇ ਕਹਾ, ਮਹਾਰਾਜ! ਇਥੇ ਹੀ ਠਹਿਰੀਏ ਉਹ ਦੋਵੇਂ ਸਾਬੋ ਕੀ ਤਲਵੰਡੀ ਮੇਂ ਹੀ ਆਇ ਮਿਲਨਗੇ। ਗੁਰੂ ਜੀ ਨੇ ਕਹਾ, ਡੱਲਾ ਸਿੰਘਾ! ਤੁਸਾਂ ਇਥੇ ਕੀ ਸਰਦਾਰੀ ਕਰੋ, ਸਾਡੇ ਸੇ ਓਸ ਮਹਾਂਕਾਲ ਨੇ ਕੁਝ ਐਸੇ ਕਾਮ ਲੈਨੇ ਹੈਂ, ਅਸਾਂ ਕਾ ਯਹਾਂ ਸੇ ਜਾਨਾ ਜ਼ਰੂਰੀ ਹੈ।

ਇਤਨਾਂ ਬਚਨ ਕਹਿ ਕੇ ਭਾਈ ਮਾਨ ਸਿੰਘ ਕੋ ਨਿਕਟ ਬੁਲਾਇ ਹੁਕਮ ਦੀਆ। ਅਸਾਂ ਦੱਖਣ ਦੇਸ ਜਾਨੇ ਕੀ ਤਿਆਰੀ ਕੀ ਹੈ। ਸਿਖ ਸੰਗਤਾਂ ਦੇ ਨਾਉਂ ਹੁਕਮਨਾਮੇ ਜਾਰੀ ਕੀਏ ਜਾਏਂ। ਸਾਲ ਸਤਰਾਂ ਸੈ ਤ੍ਰੇਸਠ ਕਾਰਤਕ ਮਾਸੇ ਬਦੀ ਇਕਾਦਸੀ ਕੇ ਦਿਹੁੰ ਭਾਈ ਮਾਨ ਸਿੰਘ ਨੇ ਹੁਕਮਨਾਮੇ ਲਿਖ ਕੇ ਜਾਰੀ ਕੀਏ, ਸਤਿਗੁਰਾਂ ਲਿਖੇ ਜਾਣੇ ਵਾਲੇ ਪੱਤਰਾਂ ਮੇਂ ਪ੍ਰਿਥਮੇਂ ਇੰਜ ਲਿਖਾਇਆ :

> ਮਿਤਰ ਪਿਆਰੇ ਨੂੰ ਹਾਲ ਫਕੀਰਾਂ ਦਾ ਕਹਿਣਾ।
> ਤੁਧ ਬਿਨ ਰੋਗ ਰਜਾਈਆਂ ਦਾ ਓਢਨ, ਨਾਗ ਨਿਵਾਸਾਂ ਦੇ ਰਹਿਣਾ।
> ਸੂਲ ਸੁਰਾਹੀ ਖੰਜਰ ਪਿਆਲਾ, ਬਿੰਗ ਕਸਾਈਆਂ ਦਾ ਸਹਿਣਾ।
> ਯਾਰੜੇ ਦਾ ਸਾਨੂੰ ਸੱਥਰ ਚੰਗਾ, ਭੱਠ ਖੇੜਿਆਂ ਦਾ ਰਹਿਣਾ।

ਗੁਰੂ ਜੀ ਕਾ ਇਹ ਵਾਕ ਸੁਨ ਕੇ ਸਾਰੀ ਸੰਗਤ ਵੈਰਾਗ ਮੇਂ ਆਇ ਗਈ, ਮਨ ਬੀਚ ਬੀਚਾਰ ਕਰਨੇ ਲਾਗੇ ਕਿ ਸਤਿਗੁਰੂ ਜੀ ਲੱਖੀ ਜੰਗਲ ਦੇਸ ਕਾ ਨਿਵਾਸ ਛੋਰ ਕੇ ਦੱਖਨ ਦੇਸ ਜਾਇ ਰਹੇ ਹੈਂ ਤਦੇ ਹੀ ਇਸ ਤਰ੍ਹਾਂ ਕੀ ਪੱਤ੍ਰਕਾ ਜਾਰੀ ਕੀ ਹੈ। ਗੁਰੂ ਜੀ ਕੇ ਘਰਬਾਰੀ—ਧਰਮ ਸਿੰਘ ਛਿੱਬਰ ਤੇ ਦਰਬਾਰੀ—ਸਿੰਘ ਨੇ ਹਾਥ ਬਾਂਧ ਬੇਨਤੀ ਕੀ, ਸੱਚੇ ਪਾਤਸ਼ਾਹ! ਮਾਝਾ, ਮਾਲਵਾ, ਪੋਠੋਹਾਰ ਕੀਆਂ ਸਿਖ ਸੰਗਤਾਂ ਸਭ ਦਰਸ਼ਨ ਪਾਨੇ ਯਹਾਂ ਆਇ ਰਹੀਆਂ ਹਨ, ਦੱਖਨ ਦਿਸ਼ਾ ਜਾਇ ਕੇ ਕਿਆ ਕਰਨਾ ਹੈ। ਗੁਰੂ ਜੀ ਨੇ ਸੁਨ ਕੇ ਸਭ ਕੋ ਧੀਰਜ ਦਈ, ਕਹਾ ਸਾਡਾ ਜ਼ਰੂਰੀ ਕਾਰਜ ਹੈ, ਅਸਾਂ ਜਾਨਾ ਹੈ। ਸਤਿਗੁਰੂ ਪ੍ਰਿਥਮੇਂ ਪਾਤੀ ਬਾਬੇ ਬੁੱਢੇ ਕੇ ਗੁਰਬਖਸ਼ ਸਿੰਘ ਕੋ ਰਾਮਦਾਸ ਗਾਉਂ ਮੇਂ ਲਿਖਵਾਈ, ਫੇਰ ਸੁਧਾਸਰ ਮਨੀ ਸਿੰਘ ਕੋ ਲਿਖਾ। ਉਪਰੰਤ ਸਰਬਤ੍ਰ ਖਾਲਸੇ ਕੋ ਯਾਦ ਕੀਆ। ਗੁਰੂ ਜੀ

ਕਾ ਦੱਖਣ ਪਿਆਨਾ ਸੁਣ ਸਾਬੋ ਕੀ ਤਲਵੰਡੀ ਕੇ ਚਾਰੋਂ ਦਿਸ਼ਾ ਸੇ ਸਿਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇਂ ਆਈਆਂ।

ਰਾਮਦਾਸੋਂ ਬਾਬੇ ਬੁੱਢੇ ਕਾ ਗੁਰਬਖਸ਼ ਸਿੰਘ ਆਇਆ, ਸੰਗਤ ਕੋ ਗੈਲ ਲੈ ਕੇ, ਅੰਮ੍ਰਿਤਸਰ ਸੇ ਭਾਈ ਮਨੀ ਸਿੰਘ, ਭਾਈ ਭੂਪਤ ਸਿੰਘ, ਗੁਲਜ਼ਾਰ ਸਿੰਘ ਕੋ ਸਾਥ ਲੈ ਕੇ, ਸ੍ਰੀ ਗ੍ਰੰਥ ਸਾਹਿਬ ਕੀ ਸਵਾਰੀ ਆਈ। ਅਜਨਾਲੇ ਸੇ, ਮਹਿਤਾਬ ਸਿੰਘ ਨਿਝਰ ਆਇਆ, ਢਿਲਮਾਂ ਸੇ ਸੰਢੀ ਕਮਲਨੈਨ ਆਇਆ ਬੇਟੇ ਅਭੈ ਸਿੰਘ ਕੋ ਸਾਥ ਲੈ ਕੇ। ਦਬੁਰਜੀ ਉਦੈ ਕਰਨ ਵਾਲੀ ਸੇ ਗੁਰਦਾਸ ਸਿੰਘ ਆਇਆ ਬੇਟ ਸਰੂਪ ਸਿੰਘ ਕੋ ਗੈਲ ਲੈ ਕੇ। ਭਾਈ ਰੂਪੇ ਕਿਆਂ ਤੇ ਭਾਈ ਧਰਮ ਸਿੰਘ ਆਇਆ ਬੈਰਾੜਾਂ ਕੀ ਸੰਗਤ ਕੋ ਸਾਥ ਲੈ ਕੇ। ਭਾਈ ਚੱਕ ਸੇ ਭਾਈ ਰਾਮ ਸਿੰਘ ਆਇਆ ਭਾਈ ਦਿਆਲ ਸਿੰਘ ਕੋ ਗੈਲ ਲੈ ਕੇ। ਸੱਧਰੇ ਸੇ ਭਾਈ ਬੱਜਰ ਸਿੰਘ ਆਇਆ ਸਿਖ ਸੰਗਤ ਕੋ ਸਾਥ ਲੈ ਕੇ, ਫੂਲ ਤੇ ਰਾਮ ਸਿੰਘ ਆਇਆ ਭਾਈ ਤ੍ਰਿਲੋਕ ਸਿੰਘ ਕੋ ਗੈਲ ਲੈ ਕੇ, ਭੁਚੋ ਨਗਰੀ ਸੇ ਭਾਈ ਗੋਦੜੀਆ ਸਿੰਘ ਆਇਆ ਸਿਖ ਸੰਗਤ ਕੋ ਗੈਲ ਲੈ ਕੇ, ਅਬਲੂ ਮਹਮੇਂ ਥੀਂ ਦਾਨ ਸਿੰਘ ਆਇਆ ਬੇਟੇ ਗੁਰਬਖਸ਼ ਸਿੰਘ ਕੋ ਸਾਥ ਲੈ ਕੇ। ਬਾਂਡੀ ਸੇ ਦੇਸਾ ਸਿੰਘ ਆਇਆ ਅਪਨੀ ਇਸਤਰੀ ਸਭਰਾਈ ਕੋ ਗੈਲ ਲੈ ਕੇ, ਸਭਨਾਂ ਆਇ ਸਤਿਗੁਰਾਂ ਕਾ ਦਰਸ਼ਨ ਪਾਇਆ, ਆਪੋ ਆਪਣੀ ਭੇਟਾ ਚਾੜ੍ਹੀ।
ਸੱਚੇ ਪਾਤਸ਼ਾਹ ਨੇ ਇਨ ਕੈ ਆਨੇ ਤੇ ਇੰਜ ਉਚਾਰਨ ਕੀਆ ਜੈਸਾ ਕਿ ਲਿਖਿਆ ਹੈ :
ਲੱਖੀ ਜੰਗਲ ਖਾਲਸਾ, ਆਇ ਦੀਦਾਰ ਲਗਾ, ਤਬ ਉਚਾਰ ਹੋਇਆ :

ਸੁਣ ਕੈ ਸਦੁ ਮਾਹੀ ਦਾ, ਮੇਹੀਂ ਪਾਣੀ ਘਾਹੁ ਮੁਤੋ ਨੇ।
ਕਿਸੇ ਨਾਲ ਨ ਰਲੀਆ ਕਾਈ, ਕੋਈ ਸ਼ੌਕ ਪਇਓ ਨੇ।
ਗਇਆ ਫਿਰਾਕ ਮਿਲਿਆ ਮਿਤ੍ਰ ਮਾਹੀ, ਤਾਂਹੀ ਸ਼ੁਕਰ ਕੀਤੋ ਨੇ।

[ਮਾਝ ਪਾਤਸ਼ਾਹੀ 10

ਚਾਰੋਂ ਦਿਸ਼ਾ ਸੇ ਸਿਖ ਸੰਗਤਾਂ ਕੇ ਆਨੇ ਤੇ ਸਾਬੋ ਕੀ ਤਲਵੰਡੀ ਬੀਚ ਬੜੀ ਚਹਿਲ ਪਹਿਲ ਹੋਈ। 102।

## 103. ਸਾਖੀ ਦੱਖਣ ਦਿਸ਼ਾ ਕੂਚ ਕਰਨੇ ਕੀ ਚਾਲੀ

ਸਤਿਗੁਰਾਂ ਦੱਖਣ ਦਿਸ਼ਾ ਜਾਨੇ ਸੇ ਤੀਨ ਦਿਵਸ ਪਹਿਲੇ ਭਾਈ ਮਨੀ ਸਿੰਘ ਸੇ ਬਚਨ ਹੋਆ, ਸ੍ਰੀ ਗ੍ਰੰਥ ਸਾਹਿਬ ਜੀ ਲੈ ਆਈਏ ਅਸਾਂ ਅਖੰਡ ਪਾਠ ਕਰਾਨਾ ਹੈ। ਭਾਈ ਡੱਲਾ ਸਿੰਘ ਸੇ ਬਚਨ ਹੋਆ, ਸਿੱਖਾ! ਅਪਨੇ ਗ੍ਰਹਿ ਸੇ ਜਾਇ ਪਾਠ ਕੀ ਸਮੱਗਰੀ ਲੈ ਆਓ। ਡੱਲਾ ਸਿੰਘ ਅਪਨੇ ਘਰ ਜਾਇ ਅਖੰਡ ਪਾਠ ਕੀ ਸਮੱਗਰੀ ਲੈ ਆਇਆ। ਗੁਰੂ ਜੀ ਨੇ ਮਨੀ ਸਿੰਘ ਸੇ ਕਹਿ ਕੇ ਸ੍ਰੀ ਗ੍ਰੰਥ ਜੀ ਕਾ ਪ੍ਰਕਾਸ਼ ਏਕ ਉਚੀ ਠੇਰੀ ਤੇ ਕਰਾਇਆ। ਇਸ ਅਸਥਾਨ ਕਾ ਨਾਮ ਸ੍ਰੀ ਦਮਦਮਾ ਸਾਹਿਬ ਰਾਖਾ। ਇਸੀ ਅਸਥਾਨ ਤੇ ਸਤਿਗੁਰਾਂ ਪਹਿਲ ਪ੍ਰਿਥਮੇ ਸਾਬੋ ਕੀ ਤਲਵੰਡੀ ਆ ਕੇ ਕਮਰਕਸਾ ਖੋਲ੍ਹਿਆ ਸੀ। ਸਿੱਖਾਂ ਗੁਰੂ ਜੀ ਕਾ ਬਚਨ ਪਾਇ ਸ੍ਰੀ ਗ੍ਰੰਥ ਜੀ ਕੇ ਉਪਰ ਚੰਦੋਆ ਤਾਣਿਆ, ਲਾਂਗਰੀ ਸਿੱਖ ਨੇ ਤ੍ਰਿਹਾਵਲ ਪ੍ਰਸਾਦ ਕੀ ਦੇਗ ਤਿਆਰ ਕਰ ਕੇ ਸ੍ਰੀ ਗ੍ਰੰਥ ਜੀ ਕੇ ਪਾਸ ਏਕ ਚੌਂਕੀ ਤੇ ਲਿਆਇ ਰਾਖੀ। ਸੰਗਤ ਸ਼ਬਦ ਕੀਰਤਨ ਕਰਨੇ ਲਾਗੀ, ਪਸ਼ਚਾਤ ਕੜਾਹ ਪ੍ਰਸਾਦ ਕੇ,

ਤਾਬਿਆ ਬੈਠੇ ਸਿੱਖ ਨੇ ਸ੍ਰੀ ਅਨੰਦ ਸਾਹਿਬ ਕੀਆਂ ਪਾਂਚ ਪਉੜੀਆਂ ਤੇ ਏਕ ਚਾਲੀਵੀਂ ਪਉੜੀ ਕਾ ਪਾਠ ਕੀਆ । ਉਪਰੰਤ ਅਰਦਾਸੀਏ ਸਿੱਖ ਨੇ ਖਲੇ ਹੋਇ ਅਰਦਾਸ ਕੀ, ਭਾਈ ਮਨੀ ਸਿੰਘ ਨੇ ਗੁਰੂ ਜੀ ਕੀ ਆਗਿਆ ਪਾਇ ਅਖੰਡ ਪਾਠ ਪ੍ਰਾਰੰਭ ਕੀਆ ।

**ਟੋਡੀ ਮਹਲਾ ੫**

ਸਤਿਗੁਰ ਆਇਓ ਸਰਣ ਤੁਹਾਰੀ ।
ਮਿਲੈ ਸੂਖ ਨਾਮੁ ਹਰਿ ਸੋਭਾ ਚਿੰਤਾ ਲਾਹਿ ਹਮਾਰੀ । ੧ ।

ਤੀਜੇ ਦਿਹੁੰ ਕਾਰਤਕ ਸੁਦੀ ਪੰਚਮੀਂ ਕੇ ਦਿਵਸ ਏਕ ਪਹਿਰ ਦਿਹੁੰ ਚਢੇ ਪਾਠੀ ਸਿੰਘ ਨੇ ਪਾਠ ਕੀ ਸਮਾਪਤੀ ਕੀ । ਸਿੰਘਾਂ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੁੰਜਾ ਦਿਤਾ । ਸੰਗਤ ਮੇਂ ਤਰਾ ਤਰੀ ਦੇਗ ਵਰਤਾਈ ਗਈ । ਏਕ ਸਿੱਖ ਨੇ ਖਲੇ ਹੋਇ ਅਖੰਡ ਪਾਠ ਕਰਨੇ ਕਰਾਨੇ ਕਾ ਮਹਾਤਮ ਪੂਛਾ, ਗੁਰੂ ਜੀ ਨੇ ਕਹਾ ਭਾਈ ਸਿੱਖਾ ! ਤੈਂ ਨੇ ਯਥਾਰਥ ਪੂਛਾ ਹੈ, ਹਮ ਤੁਝੇ ਬਤਲਾਤੇ ਹਾਂ । ਦੇਖੀਏ, ਅਬ ਕਲੂ ਕਾ ਪਹਿਰਾ ਹੈ, ਇਸ ਸੇ ਨਜਾਤ ਪਾਨੇ ਕੇ ਲੀਏ ਇਸ ਜੀਵ ਕੋ ਐਸਾ ਉਪਾਉ ਕਰਨਾ ਚਾਹੀਏ ਜਿਸ ਸੇ ਇਸ ਕੀ ਕਲਿਆਨ ਹੋਵੇ । ਭਾਈ ਸਿੱਖੋ ! ਦੇਖਨਾਂ ਅਸਾਂ ਸ੍ਰੀ ਮਹਾਂਕਾਲ ਜੀ ਕੇ ਹੁਕਮ ਸੇ ਸਿੱਖਾਂ ਕੋ ਸੁਖੈਨ ਮਾਰਗ ਬਤਾਇਆ ਹੈ । ਜੋ ਸਿੱਖ ਸਹਿਤ ਭਾਵਨਾਂ ਮਰਯਾਦਾ ਪੂਰਬਕ ਪਾਠ ਕਰੇ ਕਰਾਏਗਾ ਉਸੇ ਇਕੋਤਰ ਸੌ ਅਸ੍ਵਮੇਧ ਜੱਗ ਕਾ ਫਲ ਪ੍ਰਾਪਤ ਹੋਵੇਗਾ । ਇਤਨਾ ਬਚਨ ਕਹਿ ਕੇ ਭਾਈ ਮਨੀ ਸਿੰਘ ਕੀ ਤਰਫ ਦੇਖਾ, ਬਚਨ ਹੋਆ ਕਿ ਅਸਾਂ ਸਾਬੋ ਕੀ ਤਲਵੰਡੀ ਸੇ ਕੂਚ ਕਰਨਾ ਹੈ, ਤਿਆਰੀ ਕਰੀਏ । ਸੰਮਤ ਸਤਾਰਾਂ ਸੈ ਤ੍ਰੈਸਠ ਮਾਹ ਕਾਰਤਕ ਸੁਦੀ ਪੰਚਮੀ ਡੇਢ ਪਹਿਰ ਦਿਹੁੰ ਚਢੇ ਪ੍ਰਿਥਮੇ ਨਾਵੇਂ ਸਤਿਗੁਰਾਂ ਕੇ ਅਸਥਾਨ ਤੇ ਆਏ, ਕੜਾਹ ਪ੍ਰਸਾਦ ਕੀ ਦੇਗ ਤਿਆਰ ਕਰ ਅਰਦਾਸ ਕਰ ਕੇ ਵਰਤਾਈ । ਉਪਰੰਤ ਭਾਈ ਭੂਪਤ ਸਿੰਘ ਤੇ ਗੁਲਜ਼ਾਰ ਸਿੰਘ ਆਦਿ ਪਾਂਚ ਸਿੱਖ ਸ੍ਰੀ ਸੁਧਾਸਰ ਜੀ ਕੀ ਤਰਫ ਰਵਾਨਾ ਕੀਏ । ਰਾਇ ਡੱਲਾ ਸਿੰਘ ਸੇ ਬਚਨ ਹੋਆ ਕਿ ਤੁਸੀਂ ਲੱਖੀ ਜੰਗਲ ਕੇ ਮੁੱਖ ਸਰਦਾਰ ਹੋ, ਰਿਆਸਤ ਕੇ ਕੰਮ ਕਾਜ ਕੋ ਚੰਗੀ ਤਰ੍ਹਾਂ ਨਿਭਾਨਾਂ । ਸ੍ਰੀ ਮੁਖ ਥੀਂ ਬਚਨ ਹੋਆ, ਡੱਲਾ ਸਿੰਘ ! ਅਸਾਂ ਨਾਵੇਂ ਗੁਰੂ ਜੀ ਕੇ ਅਸਥਾਨ ਕੀ ਦੇਖ-ਭਾਲ ਤੇ ਦੀਵਾ ਬੱਤੀ ਕੀ ਸੇਵਾ ਤੇ ਦੇਸਾ ਸਿੰਘ ਕੋ ਛੋਰ ਚਲੇ ਹਾਂ, ਇਨ ਕਾ ਪੂਰਾ ਖਿਆਲ ਰਖਨਾ, ਕਾਈ ਕਮੀ ਨਾ ਆਏ । ਉਪਰੰਤ ਮਾਤਾ ਸੁੰਦਰ ਸਰੂਪ ਕੌਰ ਮਾਤਾ ਸਾਹਿਬ ਕੌਰਾਂ ਕੋ ਰਥ ਬਹਿਲੀ ਮੇਂ ਚਢਾਇਆ, ਇਨ ਕੇ ਗੈਲ ਭਾਈ ਡੱਲਾ ਸਿੰਘ ਦਾ ਛੋਟਾ ਭਰਾ ਭਾਈ ਮੱਲਾ ਸਿੰਘ ਤੇ ਗੋਦੜੀਆ ਸਿੰਘ ਆਦਿ ਪਾਂਚ ਸਿੱਖ ਘੋੜਿਆਂ ਤੇ ਸਵਾਰ ਹੋਇ ਕੇ ਸਾਥ ਆਏ । ਪਾਂਚ ਹੀ ਨਾਮਦਾਰ ਸਿੱਖ ਭਾਈ ਮਨੀ ਸਿੰਘ, ਬਾਬੇ ਬੁੱਢੇ ਕਾ ਸਾਹਿਬ ਗੁਰਬਖਸ਼ ਸਿੰਘ ਆਦਿ ਹਮ ਰਕਾਬ ਅਰਾਕੀਆਂ ਤੇ ਅਸਵਾਰ ਹੋਇ ਸਤਿਗੁਰਾਂ ਕੀ ਸੇਵਾ ਮੇਂ ਤਿਆਰ ਹੂਏ । 103 ।

## 104. ਸਾਖੀ ਜਾਜਉਂ ਕੇ ਜੰਗ ਮੇਂ ਸ਼ਾਮਲ ਹੋਨੇ ਕੀ ਚਾਲੀ

ਸਤਿਗੁਰਾਂ ਸਾਬੋ ਕੀ ਤਲਵੰਡੀ ਸੇ ਕੁਝ ਫਾਸਲੇ ਤੇ ਜਾਇ, ਭਾਈ ਰਾਮ ਸਿੰਘ, ਤ੍ਰਿਲੋਕ ਸਿੰਘ ਆਦਿ ਸਿੱਖਾਂ ਕੋ ਵਿਦਾਇਗੀ ਦਈ । ਭਾਈ ਮਾਨ ਸਿੰਘ ਤੇ ਬਚਿਤਰ ਸਿੰਘ ਕਾ ਬੇਟਾ ਰਾਮ ਸਿੰਘ, ਬਾਵਾ ਕਾਹਨ ਸਿੰਘ ਤੇ ਬਿਨੋਦ ਸਿੰਘ ਆਦਿ ਕੁਝ ਸਿੱਖ ਅਰਾਕੀਆਂ

ਤੇ ਅਸਵਾਰ ਹੋਇ ਪੀਛੇ ਪੀਛੇ ਆ ਰਹੇ ਸਨ। ਸਭ ਸੇ ਆਗੇ ਸਤਿਗੁਰਾਂ ਕੀ ਅਸਵਾਰੀ ਜਾ ਰਹੀ ਸੀ, ਸ੍ਰੀ ਗੁਰੂ ਜੀ ਕਾ ਪਹਿਲਾ ਟਿਕਾਣਾ ਕੇਵਲ ਗਾਉਂ ਮੇਂ ਬਾਹਰ ਤਾਲ ਕੇ ਕਿਨਾਰੇ ਤੇ ਹੂਆ। ਅਗਲੇ ਦਿਵਸ ਕੇਵਲ ਗਾਮ ਸੇ ਚਲ ਝੋਰੜ, ਝੰਡਾ ਤੇ ਸਰਸਾ ਆਦਿ ਨਗਰਾਂ ਮੇਂ ਠਹਿਰਤੇ ਹੂਏ ਨੌਹਰ ਗਾਮ ਮੇਂ ਜਾਇ ਨਿਵਾਸ ਕੀਆ। ਯਹਾਂ ਕੇ ਬਸ਼ਿੰਦਿਆਂ ਗੁਰੂ ਜੀ ਕਾ ਆਉ-ਭਗਤ ਨਾ ਕੀਆ, ਸਤਿਗੁਰਾਂ ਸੁਤੇ ਸੁਭਾ ਬਚਨ ਕੀਆ ਕਿ ਨੌਹਰ ਗੁਰੂ ਕੀ ਮੋਹਰ, ਇਸੇ ਖਾਲਸਾ ਲੂਟੇਗਾ। ਇਤਨਾ ਬਚਨ ਕਹਿ ਕੇ ਚੁਪ ਸਾਧ ਲੀ। ਅਗਲੇ ਦਿਵਸ ਆਗੇ ਜਾਨੇ ਕੀ ਤਿਆਰੀ ਕੀ, ਸਤਿਗੁਰਾਂ ਸਮੇਤ ਖਾਲਸੇ ਅਰਾਕੀਆਂ ਤੇ ਸਵਾਰੀ ਕੀ। ਨੌਹਰ ਸੇ ਚਲ ਸਫ਼ਰ ਦਰ ਸਫ਼ਰ ਕਰਤੇ ਪੋਖ ਮਾਸ ਕੀ, ਸੰਗਰਾਂਦ ਕੇ ਦਿਹੁੰ ਕਲਾਇਤ ਕੇ ਮੁਕਾਮ ਜਾਇ ਡੇਰਾ ਕੀਆ। ਇਸੀ ਨਗਰ ਸੰਗਰਾਂਦ ਕੇ ਦਿਵਸ ਭਾਈ ਦਯਾ ਸਿੰਘ ਤੇ ਧਰਮ ਸਿੰਘ ਦੋਵੇਂ ਪਿਆਰੇ ਸਤਿਗੁਰਾਂ ਸੇ ਆਇ ਮਿਲੇ, ਹਾਥ ਬਾਂਧ ਸਿੱਖਾਂ ਫਤਿਹ ਗਜਾਈ। ਇਨ੍ਹਾਂ ਕਿਹਾ, ਮਹਾਰਾਜ ! ਬਾਦਸ਼ਾਹ ਔਰੰਗਜ਼ੇਬ ਨੇ ਅਪਨੀ ਤਰਫ ਤੇ ਏਕ ਪੱਤ੍ਰਿਕਾ ਕੁਰਾਨ ਕੀ ਜਿਲਦ ਕੇ ਉਪਰ ਲਿਖਵਾਇ ਕਾਜ਼ੀ ਕੋ ਦੇ ਕੇ ਇਸ ਕੇ ਹਮਰਾਹ ਦੋ ਗੁਰਜਬਰਦਾਰ ਦੇ ਕੇ ਦਿਹਲੀ ਕੀ ਤਰਫ ਰਵਾਨਾ ਕਰ ਦੀਏ ਥੇ।

ਗੁਰੂ ਜੀ ਸੁਨ ਕੇ ਮੁਸਕਰਾਏ, ਬਚਨ ਹੋਆ, ਦਯਾ ਸਿੰਘਾ ! ਬਾਦਸ਼ਾਹ ਕਾ ਅੰਤਮ ਸਮਾਂ ਆਇ ਪਹੁੰਚਾ ਹੈ, ਉਸ ਕਾ ਅਸਾਂ ਸੇ ਮੇਲ ਨਹੀਂ ਹੋਏਗਾ। ਇਤਨਾਂ ਕਹਿ ਕੇ ਆਗੇ ਕੋ ਚਾਲੇ ਪਾਏ। ਅਜੇ ਅਰਾਵਲੀ ਪਹਾੜੀ ਲੰਘੇ ਹੀ ਸੀ ਕਿ ਬਾਦਸ਼ਾਹ ਕੇ ਮਰਨੇ ਕੀ ਖਬਰ ਆਇ ਮਿਲੀ। ਗੁਰੂ ਜੀ ਨੇ ਅਪਨਾ ਡੇਰਾ ਬਘੌਰ ਨਗਰੀ ਕੇ ਬਾਹਰ ਲਗਾਇ ਦੀਆ। ਯਹਾਂ ਅਗਲੇ ਦਿਵਸ ਉਠਾਂ ਕੇ, ਬਾਗ ਮੇਂ ਪੜਨੇ ਸੇ ਏਸ ਨਿਗੁਣੀ ਜਹੀ ਬਾਤ ਪਰ ਗਾਮ ਕੇ ਸਰਦਾਰਾਂ ਸੇ ਜੰਗ ਛਿੜ ਗਈ। ਗਾਉਂ ਕੇ ਦੋਵੇਂ ਸਰਦਾਰ ਚੌਧਰੀ ਮਹਾਂ ਨੰਦ ਤੇ ਮੋਖਰਾ ਖਾਲਸੇ ਕੇ ਹਾਥ ਸੇ ਮਾਰੇ ਗਏ। ਖਾਲਸੇ ਕੀ ਜੀਤ ਹੋਈ, ਸਰਦਾਰੋਂ ਕੇ ਆਦਮੀ ਮੈਦਾਨ ਛੋਰ ਕੇ ਭਾਗ ਗਏ। ਭਾਈ ਧਰਮ ਸਿੰਘ ਕੇ ਕਾਫੀ ਜ਼ਖਮ ਲਾਗਾ, ਜਿਸ ਕੀ ਮੱਲ੍ਹਮ ਪੱਟੀ ਕੀ ਗਈ। ਸਤਿਗੁਰਾਂ ਬਾਦਸ਼ਾਹ ਕੀ ਮਿਰਤੂ ਕੇ ਬਾਦ ਅਹਿਮਦ ਨਗਰ ਜਾਨੇ ਕਾ ਖਿਆਲ ਤਰਕ ਕਰ ਦੀਆ। ਬਘੌਰ ਨਗਰੀ ਸੇ ਭਾਈ ਮਨੀ ਸਿੰਘ, ਬਾਬੇ ਬੁੱਢੇ ਕਾ ਸਾਹਿਬ ਗੁਰਬਖਸ਼ ਸਿੰਘ ਕੋ ਤੀਨ ਸਿੱਖਾਂ ਕੇ ਹਮਰਾਹ ਵਾਪਸ ਮਦਰ ਦੇਸ ਕੋ ਰਵਾਨਾ ਕੀਆ। ਇਨ ਕੇ ਚਲੇ ਜਾਨੇ ਕੇ ਬਾਦ ਗੁਰੂ ਜੀ ਬਘੌਰ ਨਗਰੀ ਸੇ ਸ਼ਾਹਜਹਾਨਾਬਾਦ ਕੀ ਤਰਫ ਰਵਾਨਾਂ ਹੂਏ। ਰਾਸਤੇ ਮੇਂ ਸਾਂਢਨੀ ਸਵਾਰ ਕੇ ਹਾਥ ਸੇ ਬਾਦਸ਼ਾਹ ਕੀ ਪੱਤ੍ਰਿਕਾ ਮਿਲੀ, ਜਿਸ ਮੇਂ ਲਿਖਾ ਥਾ, ਮਹਾਰਾਜ ! ਆਪ ਮੇਰੇ ਸਾਥ ਜੰਗ ਮੇਂ ਸਹਾਈ ਹੋਏਂ। ਸੰਮਤ ਸਤਰਾਂ ਸੈ ਚੌਸਠ ਅਸਾਢ ਮਾਸ ਕੀ ਆਠ ਕੇ ਦਿਹੁੰ ਚੰਬਲ ਨਦੀ ਕੇ ਕਿਨਾਰੇ ਜਾਜਉਂ ਕੇ ਮੈਦਾਨ ਮੇਂ ਜੰਗ ਲੜੀ ਜਾ ਰਹੀ ਹੈ। ਇਹ ਜੰਗ ਮੇਰੇ ਭਾਈ ਤਾਰਾ ਆਜ਼ਮ ਕੇ ਸਾਥ ਹੈ। ਤੁਸੀਂ ਏਸ ਜੰਗ ਮੇਂ ਸ਼ਾਮਲ ਹੋਇ ਕੇ ਸਹਾਇਤਾ ਕਰੀਏ। ਪੱਤ੍ਰਿਕਾ ਮਿਲਨੇ ਸੇ ਸਤਿਗੁਰਾਂ ਭਾਈ ਦਯਾ ਸਿੰਘ ਕੋ ਪੰਝੀ ਸਿੰਘ ਦੇ ਕੇ ਪੀਛੇ ਆਪ ਬਾਕੀ ਦੇ ਸਿੱਖਾਂ ਕੋ ਗੈਲ ਲੈ ਪਿਛਲੇ ਪਹਿਰ ਜੰਗ ਮੇਂ ਆਇ ਸ਼ਾਮਲ ਹੋਏ। ਬਹਾਦਰ ਸ਼ਾਹ ਤੇ ਤਾਰਾ ਆਜ਼ਮ ਮੇਂ ਬੜੀ ਬਗਮੇਲ ਲੜਾਈ ਹੂਈ, ਤਾਰਾ ਆਜ਼ਮ ਬੇਟੇ ਸਮੇਤ ਮੈਦਾਨੇ ਜੰਗ ਮੇਂ ਲੜ ਕੇ ਵਫਾਤ ਪਾਇ ਗਿਆ। ਗੁਰੂ ਜੀ ਕੀ ਸਹਾਇਤਾ ਤੇ ਅਸੀਸ ਸਦਕੇ ਬਹਾਦਰ ਸ਼ਾਹ ਕੀ

ਜੀਤ ਹੋਈ । ਬਹਾਦਰ ਸ਼ਾਹ ਫਤੇ ਪਾਇ ਆਗਰੇ ਮੇਂ ਜਾਇ ਪਹੁੰਚਾ । ਇਸ ਤਖ਼ਤ ਬੈਠਣ ਸੇ ਪਹਿਲੇ ਸਤਿਗੁਰਾਂ ਕੋ ਅਪਨੇ ਪਾਸ ਬੁਲਾਇ ਕੇ ਸਹਿਤ ਸਤਿਕਾਰ ਸਨਮਾਨਿਆ। ਬਹਾਦਰ ਸ਼ਾਹ ਨੇ ਆਗਰੇ ਤਖ਼ਤ ਤੇ ਬੈਠ ਕੇ ਗੁਰੂ ਜੀ ਕੋ ਜੋੜਾ ਜਾਮਾ, ਕਲਗੀ ਜੜਾਊ ਤੇ ਇਕੋਤਰ ਸੌ ਮੋਹਰ ਭੇਟ ਕੀ । ਸਤਿਗੁਰਾਂ ਦਯਾ ਸਿੰਘ ਸੇ ਕਹਾ, ਇਨ੍ਹੈ ਉਠਾਇ ਡੇਰੇ ਮੇਂ ਲੈ ਜਾਈਏ । ਬਚਨ ਪਾਇ ਦਯਾ ਸਿੰਘ ਡੇਰੇ ਮੇਂ ਲੈ ਆਏ । ਬਹਾਦਰ ਸ਼ਾਹ ਕੋ ਆਗਰੇ ਤਖ਼ਤ ਤੇ ਬੈਠਿਆਂ ਕੁਝ ਸਮਾਂ ਹੀ ਹੂਆ ਸੀ ਕਿ ਯਹਾਂ ਪਤਾ ਚਲਾ ਕਿ ਕਾਮ ਬਖ਼ਸ਼ ਨੇ ਦੱਖਨ ਦੇਸ ਮੇਂ ਬਗਾਵਤ ਖੜੀ ਕਰ ਦੀ ਹੈ । ਇਧਰ ਸਤਿਗੁਰਾਂ ਕੋ ਮਦਰ ਦੇਸ ਸੇ ਆਇਆਂ ਏਕ ਸਾਲ ਸੇ ਜ਼ਿਆਦਾ ਸਮਾਂ ਹੋ ਚੁਕਾ ਥਾ । ਪੰਜਾਬ ਕੀਆਂ ਸਿੱਖ ਸੰਗਤਾਂ ਇੰਤਜ਼ਾਰ ਕਰ ਰਹੀਆਂ ਸਨ ਕਿ ਗੁਰੂ ਜੀ ਕਬ ਮਦਰ ਦੇਸ ਮੇਂ ਆਏਂਗੇ, ਸਭ ਕੀ ਨਿਗਾਹ ਪੂਰਬ ਦੇਸ ਵਲ ਲਗੀ ਹੂਈ ਸੀ । 104 ।

## 105. ਸਾਖੀ ਦੱਖਣ ਦੇਸ ਜਾਨੇ ਤੇ ਗੁਰੂ ਜੀ ਕੋ ਤਨਖਾਹ ਲਗਨੇ ਕੀ ਚਾਲੀ

ਬਹਾਦਰ ਸ਼ਾਹ ਨੇ ਗੁਰੂ ਜੀ ਸੇ ਬੇਨਤੀ ਕੀ, ਜੀ ਗਰੀਬਨਿਵਾਜ਼ ! ਉਧਰ ਮੇਰੇ ਭਾਈ ਕਾਮ ਬਖ਼ਸ਼ ਨੇ ਬਗਾਵਤ ਖੜੀ ਕਰ ਰੱਖੀ ਹੈ । ਇਧਰ ਪੰਜਾਬ ਕੇ ਹਾਲਾਤ ਠੀਕ ਨਹੀਂ, ਮੈਂ ਅਜੇ ਨਵਾਂ ਨਵਾਂ ਤਖ਼ਤ ਤੇ ਬੈਠਾ ਹਾਂ, ਮੁਝੇ ਕਿਆ ਕਰਨਾ ਚਾਹੀਏ । ਸਤਿਗੁਰਾਂ ਕਿਹਾ, ਪਹਿਲੋਂ ਕਾਮ ਬਖਸ਼ ਕੀ ਹਿਲਜੁਲ ਕੋ ਦਬਾ ਕੇ ਫੇਰ ਪਰਬਤੀ ਰਾਜਯੋਂ ਕੋ ਸੋਧਣਾ ਠੀਕ ਰਹੇਗਾ । ਬਾਦਸ਼ਾਹ ਗੁਰੂ ਜੀ ਕਾ ਬਚਨ ਸੁਨ ਕੇ ਬੜਾ ਖੁਸ਼ ਹੂਆ, ਕਹਿਨੇ ਲਗਾ – ਆਪ ਨੇ ਜੋ ਫ਼ੁਰਮਾਇਆ ਹੈ, ਠੀਕ ਹੈ । ਪਰੰਤੂ ਮੈਂ ਆਪ ਕੋ ਇਕੇਲਾ ਛੋਰ ਕੇ ਨਹੀਂ ਜਾਊਂਗਾ, ਆਪ ਮੇਰੇ ਸਾਥ ਹੀ ਆਈਏ । ਸਤਿਗੁਰਾਂ ਆਗਰੇ ਸੇ ਬਾਦਸ਼ਾਹ ਕੇ ਗੈਲ ਜਾਨੇ ਕਾ ਮਨ ਬਨਾਇ ਲੀਆ । ਬਾਦਸ਼ਾਹ ਪ੍ਰਿਥਮੇਂ ਰਾਜਪੂਤਾਨੇ ਕੀ ਤਰਫ਼ ਗਿਆ । ਵਹਾਂ ਕਾ ਝਗੜਾ ਮੁਕਾਇ ਦੱਖਨ ਦੇਸ ਕੀ ਤਰਫ ਆਇਆ । ਇਧਰ ਗੁਰੂ ਜੀ ਆਗਰੇ ਸੇ ਚਲ ਇਤਮਾਦਪੁਰ ਏਕ ਤਾਲ ਕੇ ਕਿਨਾਰੇ ਜਾਇ ਡੇਰਾ ਕੀਆ । ਯਹਾਂ ਹੀ ਪਾਲਿਤ ਬੇਟਾ ਜ਼ੋਰਾਵਰ ਸਿੰਘ ਕੁਝ ਸਾਥੀ ਸਿੱਖਾਂ ਸਮੇਤ ਗੁਰੂ ਜੀ ਸੇ ਆਇ ਮਿਲਿਆ, ਬੜੇ ਸ਼ਾਦਿਆਨੇ ਹੂਏ । ਇਹ ਸਾਹਿਬਜ਼ਾਦਾ ਚਮਕੌਰ ਕੀ ਜੰਗ ਮੇਂ ਸਤਿਗੁਰਾਂ ਕੇ ਹਮਰਾਹ ਅਨੰਦਪੁਰ ਸੇ ਨਿਕਲ ਆਇਆ ਸੀ । ਚਮਕੌਰ ਕੀ ਜੰਗ ਮੇਂ ਦੋ ਬੜੇ ਸਾਹਿਬਜ਼ਾਦੇ, ਬਾਕੀ ਦੇ ਪੈਂਤੀ ਸਿੰਘ ਸੂਰਜ ਅਸਤ ਹੋਣ ਤੀਕ ਗੜ੍ਹੀ ਵਿਚੋਂ ਨਿਕਲ ਕੇ ਵਾਰੋ ਵਾਰੀ ਸ਼ਹਾਦਤਾਂ ਪਾਇ ਗਏ ਸੀ ! ਸਤਿਗੁਰਾਂ ਪਾਸ ਭਾਈ ਸੰਤ ਸਿੰਘ ਤੇ ਸੰਗਤ ਸਿੰਘ ਬੰਗੇਸ਼ਰੀ ਅਤੇ ਇਕ ਇਹ ਪਾਲਿਤ ਜ਼ੋਰਾਵਰ ਸਿੰਘ ਰਹਿ ਗਿਆ ਸੀ । ਬੜੇ ਸਾਹਿਬਜ਼ਾਦਿਓਂ ਕੀ ਸ਼ਹਾਦਤ ਦੇਖ ਪਾਲਿਤ ਸਾਹਿਬਜ਼ਾਦੇ ਕੇ ਖ਼ੂਨ ਨੇ ਉਬਾਲਾ ਖਾਧਾ ਤੇ ਡਉਲੇ ਫਰਕ ਉਠੇ ।

ਹਾਥ ਬਾਂਧ ਪਿਤਾ ਗੁਰੂ ਜੀ ਆਗੇ ਬੋਲਾ, ਗੁਰੂ ਜੀ ਮੁਝੇ ਵੀ ਗੜ੍ਹੀ ਸੇ ਬਾਹਰ ਜੰਗ ਮੇਂ ਜਾਨੇ ਕੀ ਇਜਾਜ਼ਤ ਦੀਜੀਏ । ਸਤਿਗੁਰਾਂ ਇਸੇ ਆਗਿਆ ਦੇ ਦਈ । ਸੂਰਜ ਅਸਤ ਹੋਇ ਚੁਕਾ ਥਾ, ਇਹ ਗੜ੍ਹੀ ਕੇ ਦਰਵਾਜ਼ੇ ਸੇ ਬਾਹਰ ਆਇਆ । ਫੌਜ ਗੜ੍ਹੀ ਸੇ ਪੀਛੇ ਹਟ ਚੁੱਕੀ ਸੀ, ਤੁਰਕ ਫੌਜ ਕਾ ਬਾਣਾ ਨੀਲਾ ਥਾ ਤੇ ਜ਼ੋਰਾਵਰ ਸਿੰਘ ਦੀ ਪਗੜੀ ਤੇ ਚੋਲਾ ਵੀ ਨੀਲਾ ਹੋਣ ਕਰਕੇ ਕਿਸੇ ਪਛਾਣਿਆ ਨਹੀਂ ਕਿ ਇਹ ਮੁਸਲਮਾਨ ਹੈ ਜਾਂ ਸਿੱਖ ਹੈ ।

ਦੂਸਰਾ, ਇਸ ਕੀ ਉਮਰ ਛੁਟੇਰੀ ਤੇ ਮੂੰਹ ਤੇ ਦਾੜ੍ਹੀ ਨਾ ਹੋਣ ਕਰ ਕੇ ਇਸ ਕੇ ਬਚ ਜਾਨੇ ਕਾ ਇਹ ਦੂਜਾ ਕਾਰਨ ਸੀ। ਤੀਜਾ ਸਾਰੇ ਦਿਨ ਦੇ ਥੱਕੇ ਹੂਏ ਪਠਾਣ ਆਪੋ ਆਪਣੇ ਟਿਕਾਣੇ ਤੇ ਪਹੁੰਚ ਖਾਣ ਪੀਣ ਦੇ ਆਹਰ ਵਿਚ ਰੁਝੇ ਹੋਣ ਕਰਕੇ ਉਨ੍ਹਾਂ ਇਸ ਪਾਸੇ ਧਿਆਨ ਨਹੀਂ ਦਿਤਾ। ਚੌਥਾ ਉਸ ਦਿਹੁੰ 8 ਪੋਹ, ਸੁਦੀ ਤੀਜ ਸੀ ਤੇ ਚੰਦ ਜਲਦੀ ਅਸਤ ਹੋ ਗਿਆ ਤੇ ਅੰਧੇਰਾ ਪੈ ਗਿਆ ਸੀ। ਕੁਝ ਵੀ ਹੋਇਆ ਹੋਵੇ, ਐਡੀ ਵੱਡੀ ਫੌਜ ਦੇ ਇਕੱਠ ਵਿਚੋਂ ਨਿਕਲ ਕੇ ਬਚ ਜਾਣਾ ਏਕ ਕ੍ਰਿਸ਼ਮਾ ਸੀ। 'ਜਿਸ ਰਾਖੈ ਤਿਸ ਕੋਇ ਨਹਿ ਮਾਰੈ' ਦੇ ਮਹਾਂ-ਵਾਕ ਅਨੁਸਾਰ ਇਹ ਲੜਤਾ-ਭਿੜਤਾ ਬੂਰ ਮਾਜਰੇ ਕੀ ਤਰਫ ਚਲਾ ਗਿਆ। ਰੋਪੜ ਕੇ ਨਜ਼ਦੀਕ ਕੋਟਲਾ ਨਿਹੰਗ ਖਾਂ ਮੇਂ ਜਾਇ ਪਹੁੰਚਾ। ਭਾਈ ਗੁਰਸਾ ਸਿੰਘ ਸੈਣੀ ਸਿਖ ਨੇ ਇਸ ਕੀ ਸੰਭਾਲ ਕੀ, ਦਾਰੂ ਦਰਮਲ ਕੀਆ। ਅਗਲੇ ਦਿਵਸ ਸੇਵਾ ਸਿੰਘ ਤਖਣੇਟੇ ਸਿੱਖ ਕੋ ਗੈਲ ਲੀਆ। ਰਾਤਰੀ ਸਮੇਂ ਰਥ ਗਾਡੀ ਤੇ ਬਹਾਇ ਗਾਮ ਡਡਹੇੜੀ ਮਾਈ ਪੂਪਾਂ ਕੇ ਗ੍ਰਿਹਿ ਪਹੁੰਚਾਇ ਦੀਆ ਜਿਸ ਨੇ ਜ਼ੋਰਾਵਰ ਸਿੰਘ ਕੀ ਬੜੀ ਸੇਵਾ ਕੀ। ਜ਼ਖਮ ਠੀਕ ਹੋਇ ਜਾਨੇ ਕੇ ਉਪਰੰਤ ਜ਼ੋਰਾਵਰ ਸਿੰਘ ਉਗਾਨਾ ਗਾਉਂ ਮੇਂ ਭਜਨ ਦਾਸ ਉਦਾਸੀ ਕੇ ਹਾਂ ਆਇ ਗਿਆ ਸੀ।

ਗੁਰੂ ਜੀ ਇਤਮਾਦਪੁਰ ਸੇ ਆਗੇ ਜਾਨੇ ਕੀ ਤਿਆਰੀ ਕੀ, ਰਾਸਤੇ ਮੇਂ ਕਈ ਏਕ ਨਗਰਾਂ ਮੇਂ ਠਹਿਰਤੇ ਹੂਏ ਰਾਜਪੂਤਾਨੇ ਕੇ ਪ੍ਰਸਿੱਧ ਨਗਰ ਨਰੈਣਾ ਗਾਉਂ ਮੇਂ ਜਾਇ ਡੇਰਾ ਕੀਆ। ਸਤਿਗੁਰਾਂ ਪ੍ਰਿਥਮੇਂ ਅਰਾਕੀ ਸੇ ਉਤਰ ਸਿੱਖਾਂ ਕੋ ਪਰਖਨੇਂ ਲੀਏ ਤੀਰ ਸੇ ਦਾਦੂ ਰਾਮ ਬੈਰਾਗੀ ਕੀ ਸਮਾਧ ਕੋ ਨਮਸਕਾਰ ਕੀ। ਭਾਈ ਦਯਾ ਸਿੰਘ ਨੇ ਦੇਖਾ ਤੇ ਇਸ ਖਾਲਸੇ ਕੀ ਆਗਿਆ ਪਾਇ ਗੁਰੂ ਕੇ ਸਾਥ ਇੰਜ ਬਚਨ ਕੀਆ। ਮਹਾਰਾਜ ! ਭਾਵੇਂ ਆਪ ਅਸਾਂ ਕੇ ਗੁਰਦੇਵ ਹੋ ਪਰ ਆਪ ਤਨਖਾਹੀਏ ਹੈਂ, ਖਾਲਸਾ ਆਪ ਕੋ ਦੰਡ ਲਗਾਨਾ ਚਾਹਤਾ ਹੈ। ਗੁਰੂ ਜੀ ਬੋਲੇ, ਦਯਾ ਸਿੰਘ ! ਅਸਾਂ ਕੋ ਬਤਾਈਏ ਕਿ ਹਮ ਤਨਖਾਹੀਏ ਕੈਸੇ ਹਾਂ ? ਭਾਈ ਸਾਹਿਬ ਬੋਲੇ, ਗਰੀਬਨਿਵਾਜ਼ ! ਆਪ ਜੀ ਨੇ ਕਿਹਾ ਸੀ—

'ਜਾਗਤ ਜੋਤਿ ਜਪੈ ਨਿਸ ਬਾਸੁਰ, ਏਕ ਬਿਨਾ ਮਨ ਨੈਕੁ ਨ ਆਨੈ।
ਪੂਰਨ ਪ੍ਰੇਮ ਪ੍ਰਤੀਤ ਸੰਜੈ ਬ੍ਰਤ, ਗੌਰ ਮੜ੍ਹੀ ਮਠ ਭੂਲ ਨਾ ਮਾਨੈ।'

ਪੁਨ...'ਬਿਨ ਕਰਤਾਰ ਨ ਕਿਰਤਮ ਮਾਨੋ।
ਆਦਿ ਅਜੋਨਿ ਅਜੈ ਅਬਨਾਸੀ ਤਿੰਹ ਪਰਮੇਸਰ ਜਾਨੋ।'

ਅਬ ਆਪ ਸੇ ਬੜੀ ਅਵੱਗਿਆ ਹੋਈ ਹੈ, ਕਿ ਤੀਰ ਸੇ ਸਮਾਧਿ ਕੋ ਨਮਸਕਾਰ ਕੀ ਹੈ, ਇਸੀ ਕਰਕੇ ਖਾਲਸੇ ਨੇ ਆਪ ਕੋ 'ਤਨਖਾਹੀਆ' ਕਰਾਰ ਦੀਆ ਹੈ।

ਗੁਰੂ ਜੀ ਸੁਨ ਕੇ ਮੁਸਕਰਾਏ, ਬਚਨ ਹੋਆ, ਭਾਈ ਦਯਾ ਸਿੰਘਾ ! ਅਸਾਂ ਦੇਖ ਲਿਆ ਹੈ ਕਿ ਖਾਲਸਾ ਪੂਰਨ ਖਾਲਸਾ ਬਣ ਗਿਆ ਹੈ, ਕਾਈ ਕਮੀ ਨਹੀਂ ਰਹੀ। ਸਤਿਗੁਰਾਂ ਕਿਹਾ, ਲਉ ਭਾਈ ਸਿਖੋ ! ਮੈਂ ਤਨਖਾਹੀਆ ਹਾਂ, ਆਪ ਜੋ ਮੁਝੇ ਤਨਖਾਹ ਲਾਏਂਗੇ, ਕਾਈ ਇਨਕਾਰੀ ਨਹੀਂ ਹੋਇਗੀ। ਉਸ ਸਮੇਂ ਭਾਈ ਦਯਾ ਸਿੰਘ ਆਦਿ ਪਾਂਚ ਪਿਆਰਿਆਂ ਨੇ ਗੁਰਮਤਾ ਕਰ ਕੇ ਗੁਰੂ ਜੀ ਸੇ ਸਵਾ ਸੌ ਰੁਪਇਆ ਦੰਡ ਲਾਇਆ। ਸਤਿਗੁਰਾਂ ਖਜ਼ਾਨਚੀ ਸੇ ਕਹਾ, ਇਹ ਲਾਗਾ ਦੰਡ ਇਨ੍ਹੇ ਦੇ ਦੀਜੀਏ। ਬਚਨ ਪਾਇ ਖਜ਼ਾਨਚੀ ਨੇ ਉਸੀ ਵਕਤ

ਸਵਾ ਸੌ ਰੁਪਇਆ ਖਾਲਸੇ ਕੇ ਹਵਾਲੇ ਕਰ ਦੀਆ, ਕਾਈ ਢਿੱਲ ਮੱਠ ਨਹੀਂ ਹੁਈ। ਖਾਲਸੇ ਨੇ ਆਦੀ ਮਾਇਆ ਲੰਗਰ ਕੇ ਸਫਰੀ ਤੰਬੂ ਬਨਾਨੇ ਲੀਏ ਮਿਸਤਰੀ ਕੇ ਹਵਾਲੇ ਕਰ ਦੀ। ਜੈਤ ਰਾਮ ਕੇ ਚੇਲਿਆਂ ਨੇ ਸਾਰੀ ਵਾਰਤਾ ਡੇਰੇ ਕੇ ਮਹੰਤ ਸੇ ਜਾਇ ਸੁਨਾਈ—ਜੈਤ ਰਾਮ ਬੜਾ ਅਚੰਭਾ ਹੂਆ। ਸਭ ਸੇ ਹੈਰਾਨਗੀ ਇਹ ਕਿ ਉਸ ਨੇ ਚੇਲਿਆਂ ਕੇ ਆਗੇ ਦੰਡ ਦੇਨੇ ਮੇਂ ਕਾਈ ਉਜ਼ਰ ਨਹੀਂ ਕੀਆ। 105।

## 106. ਸਾਖੀ ਮਹੰਤ ਜੈਤ ਰਾਮ ਕੇ ਡੇਰੇ ਜਾਨੇ ਕੀ ਚਾਲੀ

ਮਹੰਤ ਜੈਤ ਰਾਮ ਨੇ ਡੇਰੇ ਸੇ ਦੋਇ ਸਾਧੂ ਭੇਜੇ, ਕਿਹਾ, ਤੁਸੀਂ ਜਾਇ ਕੇ ਪੂਰਾ ਪਤਾ ਲਾਈਏ ਕਿ ਇਹ ਕਉਨ ਤੇ ਕਹਾਂ ਤੇ ਚਲ ਕੇ ਆਇਆ ਹੈ। ਇਨ੍ਹਾਂ ਦੋਹਾਂ ਗੁਰੂ ਜੀ ਕੇ ਡੇਰੇ ਜਾਇ ਤੇ ਸਾਰਾ ਪਤਾ ਪਾਇ ਕਹਾ, ਮਹਾਰਾਜ ! ਇਹ ਬਾਬਾ ਨਾਨਕ ਜੀ ਕੀ ਦਸਵੀਂ ਜਗ੍ਹਾ ਉਨ੍ਹਾਂ ਕੀ ਗਾਦੀ ਕਾ ਮਾਲਕ ਹੈ, ਤੇ ਇਨ ਕਾ ਨਾਮ ਗੁਰੂ ਗੋਬਿੰਦ ਸਿੰਘ ਜੀ ਹੈ।

ਮਹੰਤ ਨੇ ਕਹਾ—ਮੈਂ ਨੇ ਬਾਬਾ ਨਾਨਕ ਜੀ ਕਾ ਨਾਮ ਤੋ ਸੁਨਾ ਹੈ, ਉਹ ਮਹਿਲ ਪ੍ਰਿਥਮੇਂ ਜਹਾਂ ਇਸੀ ਗਾਉਂ ਨਰੈਣਾ ਮੇਂ ਆਏ ਥੇ। ਇਨ ਕਾ ਨਾਉਂ ਆਜ ਹੀ ਮੈਂ ਨੇ ਸੁਨਾ ਹੈ, ਚਲੋ ਚਲ ਕੇ ਗੋਸ਼ਟੀ ਕਰੀਏ ਤੇ ਦਰਸ਼ਨ ਪਾਈਏ। ਡੇਰੇ ਕੇ ਸਾਧੂ ਸਾਰੇ ਤਿਆਰ ਹੋਇ ਗਏ। ਮਹੰਤ ਜੈਤ ਰਾਮ ਨੇ ਏਕ ਥਾਲ ਪਤਾਸਿਆਂ ਕਾ ਲੈ ਕੇ ਉਪਰ ਪਾਂਚ ਰੁਪਏ ਟਿਕਾਇ ਜਿਥੇ ਗੁਰੂ ਜੀ ਏਕ ਬਰੋਟੇ ਨੀਚੇ ਬੈਠੇ ਥੇ, ਜਾਇ ਪਹੁੰਚੇ। ਯਿਹ ਬਰੋਟਾ ਵਹੀ ਥਾ ਜਹਾਂ ਗੁਰੂ ਨਾਨਕ ਜੀ ਨੇ ਪ੍ਰਿਥਮੇਂ ਡੇਰਾ ਲਾਇਆ ਸੀ। ਵਹਾਂ ਜਾਇ ਗੁਰੂ ਜੀ ਕੋ ਚਰਨ ਬੰਦਨਾਂ ਕੀ। ਸਤਿਗੁਰਾਂ ਇਸੇ 'ਜੀ ਆਇਆਂ' ਕਹਾ। ਨਿਕਟ ਬੈਠ ਬਚਨ ਕਹਾ, ਮਹਾਰਾਜ ! ਬਾਬਾ ਨਾਨਕ ਜੀ ਤਾਂ ਨਿਰਦਾਵੇਦਾਰ ਸਨ ਤੇ ਉਹ ਨਿਰੰਕਾਰ ਕੇ ਸਿਮਰਨ ਮੇਂ ਹਰ ਸਮੇਂ ਮਸਤ ਰਹਿਤੇ ਥੇ। ਮਹਾਰਾਜ ! ਤੁਸਾਂ ਬਾਬਾ ਨਾਨਕ ਜੀ ਕੀ ਗਾਦੀ ਤੇ ਹੋਤੇ ਹੁਏ ਦਾਵੇਦਾਰ ਬਨੇ ਤੇ ਜੰਗ ਕਰਦੇ ਪਏ ਹੋ, ਜੈਤ ਰਾਮ ਨੇ ਇੰਜ ਬਚਨ ਕੀਆ :

ਦਾਦੂ ਦਾਵਾ ਦੂਰ ਕਰ ਬਿਨ ਦਾਵੇ ਦਿਨ ਕੱਟ।<br>
ਕੇਤੀ ਸਉਦਾ ਕਰ ਗਈ, ਏਤ ਪਸਾਰੀ ਹੱਟ।

ਸਤਿਗੁਰੂ ਜੀ ਬਾਵਾ ਦਾਦੂ ਰਾਮ ਕਾ ਕਹਾ ਦੋਹਾ ਜੈਤ ਰਾਮ ਸੇ ਸੁਨ ਕੇ ਬੜੇ ਮੁਸਕਰਾਏ। ਬਚਨ ਹੋਆ, ਸੰਤ ਜੀ ! ਤੁਸਾਂ ਠੀਕ ਤੇ ਯਥਾਰਥ ਕਿਹਾ ਹੈ। ਦੇਖੀਏ, ਪੰਚਮ ਗੁਰੂ ਅਰਜਨ ਦੇਵ ਜੀ ਨੇ ਲਵਪੁਰੀ ਰਹਿ ਕੇ ਬੜਾ ਕਸ਼ਟ ਉਠਾਇਆ, ਆਖਰ ਸ਼ਹਾਦਤ ਪਾਈ। ਛੇਮੇਂ ਸਤਿਗੁਰਾਂ ਸਾਲਾਂ-ਬੱਧੀ ਗੜ੍ਹ ਗੁਆਲੀਅਰ ਮੇਂ ਨਜ਼ਰਬੰਦ ਰਹਿ ਕੇ ਬੜਾ ਦੁਖ ਉਠਾਇਆ।

ਅਸਾਂ ਕੇ ਪਿਤਾ ਨਾਵੇਂ ਗੁਰੂ ਜੀ ਦਿਲੀ ਜਾਇ ਕੇ ਅਸਹਿ ਤੇ ਅਕਹਿ ਕਸ਼ਟ ਝੱਲ ਕੇ ਅਖੀਰ ਸ਼ਹਾਦਤ ਪਾਈ। ਮਜਬੂਰ ਹੋਇ ਕੇ ਹਮੇਂ ਤਲਵਾਰ ਕੇ ਕਬਜ਼ੇ ਤੇ ਹਾਥ ਰਾਖਨਾ ਪੜਾ। ਸੋ ਸੰਤ ਜੀ ਐਸੀ ਹਾਲਤ ਮੇ ਔਰ ਕਾਈ ਰਾਸਤਾ ਨਹੀਂ ਥਾ। ਫਿਰ ਸਤਿਗੁਰਾਂ ਸ੍ਰੀ ਮੁਖ ਥੀਂ ਇੰਜ ਬਚਨ ਕੀਆ :

ਚੂੰ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ੱਸ਼ਤ ।
ਹਲਾਲ ਅਸਤ ਬੁਰਦਨ ਬ ਸ਼ਮਸ਼ੀਰ ਦਸਤ ।

ਇਸ ਕੇ ਉਪਰੰਤ ਗੁਰੂ ਜੀ ਨੇ ਮਹੰਤ ਜੈਤ ਰਾਮ ਜੀ ਸੇ ਫਿਰ ਕਹਾ, ਜੇ ਆਜ ਮਹਾਰਾਜ ਦਾਦੂ ਰਾਮ ਜੀ ਪੰਜ ਭੂਤਕ ਸਰੀਰ ਮੇਂ ਹੋਤੇ, ਤੋ ਉਹ ਇੰਜ ਦੋਹਾ ਉਚਾਰਨ ਕਰਤੇ :

ਦਾਦੂ ਸਮਾਂ ਬੀਚਾਰ ਕੇ ਕਲਿ ਕਾ ਕੀਜੈ ਭਾਉ ।
ਜੇ ਕੋਈ ਮਾਰੇ ਈਂਟ ਢੀਮ, ਪੱਥਰ ਤਿਸੈ ਟਿਕਾਉ ।

ਇਸ ਤਰ੍ਹਾਂ ਏਸ ਦੋਹੇ ਕੇ ਉਪਰੰਤ ਮਹੰਤ ਜੈਤ ਰਾਮ ਜੀ ਕੀ ਨਿਸ਼ਾ ਹੋਇ ਗਈ । ਬਾਦ ਮੇਂ ਬੇਨਤੀ ਕੀ, ਮਹਾਰਾਜ ! ਆਪ ਰਸੋਈ ਤਿਆਰ ਨ ਕਰੀਏ ਹਮ ਕਰੇਂਗੇ । ਗੁਰੂ ਜੀ ਬੋਲੇ, ਸੰਤ ਜੀ ! ਹਮ ਤੋ ਭੋਜਨ ਕੇ ਲੀਏ ਤਿਆਰ ਹਾਂ, ਹਮਾਰੇ ਪਾਸ ਜੋ ਬਾਜ਼ ਹੈ, ਉਸ ਦਾ ਭੋਜਨ ਵੀ ਚਾਹੀਏ । ਮਹੰਤ ਜੈਤ ਰਾਮ ਜੀ ਜਾਣ ਗਏ, ਹਾਥ ਬਾਂਧ ਬੋਲੇ, ਜੀ ਸੱਚੇ ਪਾਤਸ਼ਾਹ ! ਜਹਾਂ ਆਪ ਰਸੋਈ ਜੀਵੇਂਗੇ, ਵਹਾਂ ਆਪ ਕਾ ਬਾਜ਼ ਵੀ ਵੈਸਾ ਹੀ ਖਾਣਾ ਪਾਇ ਲਏ ਚੰਗਾ ਹੋਏਗਾ । ਸਤਿਗੁਰਾਂ ਕਹਾ ਜੈਤ ਰਾਮਾਂ ! ਆਜ ਆਪ ਕੇ ਡੇਰੇ ਹਮਾਰਾ ਬਾਜ਼ ਵੀ ਬੈਸ਼ਨੋਂ ਭੋਜਨ ਪਾਏਗਾ ।

ਸੰਤ ਜੀ ਏਸ ਕੇ ਲੀਏ ਲਹੇਰਾ ਲੈ ਆਈਏ । ਲਹੇਰਾ ਆਇ ਗਿਆ, ਬਾਜ਼ ਨੇ ਖਾਇਆ । ਆਗੇ ਜਾਨੇ ਕੀ ਤਿਆਰੀ ਹੋਈ । ਬਾਵਾ ਜੈਤ ਰਾਮ ਨੇ ਰੇਜ਼ੇ ਤੇ ਪਚੀਸ ਰੁਪਏ ਰਾਖ ਕੇ ਮਸਤਕ ਟੇਕਾ । ਗੁਰੂ ਜੀ ਹੱਸੇ ਤੇ ਕਹਾ, ਸੰਤ ਜੀ ! ਆਪ ਕਾ ਦਰਸ਼ਨ ਹੀ ਹਮੇਂ ਭੇਟਾ ਸੀ, ਇਸ ਮਾਇਆ ਕੀ ਤਾਂ ਹਮੇਂ ਕਾਈ ਜ਼ਰੂਰਤ ਨਾ ਸੀ । ਹੱਛਾ ਆਪ ਕੀ ਰਜ਼ਾਇ । ਇਤਨਾਂ ਬਚਨ ਕਹਿ ਕੇ ਧਰਮ ਸਿੰਘ ਸੇ ਕਹਾ ਕਿ ਸੰਤ ਜੀ ਕੀ ਭੇਟਾ ਉਠਾਇ ਲੀਜੀਏ, ਬਾਦ ਮੇਂ ਆਗੇ ਜਾਨੇ ਕਾ ਰੁਖ ਕੀਆ । ਮਹੰਤ ਜੈਤ ਰਾਮ ਡੇਰੇ ਸੇ ਸਵਾ ਕੋਸ ਵਿਦਾ ਕਰਨੇ ਸਤਿਗੁਰਾਂ ਕੇ ਗੈਲ ਆਇਆ । ਰਾਸਤੇ ਮੇਂ ਪੂਛਾ, ਮਹਾਰਾਜ ਆਪ ਆਗੇ ਕਹਾਂ ਜਾਇੰਗੇ । ਗੁਰੂ ਜੀ ਨੇ ਕਹਾ ਹਮਾਰਾ ਅਪਨਾ ਖਾਸ ਕਾਈ ਪ੍ਰਯੋਜਨ ਨਹੀਂ, ਸਿਰਫ ਬਾਦਸ਼ਾਹ ਕੇ ਗੈਲ ਦੱਖਨ ਦੇਸ ਹੈਦਰਾਬਾਦ ਜਾ ਰਹੇ ਹਾਂ । ਇਸ ਸਹਿਤ ਨਿਮਰਤਾ ਬੇਨਤੀ ਕੀ, ਮਹਾਰਾਜ ਚਾਰੋਂ ਦਿਸਾ ਆਪ ਕੀਆਂ ਹੈ ਪਰੰਤੂ ਹੈਦਰਾਬਾਦ ਕਾ ਖਾਸ ਖਿਆਲ ਰਾਖਨਾਂ । ਹੈਦਰਾਬਾਦ ਮੇਂ ਨਾ ਜਾਨਾਂ । ਇਸੇ ਆਪਣੀ ਹੱਡ ਬੀਤੀ ਸੁਨਾਈ ਜੋ ਇਸ ਕੇ ਗੈਲ ਮਾਧੋ ਦਾਸ ਕੇ ਡੇਰੇ ਮੇਂ ਬੀਤੀ ਸੀ । ਇਸ ਕਹਾ, ਮਹਾਰਾਜ ! ਉਸ ਕੇ ਬੱਸ ਮੇਂ ਜੰਗਲੀ ਭੂਤ ਪ੍ਰੇਤ ਹੈਂ । ਉਸ ਏਕ ਖ਼ੂਬਸੂਰਤ ਪਲੰਘ ਬਨਾਇ ਰਾਖਾ ਹੈ ਜੋ ਵਹਾਂ ਸਾਧੂ ਫਕੀਰ ਜਾਤਾ ਹੈ, ਉਸੇ ਪਹਿਲੋਂ ਤਾਂ ਸਤਿਕਾਰ ਸੇ ਪਲੰਘ ਤੇ ਬੈਠਾਤਾ ਹੈ,ਬਾਦ ਮੇਂ ਗੁਪਤ ਬੀਰੋਂ ਸੇ ਇਸ਼ਾਰਾ ਕਰ ਪਲੰਘ ਉਲਟਾਇ ਦੇਤਾ ਹੈ ।

ਪਲੰਘ ਉਲਟਾ ਹੂਆ ਦੇਖ ਬੈਰਾਗੀ ਉਸ ਕੀ ਹਾਂਸੀ ਉਡਾਤਾ ਹੈ, ਤਾੜੀ ਮਾਰਤਾ ਹੈ, ਜਿਸ ਸੇ ਆਇਆ ਸਾਧੂ ਸ਼ਰਮਿੰਦਾ ਹੋਇ ਜਾਤਾ ਹੈ । ਗੁਰੂ ਜੀ ਨੇ ਕਹਾ, ਜੈਤ ਰਾਮ ! ਹਮ ਉਸੇ ਪਹਿਲੇ ਸੇ ਜਾਨਤੇ ਹਾਂ । ਉਹ ਪ੍ਰਿਥਮੇਂ ਹਰਿਦੁਆਰ ਕਨਖਲ ਕੇ ਮੁਕਾਮ ਤੇ ਮਿਲਾ ਥਾ, ਹਮ ਉਸ ਕੇ ਆਸ਼ਰਮ ਮੇਂ ਜ਼ਰੂਰ ਜਾਇੰਗੇ । ਹਮਾਰਾ ਬੈਰਾਗੀ ਸੇ ਜ਼ਰੂਰੀ ਕਾਮ ਹੈ । 106 ।

## 107. ਸਾਖੀ ਚਿਤੌੜ ਗੜ੍ਹ ਮੇਂ ਜੰਗ ਹੋਨੇ ਕੀ ਚਾਲੀ

ਗੁਰੂ ਜੀ ਜੈਤ ਰਾਮ ਸੇ ਵਿਦਾਇਗੀ ਲੈ ਰਾਸਤੇ ਮੇਂ ਕਈ ਨਗਰਾਂ ਥੀਂ ਹੋਤੇ ਹੂਏ ਬਾਦਸ਼ਾਹ ਬਹਾਦਰ ਸ਼ਾਹ ਕੇ ਗੈਲ ਚੜ੍ਹਦੇ ਸਾਲ ਸਤਰਾਂ ਸੈ ਪੈਂਸਠ ਬੈਸਾਖ ਮਾਸ ਕੀ ਪਾਂਚ ਕੇ ਦਿਵਸ ਗੜ੍ਹ ਚਿਤੌੜ ਕੇ ਨਜ਼ਦੀਕ ਜਾਇ ਡੇਰਾ ਲਾਇਆ। ਅਗਲੇ ਦਿਵਸ ਸ਼ੁਕਰਵਾਰ ਕੇ ਦਿਹੁੰ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਬੀਸ ਪਚੀਸ ਹਵਾਣੀ ਭੁਝੰਗੀਆਂ ਕੇ ਗੈਲ ਗੜ੍ਹ ਚਿਤੌੜ ਕਾ ਕਿਲ੍ਹਾ ਦੇਖਨੇ ਆਇਆ। ਕਿਲ੍ਹੇ ਕੇ ਊਪਰ ਜਾਨੇ ਕੇ ਲੀਏ ਵਿੰਗੇ ਟੇਢੇ ਤਰੀਕੇ ਨਾਲ ਸਾਤ ਦਰਵਾਜ਼ੇ ਬਨੇ ਹੂਏ ਥੇ। ਹਰ ਏਕ ਦਰਵਾਜ਼ੇ ਤੇ ਤੁਰਕੀ ਪਹਿਰਾ ਥਾ। ਤੁਰਕ ਸਿਪਾਹੀਆਂ ਨੇ ਇਨ੍ਹੇ ਊਪਰ ਜਾਨੇ ਸੇ ਰੋਕਾ, ਬਾਦਸ਼ਾਹ ਅਕਬਰ ਦੇ ਸਮੇਂ ਤੋਂ ਜਦੋਂ ਦਾ ਇਹ ਕਿਲਾ ਤੁਰਕ ਅਹਿਦ ਵਿਚ ਆਇਆ, ਉਦੋਂ ਕਾ ਫੈਸਲਾ ਹੂਆ ਹੂਆ ਥਾ ਕਿ ਕੋਈ ਗੈਰ ਮੁਸਲਮ ਕਿਲੇ ਕੇ ਊਪਰ ਨਹੀਂ ਜਾਇ ਸਕਤਾ। ਇਨ੍ਹੇ ਜਾਨੈ ਸੇ ਰੋਕਾ, ਇਹ ਨਾ ਰੁਕੇ। ਦੂਹ ਤਰਫੀਂ ਤੀਰ ਤਲਵਾਰ ਕੀ ਜੰਗ ਹੋਇ ਪਈ।

ਪਹਿਰੇਦਾਰਾਂ ਜ਼ੋਰਾਵਰ ਸਿੰਘ ਕੋ ਕਹਾ ਕਿ ਦੇਖੀਏ ਕਿ ਆਪ ਜਬਰੀ ਊਪਰ ਨਾ ਜਾਈਏ, ਇਹ ਕਿਲਾ ਜਬ ਸੇ ਇਸਲਾਮੀ ਅਹਿਦ ਮੇਂ ਆਇਆ ਹੈ, ਕਾਈ ਗੈਰ-ਮੁਸਲਮ ਏਸ ਕਿਲੇ ਕੇ ਊਪਰ ਨਹੀਂ ਜਾਇ ਸਕਤਾ। ਹੋਣਹਾਰ ਭਾਵੀ ਪ੍ਰਬਲ, ਸਾਹਿਬ ਜ਼ੋਰਾਵਰ ਸਿੰਘ ਗੈਰ-ਮੁਸਲਮ ਕਾ ਨਾਮ ਸੁਨ ਕੇ ਤੈਸ਼ ਮੇਂ ਆਇ ਗਏ। ਸਾਹਿਬਜ਼ਾਦਾ ਜ਼ੋਰਾਵਰ ਸਿੰਘ ਸਤਿ ਸ੍ਰੀ ਅਕਾਲ ਕਾ ਜੈਕਾਰਾ ਗਜਾਇ ਘੋੜਿਆਂ ਕਾ ਮੂੰਹ ਕਿਲੇ ਕੇ ਪਹਿਲੇ ਦਰਵਾਜ਼ੇ ਕੀ ਤਰਫ ਕੀਆ। ਮੂਰਖ ਪਹਿਰੇਦਾਰਾਂ ਬਗੈਰ ਸੋਚਿਆਂ ਸਮਝਿਆਂ ਨੌਜੁਆਨ ਭੁਝੰਗੀਆਂ ਕੇ ਗੈਲ ਮਾਥਾ ਲਾਇ ਲੀਆ। ਸਾਹਿਬ ਜ਼ੋਰਾਵਰ ਸਿੰਘ ਸੈ-ਸਵਾ ਸੌ ਰਾਖਵੀਂ ਤੁਰਕ ਫੌਜ ਗੈਲ ਰਣ ਮੰਡ ਕੇ ਸ਼ਹਾਦਤਾਂ ਪਾਇ ਗਏ। ਇਹ ਖਬਰ ਬਿਜਲੀ ਕੀ ਤਰਹ ਗੁਰੂ ਜੀ ਕੇ ਡੇਰੇ ਮੇਂ ਜਾਇ ਪਹੁੰਚੀ। ਗੁਰੂ ਜੀ ਤੇ ਖਾਲਸੇ ਕੀ ਮਾਤਾ ਸਾਹਿਬ ਕੌਰ ਤੇ ਦਯਾ ਸਿੰਘ ਆਦਿ ਸਿਖਾਂ ਬੜਾ ਅਫਸੋਸ ਕੀਆ। ਸਤਿਗੁਰਾਂ ਮਰਯਾਦਾ-ਸਹਿਤ ਦਰਵਾਜ਼ੇ ਕੇ ਆਗੇ ਸ੍ਰੀ ਜ਼ੋਰਾਵਰ ਸਿੰਘ ਆਦਿ ਸਿਖਾਂ ਕੀਆਂ ਲਾਸ਼ਾਂ ਉਠਾਇ ਗੰਭੀਰ ਨਦੀ ਕੇ ਕਿਨਾਰੇ ਸਸਕਾਰ ਕਰ ਦੀਆ। ਬਾਦਸ਼ਾਹ ਨੇ ਸੁਣ ਕੇ ਬੜਾ ਅਫਸੋਸ ਕੀਆ, ਕੁਝ ਦਿਹੁੰ ਅਪਣਾ ਮੁਕਾਮ ਚਿਤੌੜ ਗੜ੍ਹ ਕਿਲੇ ਮੇਂ ਰਾਖਾ। ਆਖਰ ਜਹਾਂ ਸੇ ਚਲ, ਮਾਰਗ ਕਾ ਪੰਧ ਮੁਕਾਇ ਨਰਬਦਾ ਨਦੀ ਕੇ ਕਿਨਾਰੇ ਜਾਇ ਡੇਰਾ ਕੀਆ। 107।

## 108. ਸਾਖੀ ਗੁਰੂ ਜੀ ਕੀ ਬੁਰਹਾਨਪੁਰ ਜਾਨੇ ਕੀ ਚਾਲੀ

ਗੁਰੂ ਜੀ ਕਾ ਹੁਕਮ ਪਾਇ ਭਾਈ ਮਾਨ ਸਿੰਘ ਆਦਿ ਕੁਝ ਸਿੰਘ ਘੋੜਿਆਂ ਲਈ ਘਾਸ ਲੈਣ ਨਦੀ ਕੇ ਕਿਨਾਰੇ ਗਏ, ਏਕ ਖੇਤ ਮੇਂ ਜ਼ਿਮੀਂਦਾਰ ਕੇ ਗੈਲ ਕਿਸੀ ਨਿਗੁਣੀ ਜਿਹੀ ਗੱਲ ਤੇ ਤਕਰਾਰ ਹੋਇ ਪਿਆ। ਗੱਲ ਜ਼ਿਆਦਾ ਵਧ ਗਈ। ਮਾਨ ਸਿੰਘ ਮੌਕਿਆ ਤੇ ਝਗੜਾ ਮਿਟਾਨੇ ਕੇ ਲੀਏ ਦੋਹਾਂ ਧਿਰਾਂ ਮੇਂ ਅਜੇ ਗੱਲ ਕਰ ਰਿਹਾ ਸੀ, ਕਿਸੇ ਮਨਚਲੇ ਦੁਸ਼ਟ ਨੇ ਗੋਲੀ ਮਾਰ ਕੇ ਸ਼ਹੀਦ ਕਰ ਦਿਤਾ। ਏਸ ਮੁਠ ਭੇੜ ਮੇਂ ਤੀਨ ਚਾਰ ਸਿਖ ਹੋਰ ਸ਼ਹਾਦਤਾਂ ਪਾਇ ਗਏ। ਓੜਕ ਦਾਂਏਂ ਬਾਂਏਂ ਸੇ ਦੇਖਨ ਵਾਲੇ ਲੋਕਾਂ ਨੇ ਬੀਚ ਪੈ ਕੇ ਮਾਮਲਾ ਰਫਾ ਦਫਾ ਕਰਾਇ ਦੀਆ। ਪਤਾ ਪਾਨੇ ਸੇ ਸਤਿਗੁਰਾਂ ਇਨ ਸ਼ਹੀਦ ਸਿੰਘਾਂ

ਕੀਆਂ ਲਾਸ਼ਾਂ ਕਾ ਸਸਕਾਰ ਨਰਬਦਾ ਨਦੀ ਕੇ ਕਿਨਾਰੇ ਕਰ ਦੀਆ। ਅਗਲੇ ਦਿਵਸ ਬਾਦਸ਼ਾਹੀ ਫੌਜਾਂ ਆਗੇ ਕੋ ਲੀਏ ਰਵਾਨਾਂ ਹੋਈਆਂ, ਰਾਸਤੇ ਕਾ ਪੰਧ ਮੁਕਾਇ ਬੁਰਹਾਨਪੁਰ ਕੇ ਨਜ਼ਦੀਕ ਜਾਇ ਪੁਜੀਆਂ। ਸਤਿਗੁਰਾਂ ਬਾਦਸ਼ਾਹ ਸੇ ਕਹਾ ਕਿ ਬੁਰਹਾਨਪੁਰ ਸਾਡੇ ਵਡੇ ਸਾਹਿਬਜ਼ਾਦੇ ਅਜੀਤ ਸਿੰਘ ਕੀ ਮਾਤਾ ਆਪਣੇ ਪੋਤੇ ਹਠੀ ਸਿੰਘ ਪਾਸ ਰਹਿਤੀ ਹੈ, ਉਸੇ ਮਿਲ ਕੇ ਤੁਸਾਂ ਸੇ ਆਇ ਮਿਲਾਂਗੇ। ਇਸ ਤਰ੍ਹਾਂ ਗੁਰੂ ਜੀ ਬੁਰਹਾਨਪੁਰ ਨਗਰੀ ਕੀ ਤਰਫ ਆਇ ਗਏ। ਨਗਰ ਵਾਸੀ ਸਿਖ ਸੰਗਤਾਂ ਸਤਿਗੁਰਾਂ ਕੇ ਆਇਆਂ ਕਾ ਬੜਾ ਸਤਿਕਾਰ ਕੀਆ, ਸ਼ਹਿਰ ਵਿਚ ਅੱਛੀ ਚਹਿਲ ਪਹਿਲ ਹੋਈ।

ਸਾਹਿਬਜ਼ਾਦਾ ਅਜੀਤ ਸਿੰਘ ਕੀ ਮਾਤਾ ਸੁੰਦਰ ਸਰੂਪ ਕੌਰ ਪੋਤੇ ਹਠੀ ਸਿੰਘ ਕੋ ਗੈਲ ਲੈ ਗੁਰੂ ਜੀ ਕੋ ਆਇ ਸੀਸ ਨਿਵਾਇਆ। ਮਾਤਾ ਸੁੰਦਰ ਸਰੂਪ ਕੌਰ ਨੇ ਚਾਰੋਂ ਦਿਸ਼ਾ ਨਾ ਵਡੀ ਮਾਤਾ ਜੀ ਤੇ ਨਾ ਹੀ ਚਾਰੇ ਸਾਹਿਬਜ਼ਾਦੇ ਨਜ਼ਰ ਆਏ, ਇਸ ਪ੍ਰਿਥਮੇ ਆਪਨੀ ਦਿਰਾਣੀ ਮਾਤਾ ਸਾਹਿਬ ਕੌਰਾਂ ਸੇ ਪੂਛਾ। ਉਸ ਜਿਉਂ ਕਾ ਤਿਉਂ ਬਤਾਇ ਦੀਆ, ਬਚਨ ਕਰਦਿਆਂ ਗਲਾ ਰੁਕ ਗਿਆ। ਮਾਤਾ ਸੁੰਦਰ ਸਰੂਪ ਕੌਰ ਨੇ ਸੁਣ ਕੇ ਬੜਾ ਵੈਰਾਗ ਕੀਆ। ਕਹਿਨੇ ਲਾਗੀ ਏਕ ਤੋ ਮੈਂ ਅਜੀਤ ਸਿੰਘ ਕਿਸੇ ਬੁਲਾਵਾਂਗੀ, ਦੂਜਾ ਮੇਰੀ ਨੂੰਹ ਤਾਰਾਬਾਈ ਦਾ ਕੀ ਹਾਲ ਹੋਏਗਾ। ਆਪ ਜਾਨਤੇ ਹੈਂ ਕਿ ਅਨੰਦਪੁਰ ਸੇ ਆਨੇ ਸਮੇਂ ਜੋ ਤਾਰਾਬਾਈ ਨੇ ਪ੍ਰਣ ਕੀਆ ਥਾ, ਉਸ ਕਾ ਕਿਆ ਹੱਲ ਹੋਇਗਾ। ਤੀਜਾ ਮੇਰਾ ਪੋਤਾ ਹਠੀ ਸਿੰਘ ਬੜੀ ਛੁਟੇਰੀ ਅਵਸਥਾ ਕਾ ਹੈ, ਇਸ ਕਾ ਕਿਆ ਹਾਲ ਹੋਏਗਾ। ਇਤਨੇ ਬਚਨ ਕਰ ਕੇ ਮਾਤਾ ਸੁੰਦਰ ਸਰੂਪ ਕੌਰ ਕਾ ਗਲਾ ਰੁਕ ਗਿਆ, ਛਮਾਂ ਛਮ ਆਂਖੋਂ ਸੇ ਨੀਰ ਵਹਿਨੇ ਲਾਗਾ। ਗੁਰੂ ਜੀ ਨੇ ਏਕ ਘੜੀ ਚੁਪ ਸਾਧ ਲੀ, ਫਿਰ ਚਵੀਂ ਪਾਸੀਂ ਸੰਗਤ ਕੋ ਦੇਖਾ। ਏਕ ਸਿਖ ਲੜਕੇ ਤੇ ਨਿਗਾਹ ਜਾਇ ਠਹਿਰੀ। ਉਸੇ ਬੁਲਾਇ ਕੇ ਪੂਛਾ, ਬੇਟਾ ! ਤੇਰਾ ਨਾਉਂ ਕੀ ਹੈ। ਸੁਣ ਕੇ ਉਸ ਨੇ ਅਪਨਾ ਨਾਮ ਬਤਲਾਇਆ। ਇਸ ਕੇ ਮਾਤਾ ਪਿਤਾ ਸੰਗਤ ਬੀਚ ਬੈਠੇ ਥੇ, ਇਨ੍ਹੇ ਨਿਕਟ ਬੁਲਾਇ ਕੇ ਕਹਾ ਕਿ ਆਪ ਕਾ ਬੇਟਾ ਆਜ ਸੇ ਹਮਾਰਾ ਬੇਟਾ ਹੂਆ।

ਗੁਰੂ ਜੀ ਕਾ ਬਚਨ ਪਾਇ ਇਹ ਦੋਵੇਂ ਸਿਖ ਸਿਖਣੀ ਹਾਥ ਬਾਂਧ ਬੋਲੇ, ਮਹਾਰਾਜ ! ਇਹ ਆਗੇ ਹੀ ਆਪ ਕਾ ਬੇਟਾ ਹੈ, ਹੁਣ ਵੀ ਆਪ ਕੀ ਰਜ਼ਾਇ, ਹਮੇਂ ਕਾਈ ਉਜ਼ਰ ਨਹੀਂ। ਸਤਿਗੁਰਾਂ ਤਾਰਾ ਬਾਈ ਕੇ ਪਿਤਾ ਸੇਵਾ ਸਿੰਘ ਕੋ ਬੁਲਾਇ ਇਸ ਬੀਬੀ ਕਾ ਪੁਨਰ-ਵਿਵਾਹ ਏਸ ਸਿਖ ਕੇ ਲੜਕੇ ਸਾਥ ਕਰ ਦੀਆ। ਸਤਿਗੁਰਾਂ ਇਨ ਦੋਨੋਂ ਕੋ ਅਸ਼ੀਰਵਾਦ ਦੀ ਤੇ ਏਸ ਭੁਝੰਗੀ ਕਾ ਨਾਮ ਅਪਨੇ ਸ੍ਰੀ ਮੁਖ ਥੀਂ ਅਜੀਤ ਸਿੰਘ ਰਾਖਾ। ਬੁਰਹਾਨਪੁਰ ਨਗਰੀ ਮੇ ਜਹਾਂ ਪ੍ਰਿਥਮੇ ਗਮੀਂ ਛਾਈ ਹੂਈ ਥੀ, ਸਾਰੇ ਖੁਸ਼ੀ ਕੀ ਲਹਿਰ ਦੌੜ ਗਈ। ਮਾਤਾ ਸੁੰਦਰ ਸਰੂਪ ਕੌਰ ਨੇ ਇਸੇ ਅਜੀਤ ਸਿੰਘ ਜਾਨਾ ਅਤੇ ਦੋਨੋਂ ਹਾਥੋਂ ਸੇ ਇਨ ਕਾ ਮਾਥਾ ਚੂਮਾਂ ਤੇ ਸਿਰ-ਵਾਰਨਾ ਕੀਆ। ਬੀਬੀ ਤਾਰਾ ਬਾਈ ਜਹਾਂ ਸ਼ੋਕ ਸਮੁੰਦਰ ਮੇਂ ਡੂਬੀ ਹੂਈ ਥੀ, ਉਸ ਗੁਰੂ ਜੀ ਕਾ ਬਚਨ ਪਾਇ ਏਸ ਨਵੇਂ ਪਤੀ ਕੋ ਅਜੀਤ ਸਿੰਘ ਕਾ ਸਰੂਪ ਮਾਨਾ।

## 109. ਸਾਖੀ ਲੂਣੀਏ ਸਿੱਧ ਕੇ ਡੇਰੇ ਜਾਨੇ ਕੀ ਚਾਲੀ

ਦਰਿਆਇ ਤਾਪਤੀ ਕੇ ਉਸ ਪਾਰ ਏਕ ਸਾਧੂ ਰਹਿਤਾ ਥਾ, ਜਿਸ ਕੀ ਆਰਬਲਾ

ਬਹੁਤ ਬੜੀ ਥੀ । ਯਿਹ ਗੁਰੂ ਜੀ ਕਾ ਆਨਾ ਸੁਨ ਡੰਗੋਰੀ ਕੇ ਸਹਾਰੇ ਚਲ ਕੇ ਦਰਸ਼ਨ ਪਾਨੇ ਆਇਆ । ਇਸੇ ਪਹਿਲ ਪ੍ਰਿਥਮੇਂ ਸ੍ਰੀ ਦਸਮੇਸ਼ ਜੀ ਕਾ ਦਰਸ਼ਨ ਬਾਲ ਅਵਸਥਾ ਮੇਂ ਪਟਨਾ ਨਗਰੀ ਮੇਂ ਹੂਆ ਥਾ । ਇਸ ਕੇ ਪਾਸ ਮਾਧੋ ਦਾਸ ਬੈਰਾਗੀ, ਅਉਘੜਨਾਥ ਜੋਗੀ ਕੇ ਪਰਲੋਕ ਗਮਨ ਕਰ ਜਾਨੇ ਕੇ ਬਾਦ ਤੀਨ ਬਰਖ ਠਹਿਰਾ ਥਾ । ਇਸ ਸਾਧੂ ਕੋ ਉਸ ਸਮੇਂ ਲੂਣੀਆਂ ਸਿੱਧ ਕਰਕੇ ਬੁਲਾਂਦੇ ਸਨ, ਇਸ ਆਇਕੇ ਸਤਿਗੁਰਾਂ ਆਗੇ ਮਸਤਕ ਟੇਕਾ । ਸਤਿਗੁਰਾਂ ਇਸੇ ਬਾਜ਼ੂ ਸੇ ਪਕੜ ਆਪਨੇ ਗੈਲ ਪਲੰਘ ਤੇ ਬਹਾਇ ਕੁਸ਼ਲਤਾ ਪੂਛੀ । ਪਰਸਪਰ ਧਰਮ ਚਰਚਾ ਹੋਈਂ । ਬਾਬਾ ਲੂਣੀਆਂ ਬੋਲਾ, ਮਹਾਰਾਜ ! ਆਪ ਮੇਰੇ ਡੇਰੇ ਮੇਂ ਚਰਨ ਪਾਇ ਕੇ ਉਸੇ ਪਾਵਨ ਕਰੀਏ । ਗੁਰੂ ਜੀ **ਮੁਸਕਰਾਏ**, ਬਚਨ ਹੋਆ ਸੰਤ ਜੀ ! ਆਪ ਜੈਸੇ ਮਹਾਂਪੁਰਖ ਜਹਾਂ ਬਿਰਾਜਮਾਨ ਹੈਂ, ਵੁਹ ਅਸਥਾਨ ਆਗੇ ਹੀ ਪਾਵਨ ਹੈ । ਲੂਣੀਏ ਸਿੱਧ ਨੇ ਦੁਬਾਰਾ ਬੇਨਤੀ ਕੀ, ਮਹਾਰਾਜ ! ਉਹ ਆਪ ਕਾ ਹੀ ਅਸਥਾਨ ਹੈ । ਆਪ ਮੇਰੀ ਕੁਟੀਆ ਮੇਂ ਰੁੱਖਾ-ਮਿਸਾ ਭੋਜਨ ਪਾਇ ਕੇ ਮੇਰੇ ਮਨ ਕੋ ਸ਼ਾਂਤੀ ਬਖਸ਼ੀਏ । ਸਤਿਗੁਰਾਂ ਕਹਾ, ਸਿੱਧ ਜੀ ! ਕੱਲ ਹਮ ਸੁਬ੍ਹਾ ਕਾ ਭੋਜਨ ਆਪ ਕੇ ਆਸ਼ਰਮ ਮੇਂ ਪਾਏਂਗੇ । ਇਤਨਾ ਬਚਨ ਕਹਿ ਕੇ ਨਦੀ ਤੀਕ ਉਸੇ ਵਿਦਾ ਕਰਨੇ ਆਏ । ਅਗਲੇ ਦਿਵਸ ਸਤਿਗੁਰੂ ਜੀ ਭਾਈ ਦਯਾ ਸਿੰਘ ਆਦਿ ਸਿਖਾਂ ਸਮੇਤ ਨਦੀ ਪਾਰ ਹੋਇ ਸਾਧ ਕੇ ਡੇਰੇ ਮੇਂ ਆਏ । ਸੰਤ ਲੂਣੀਏ ਨੇ ਗੁਰੂ ਜੀ ਕਾ ਬੜਾ ਆਉਭਗਤ ਕੀਆ । ਸਤਿਗੁਰੂ ਜੀ ਉਸ ਕੇ ਡੇਰੇ ਮੇਂ ਭੋਜਨ ਪਾਇ ਕੇ ਵਾਪਸ ਬੁਰਹਾਨ-ਪੁਰ ਆਇ ਗਏ । ਇਸੀ ਨਗਰੀ ਮੇਂ ਏਕ ਦਿਵਸ ਸੁਧਾਸਰ ਨਗਰੀ ਸੇ ਭੇਜੇ ਹੂਏ ਭਾਈ ਭੂਪਤ ਸਿੰਘ ਤੇ ਗੁਲਜ਼ਾਰ ਸਿੰਘ ਆਏ, ਇਨ੍ਹੋ ਮਸਤਕ ਟੇਕਾ, ਭਾਈ ਮਨੀ ਸਿੰਘ ਕੀ ਲਿਖੀ ਪਤ੍ਰਿਕਾ ਸਤਿਗੁਰਾਂ ਆਗੇ ਰਾਖੀ, ਜਿਸੇ ਖੋਲ੍ਹ ਕੇ ਸਤਿਗੁਰਾਂ ਨੇ ਵਾਚਾ ।

ਪਤ੍ਰਿਕਾ ਵਾਚ ਕੇ ਸਤਿਗੁਰਾਂ ਲਿਖਾ, ਮਨੀ ਸਿੰਘ ! ਅਸੀਂ ਬਾਦਸ਼ਾਹ ਕੇ ਗੈਲ ਆਗੇ ਹੈਦਰਾਬਾਦ ਦੀ ਤਰਫ ਜਾਇ ਰਹੇ ਹਾਂ, ਵਾਪਸੀ ਕਾ ਕਾਈ ਪਤਾ ਨਹੀਂ । ਗੁਰੂ ਜੀ ਨੇ ਇਨ ਕੀ ਬੇਨਤੀ ਮਾਨ ਕੁਝ ਮੁਖੀਏ ਸਿਖ ਸ੍ਰੀ ਅੰਮ੍ਰਿਤਸਰ, ਪਟਨਾ ਸਾਹਿਬ ਤੇ ਸ੍ਰੀ ਦਮਦਮਾ ਸਾਹਿਬ ਆਦਿ ਟਿਕਾਣਿਆਂ ਦੀ ਸੁਰਤ ਸੰਭਾਲ ਕੇ ਲੀਏ ਭੇਜੇ ਤੇ ਢਾਈ ਸੌ ਅਸਵਾਰ ਅਪਣੇ ਹਮਰਕਾਬ ਰਾਖਾ । ਅਗਲੇ ਦਿਵਸ ਸ੍ਰੀ ਸੁੰਦਰ ਸਰੂਪ ਕੌਰ ਕੋ ਬੁਲਾਇ ਧੀਰਜ ਦੇ ਕੇ ਬੁਰਹਾਨਪੁਰ ਆਪਨੀ ਨੂੰਹ ਤੇ ਪੋਤਰੇ ਪਾਸ ਠਹਿਰਨੇ ਕਾ ਬਚਨ ਕੀਆ, ਸੰਮਤ ਸਤਰਾਂ ਸੈ ਪੈਂਸਠ ਜੇਠ ਪ੍ਰਵਿਸ਼ਟੇ ਉੱਨੀਸ ਸੋਮਵਾਰ ਕੇ ਦਿਹੁੰ ਬੁਰਹਾਨਪੁਰ ਸੇ ਤਿਆਰੀ ਕਾ ਹੁਕਮ ਦੀਆ । ਗੁਰੂ ਜੀ ਕੋ ਵਿਦੈਗੀ ਦੇਨੇ ਭਾਈ ਧਰਮ ਸਿੰਘ ਨਰਸਉਤ, ਕਾਨ੍ਹ ਸਿੰਘ ਰੁਤਾਲ, ਭਾਈ ਭੀਕਾ ਭੂਕੀਆ—ਆਦਿ ਤੇ ਨਗਰ ਬੋਰਾ ਖੇੜਾ, ਖਾਡਵਾਂ, ਖੁੰਦੀਆ, ਬੀਉਤ, ਛਾਲਪਾ, ਮਾਤਾ ਪੁਰ, ਡੋਈ, ਫੋੜੀਆ ਆਦਿ ਨਗਰਾਂ ਕੀਆਂ ਸਿਖ ਸੰਗਤਾਂ ਸਵਾ ਕੋਸ ਤੀਕ ਗੈਲ ਆਈਆਂ । ਸਤਿਗੁਰੂ ਜੀ ਕਈ ਕੁ ਨਗਰਾਂ ਥੀਂ ਵਿਚਰਤੇ ਹੂਏ ਸਾਵਨ ਮਾਸ ਕੇ ਅਖੀਰ ਸ਼ਾਹੀ ਲਸ਼ਕਰ ਕੇ ਹਮਰਾਹ ਦਰਿਆਇ ਗੋਦਾਵਰੀ ਕੇ ਕਿਨਾਰੇ ਨਦੇੜ ਮੇਂ ਜਾਇ ਡੇਰਾ ਕੀਆ ।109।

### 110. ਸਾਖੀ ਨਾਦੇੜ ਮਾਧੋਦਾਸ ਕੇ ਡੇਰੇ ਕੀ ਚਾਲੀ

ਸੰਮਤ ਸਤਰਾਂ ਸੈ ਪੈਂਸਠ ਅਸੁਵ ਪ੍ਰਵਿਸ਼ਟੇ ਤੀਜ ਕੇ ਦਿਹੁੰ ਸੂਰਜ ਗ੍ਰਹਨ ਕੇ ਲਗੇ

ਮੇਲੇ ਤੇ ਗੁਰੂ ਜੀ ਸਾਥੀ ਸਿੱਖਾਂ ਸਮੇਤ ਮਾਧੋਦਾਸ ਬੈਰਾਗੀ ਕੇ ਡੇਰੇ ਗਏ। ਮੇਲਾ, ਗੋਦਾਵਰੀ ਕੇ ਕੰਢੇ ਤੇ ਲਗਾ ਹੂਆ ਥਾ ਪਰੰਤੂ ਮਾਧੋਦਾਸ ਡੇਰੇ ਮੇਂ ਹਾਜ਼ਰ ਨਹੀਂ ਥਾ। ਕੁਟੀਆ ਮੇਂ ਏਕ ਵਿਛਾ ਹੂਆ ਪਲੰਘ ਦੇਖਾ, ਜਿਸੇ ਦੇਖ ਸਤਿਗੁਰੂ ਜੀ ਮੁਸਕਰਾਏ, ਬਚਨ ਹੋਆ, ਦਯਾ ਸਿੰਘਾ! ਇਹ ਉਹੀ ਪਲੰਘ ਹੈ ਜਿਸ ਕਾ ਜ਼ਿਕਰ ਸੰਤ ਜੈਤ ਰਾਮ ਨੇ ਕੀਆ ਥਾ। ਗੁਰੂ ਜੀ ਸ੍ਰੀ ਮੁਖ ਥੀਂ ਸ੍ਰੀ ਮਹਾਂਕਾਲ ਕਾ ਨਾਮ ਲੈ ਕੇ ਪਲੰਘ ਤੇ ਚੜ੍ਹ ਕੇ ਬੈਠ ਗਏ। ਲਗੇ ਮਾਧੋ ਦਾਸ ਕਾ ਇੰਤਜ਼ਾਰ ਕਰਨੇ। ਲਾਂਗਰੀ ਸਿਖ ਨੇ ਖਲੇ ਹੋਇ ਅਰਦਾਸ ਕੀ, ਜੀ ਗਰੀਬ ਨਿਵਾਜ਼! ਦਿਹੁ ਢਾਲੇ ਪੈ ਗਿਆ ਹੈ, ਲੰਗਰ ਦੇ ਤਿਆਰ ਕਰਨੇ ਕਾ ਕਿਆ ਹੁਕਮ ਹੈ। ਆਗੇ ਸੇ ਸਤਿਗੁਰਾਂ ਕਹਾ, ਸਿਖਾ! ਅਸੀਂ ਬੈਰਾਗੀ ਕੋ ਮਿਲਨੇ ਆਏ ਹਾਂ, ਵੁਹ ਬਾਹਰ ਗਿਆ ਹੂਆ ਹੈ, ਜੋ ਕੁਛ ਉਸ ਕੇ ਡੇਰੇ ਮੇਂ ਮਿਲਤਾ ਹੈ, ਵੁਹ ਲੰਗਰ ਮੇਂ ਪਾਇ ਲੀਆ ਜਾਇ। ਲਾਂਗਰੀ ਸਿਖ ਨੇ ਕਹਾ, ਮਹਾਰਾਜ! ਡੇਰੇ ਮੇਂ ਏਕ ਹਰਨ, ਏਕ ਬੱਕਰੀ ਤੇ ਦੋ ਉਸ ਕੇ ਲੇਲੇ ਹੈਂ, ਔਰ ਕਾਈ ਵਸਤੂ ਨਹੀਂ। ਬਸ ਹੁਕਮ ਹੋਨੇ ਕੀ ਦੇਰ ਸੀ—ਸਿੰਘਾਂ ਚਾਰੇ ਝਟਕਾਇ ਲੰਗਰ ਤਿਆਰ ਕਰਨਾ ਸ਼ੁਰੂ ਕੀਆ। ਬੈਰਾਗੀ ਕੇ ਚੇਲਿਆਂ ਸ਼ੋਰ-ਸ਼ਰਾਬਾ ਕੀਆ। ਸਿੰਘਾਂ ਏਕ ਦੂੰਹ ਕੋ ਪਕੜ ਕੇ ਸੇਕਿਆ, ਇਹ ਸਾਰੇ ਭਾਗ ਕੇ ਬੈਰਾਗੀ ਪਾਸ ਚਲੇ ਗਏ। ਚੇਲਿਆਂ ਡੇਰੇ ਮੇਂ ਬੀਤੀ ਸਾਰੀ ਬਾਰਤਾ ਸੁਨਾਈ ਜਿਸ ਤੇ ਮਾਧੋ ਦਾਸ ਆਗ ਬਘੋਲਾ ਹੋਇ ਗਿਆ। ਬੀਰੋਂ ਕੋ ਬੁਲਾਇ ਹੁਕਮ ਕੀਆ ਕਿ ਪਲੰਘ ਤੇ ਬੈਠੇ ਅਜਨਬੀ ਕੋ ਉਸ ਕੀ ਕੀਤੀ ਦਾ ਮਜ਼ਾ ਚਖਾਈਏ। ਬੀਰਾਂ ਨੇ ਹੁਕਮ ਪਾਇ ਡੇਰੇ ਮੇਂ ਆਇ ਪਲੰਘ ਉਲਟਾਨਾਂ ਚਾਹਾ, ਪਲੰਘ ਸੁਮੇਰ ਪਰਬਤ ਕੀ ਤਰਹ ਅਚਲ ਹੋਇ ਗਿਆ। ਬੀਰਾਂ ਨੇ ਵਾਪਸ ਜਾਇ ਬੈਰਾਗੀ ਸੇ ਕਹਾ, ਮਹਾਰਾਜ! ਪਲੰਘ ਉਲਟਾਨਾਂ ਤਾਂ ਕਿਨਾਰੇ ਰਿਹਾ ਉਸ ਕੀ ਤਰਫ ਤੋ ਦੇਖਾ ਵੀ ਨਹੀਂ ਜਾਂ ਸਕਤਾ। ਹਮ ਨੇ ਆਪਣਾ ਸਾਰਾ ਬਲ ਲਾਇ ਕੇ ਦੇਖ ਲਿਆ ਹੈ—ਉਹ ਹਮ ਸੇ ਜਾਬਰ ਹੈ, ਆਪ ਖੁਦ ਜਾਇ ਕੇ ਦੇਖ ਲੀਜੀਏ, ਉਹ ਕਹਿਤਾ ਹੈ, ਹਮ ਮਾਧੋਦਾਸ ਸੇ ਮਿਲਨੇ ਆਏ ਹਾਂ, ਯਹ ਚਰਚਾ ਆਪ ਖੁਦ ਜਾਇ ਕੇ ਸੁਨ ਲੀਜੀਏ। ਬੈਰਾਗੀ ਬੀਰਾਂ ਸੇ ਸੁਨ ਇਕਾਗਰ ਬਿਰਤੀ ਕਰਕੇ ਸੋਚਨੇ ਲਾਗਾ ਕਿ ਐਸਾ ਕੌਨ ਮੇਰੇ ਸੇ ਬਲੀ ਆਇਆ ਹੈ ਜੋ ਨਿਧੜਕ ਹੋਇ ਕੇ ਕਹਿ ਰਹਾ ਹੈ ਕਿ ਮੈਂ ਉਨ ਸੇ ਮਿਲਨੇ ਆਇਆ ਹਾਂ, ਮਿਲ ਕੇ ਜਾਊਂਗਾ। ਐਸੀ ਬਾਤ ਕਰਤੇ ਇਨ੍ਹੈ ਯਾਦ ਆਇਆ ਕਿ ਮੇਰੇ ਗੁਰੂ ਲੂਣੀਏ ਸਿੱਧ ਨੇ ਮੁਝੇ ਬਤਾਇਆ ਥਾ ਕਿ ਮਾਧੋ ਦਾਸ ਇਕ ਸਮਾਂ ਤੇਰੇ ਤੇ ਐਸਾ ਆਏਗਾ ਕਿ ਤੇਰੇ ਡੇਰੇ ਮੇਂ ਏਕ ਐਸਾ ਰਾਜਜੋਗੀ ਆਏਗਾ ਜੋ ਤੇਰੀ ਸ਼ਕਤੀ ਛੀਨ ਲਏਗਾ, ਉਪਰੰਤ ਉਹ ਤੁਝੇ ਅਪਣਾ ਸ਼ਿਸ਼ ਬਨਾਇ ਕੇ ਤੁਝੇ ਆਗੇ ਸੇ ਜ਼ਿਆਦਾ ਸ਼ਕਤੀ ਦੇਵੇਗਾ। ਹੋ ਸਕਤਾ ਇਹ ਉਹੋ ਹੀ ਹੋਵੇ, ਐਸੀਆਂ ਬਾਤਾਂ ਦਿਲ ਮੇਂ ਬੀਚਾਰਤਾ ਹੂਆ ਮਾਧੋਦਾਸ ਡੇਰੇ ਕੀ ਤਰਫ ਆਇਆ।

ਨਿਮੋਝੂਨਾ ਹੋਇਕੇ ਪਲੰਘ ਕੇ ਪਾਸ ਜਾਇ ਖਲਾ ਹੂਆ, ਇਸੇ ਦੇਖ ਗੁਰੂ ਜੀ ਮੁਸਕਰਾਏ। ਬਚਨ ਹੋਆ, ਮਾਧੋ ਦਾਸ! ਹਮ ਤੁਮ੍ਹੇ ਮਿਲਨ ਆਏ ਹਾਂ, ਤੁਮ ਕਹਾਂ ਗਏ ਹੂਏ ਥੇ। ਇਸ ਆਗੇ ਸੇ ਹਾਥ ਬਾਂਧ ਬੇਨਤੀ ਕੀ, ਜੀ ਗਰੀਬਨਿਵਾਜ਼! ਮੈਂ ਆਪ ਕੋ ਨਹੀਂ ਜਾਨਤਾ, ਆਪ ਕਹਾਂ ਸੇ ਆਏ ਹੋ। ਜੇ ਤੁਸੀਂ ਮੁਝੇ ਜਾਨਤੇ ਸੀ ਤਾਂ ਮੁਝੇ ਉਡੀਕ ਲੈਨਾ ਸੀ, ਇਹ ਜਾਨਵਰ ਕਿਉਂ ਮਾਰਨੇ ਸੀ, ਯਹ ਡੇਰਾ ਵੈਸ਼ਨੋਂ ਸਾਧੂਆਂ ਕਾ ਹੈ। ਮਾਧੋ ਦਾਸ ਅਸਾਂ ਸੇ ਤੇਰੀ ਜਾਨ ਪਛਾਨ ਏਕ ਦਫਾ ਰਿਖੀਕੇਸ ਹਰਿਦੁਆਰ ਮੇਂ ਹੋਈ ਥੀ, ਉਸ

ਸਮੇਂ ਤੁਸੀਂ ਏਕ ਸਾਧੂਆਂ ਕੀ ਮੰਡਲੀ ਮੇਂ ਸੀ। ਜਿਸ ਮੰਡਲੀ ਕਾ ਮੁਖੀਆ ਔਘੜ ਨਾਥ ਜੋਗੀ ਨਾਸਕ ਤੀਰਥ ਵਾਲਾ ਸੀ। ਬੈਰਾਗੀ ਨੇ ਆਂਖ ਉਠਾਇ ਕੇ ਦੇਖਾ। ਬਚਨ ਬੋਲਾ, ਮਹਾਰਾਜ ! ਆਪ ਗੁਰੂ ਗੋਬਿੰਦ ਰਾਇ ਜੀ ਹੋ, ਜਿਨ ਕੇ ਪਿਤਾ ਗੁਰੂ ਤੇਗ ਬਹਾਦਰ ਜੀ ਨੇ ਦਿਲੀ ਮੇਂ ਜਾਇ ਅਪਨਾ ਸੀਸ ਬਲੀਦਾਨ ਕੀਆ ਥਾ ? ਸਤਿਗੁਰਾਂ ਕਹਾ ਹਾਂ, ਮਾਧੋ ਦਾਸ ! ਮੈਂ ਉਹੀ ਹਾਂ। ਇਸੇ 'ਹਾਂ' ਕੀ ਅਵਾਜ਼ ਸੁਨ ਕੇ ਆਪਣਾ ਮਸਤਕ ਗੁਰੂ ਜੀ ਕੇ ਪਾਉਂ ਮੇਂ ਰਾਖ ਖਿਮਾਂ ਕੀ ਜਾਚਨਾ ਕੀ। ਸਤਿਗੁਰਾਂ ਫਿਰ ਕਹਾ ਮਾਧੋ ਦਾਸ ! ਤੁਸਾਂ ਪੂਛਾ ਹੈ ਕਿ ਇਹ ਡੇਰਾ ਵੈਸ਼ਨੋਂ ਸਾਧੂਆਂ ਕਾ ਥਾ ਜਹਾਂ ਇਹ ਜਾਨਵਰ ਕਿਉਂ ਮਾਰਨੇ ਥੇ, ਇਹ ਸ਼ੰਕਾ ਮੇਰੀ ਨਿਵਿਰਤ ਕਰੀਏ। ਸਤਿਗੁਰਾਂ ਕਹਾ, ਮਾਧੋ ਦਾਸ ਮੁਝੇ ਪਤਾ ਥਾ ਤਦੇ ਹੀ ਇਹ ਜਾਨਵਰ ਮਾਰੇ ਹੈਂ, ਵਰਨਾਂ ਇਨ ਕੇ ਮਾਰਨੇ ਕੀ ਕਿਆ ਜ਼ਰੂਰਤ ਸੀ। ਮੈਂ ਤੁਝੇ ਜਗਾਨੇ ਕੇ ਲੀਏ ਯਹਾਂ ਆਇਆ ਹਾਂ, ਵਰਨਾ ਮੁਝੇ ਯਹਾਂ ਚਲ ਕੇ ਆਨੇ ਕੀ ਕਿਆ ਜ਼ਰੂਰਤ ਸੀ।

ਦੇਖਨਾਂ, ਯਿਹ ਤੀਨ ਚਾਰ ਜਾਨਵਰੋਂ ਕੇ ਮਾਰਨੇ ਸੇ ਤੋ ਡੇਰਾ ਭੀਟਾ ਗਿਆ, ਤੁਮ੍ਹੇ ਬੜੇ ਡੇਰੇ ਹਿੰਦ ਕਾ ਪਤਾ ਨਹੀਂ, ਯਹਾਂ ਸੈਂਕੜੇ ਹਜ਼ਾਰਾਂ ਮਜ਼ਲੂਮ ਨਿਰਦੋਸ਼ ਕੋਹੇ ਜਾ ਰਹੇ ਹੈਂ, ਮੈਂ ਕੇਵਲ ਤੇਰਾ ਧਿਆਨ ਦਿਲਾਨੇ ਕੇ ਲੀਏ ਜਹਾਂ ਤੇਰੇ ਡੇਰੇ ਵਿਚ ਆਇਆ ਹਾਂ। ਮਾਧੋ ਦਾਸ ਤ੍ਰਬਕ ਕੇ ਬੋਲਾ, ਮੈਂ ਆਜ ਸੇ ਦਿਲੋ ਜਾਨ ਸੇ ਤੇਰਾ ਬੰਦਾ ਹਾਂ, ਮੁਝੇ ਆਗੇ ਕੇ ਲੀਏ ਕਾਰ ਖਿਦਮਤ ਬਤਾਈਏ। ਗੁਰੂ ਜੀ ਮੁਸਕਰਾਏ। ਮਾਧੋਦਾਸ ਕੀ ਤਰਫ ਦੇਖਾ, 'ਕਹਾ, ਸੰਤ ਜੀ ! ਬੰਦਾ ਹੋਇ ਕਿਸੇ ਕੀ ਤਾਬਿਆਦਾਰੀ ਕਰਨਾ ਬੜੀ ਕਠਿਨ ਹੈ, ਬੰਦਾ ਉਹੀ ਹੈ ਜੋ ਤਨ ਮਨ ਧਨ ਆਪਨੇ ਮਾਲਕ ਦੇ ਹੁਕਮ ਬੀਚ ਕੁਰਬਾਨ ਕਰ ਦੇ।' ਮਾਧੋਦਾਸ ਪਹਿਲਾ ਮਾਧੋਦਾਸ ਨਹੀਂ ਸੀ ਰਹਾ। ਇਹ ਆਪਣਾ ਮਾਣ ਤਾਣ ਤਜ ਕੇ ਨਿਮਾਣਾਂ ਹੋਇ ਗੁਰੂ ਜੀ ਕਾ ਸਹੀ ਬੰਦਾ ਬਣ ਗਿਆ ਸੀ। ਸਤਿਗੁਰਾਂ ਫਿਰ ਕਹਾ, ਮਾਧੋਦਾਸ ! ਇਹ ਗੁਰੂ ਨਾਨਕ ਜੀ ਕਾ ਦਰ ਹੈ, ਇਸ ਦਰ ਪਰ ਜੋ ਆਤਾ ਹੈ, ਉਸ ਕਾ ਪਿਛਲਾ ਜਨਮ, ਧਰਮ, ਕਰਮ, ਸ਼ਰਮ ਤੇ ਭਰਮ ਸਭੀ ਜਾਤੇ ਰਹਿਤੇ ਹੈਂ। ਮਾਧੋਦਾਸ ਫੇਰ ਹਾਥ ਬਾਂਧ ਬੋਲਾ, ਮਹਾਰਾਜ ! ਮੈਨੂੰ ਆਜ ਸੇ ਕਿਸੀ ਤਰਫ ਕੀ ਝਾਕ ਨਹੀਂ ਰਹੀ। ਮੈਂ ਸਹੀ ਤੌਰ ਤੇ ਤੇਰੇ ਦਰ ਕਾ ਬੰਦਾ ਬਨ ਗਿਆ ਹਾਂ। ਨਿਕਟ ਬੈਠੇ ਭਾਈ ਦਯਾ ਸਿੰਘ ਨੇ ਕਹਾ, ਮਹਾਰਾਜ ! ਸੰਧਿਆ ਸਮਾਂ ਹੋਇ ਗਿਆ ਹੈ ਸ੍ਰੀ ਰਹਿਰਾਸ ਜੀ ਕਾ ਪਾਠ ਹੋਨਾ ਚਾਹੀਏ, ਪਾਠ ਹੋਨੇ ਲਾਗਾ। ਰਹਿਰਾਸ ਕੀ ਸਮਾਪਤੀ ਤੇ ਕੜਾਹ ਪ੍ਰਸ਼ਾਦ ਕੀ ਦੇਗ ਤਿਆਰ ਹੋਈ, ਬਾਦ ਅਰਦਾਸ ਤਰਾ ਤਰੀ ਦੇਗ ਵਰਤਾਈ ਗਈ। ਉਪਰੰਤ ਤਿਆਰੀ ਕਾ ਹੁਕਮ ਹੂਆ।110।

## 111. ਸਾਖੀ ਮਾਧੋਦਾਸ ਕੇ ਸਿੰਘ ਸਜਨੇ ਤੇ ਗੁਰੂ ਜੀ ਕੇ ਖੰਜਰ ਲਗਨੇ ਕੀ ਚਾਲੀ

ਮਾਧੋ ਦਾਸ ਨੇ ਗੁਰੂ ਜੀ ਕੀ ਆਗਿਆ ਪਾਇ ਹਰੀ ਦਾਸ ਦੱਖਨੀਂ ਕੋ ਬੁਲਾਇ ਡੇਰਾ ਉਸ ਕੇ ਹਵਾਲੇ ਕੀਆ। ਆਪ ਗੁਰੂ ਜੀ ਕੇ ਗੈਲ ਗੁਰੂ-ਅਸਥਾਨ ਤੇ ਆਇ ਗਿਆ। ਰਾਤ੍ਰੀ ਬਿਤੀਤ ਹੂਈ, ਸੁਬ੍ਹਾ ਸ੍ਰੀ ਆਸਾ ਜੀ ਕੀ ਵਾਰ ਕਾ ਕੀਰਤਨ ਰਬਾਬੀਆਂ ਨੇ ਕੀਆ। ਉਪਰੰਤ ਸ੍ਰੀ ਗ੍ਰੰਥ ਸਾਹਿਬ ਜੀ ਕੇ ਏਕ ਸ਼ਬਦ ਕੀ ਕਥਾ ਹੋਈ। ਪਸ਼ਚਾਤ ਅਰਦਾਸੀਏ ਸਿਖ ਨੇ ਅਰਦਾਸ ਕਰ ਕੇ ਫਤੇ ਗਜਾਈ। ਸਿੰਘਾਂ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੁੰਜਾਇ ਦਿਤਾ। ਕੜਾਹ ਪ੍ਰਸਾਦ ਕੀ ਦੇਗ ਤਰਾ ਤਰੀ ਵਰਤਾਈ ਗਈ, ਆਜ ਬੈਰਾਗੀ

ਨੇ ਦੂਜੀ ਵਾਰ ਤ੍ਰਿਹਾਵਲ ਪ੍ਰਸਾਦ ਦਾ ਛਾਂਦਾ ਪਾਇਆ। ਭਾਈ ਦਯਾ ਸਿੰਘ ਨੇ ਮਾਧੋਦਾਸ ਸੇ ਕਹਾ, ਸੰਤ ਜੀ! ਤਿਆਰੀ ਕਰੀਏ, ਤੁਸਾਂ ਕੋ ਖਾਂਡੇ ਪਾਹੁਲ ਦੇਨੀ ਹੈ। ਸਤਿਗੁਰਾਂ ਆਪਨੇ ਦਸਤ ਮੁਬਾਰਕ ਸੇ ਕੰਘਾ, ਕਰਦ, ਕੜਾ ਤੇ ਕੱਛਾ ਪਹਿਨਾਏ। ਸਿਰ ਤੇ ਛੋਟੀ ਦਸਤਾਰ-ਕੇਸਕੀ ਸਜਾ ਬੈਰਾਗੀ ਸੇ ਸਿੰਘ ਰੂਪ ਮੈਂ ਲੈ ਆਂਦਾ। ਮਾਧੋਦਾਸ ਢਾਲਾ, ਸ੍ਰੀ ਸਾਹਿਬ ਗਾਤਰੇ ਸਜਾ ਨੇਜਾ ਪਕਰ ਗੁਰੂ ਜੀ ਸੇ ਨਮਸਕਾਰ ਕਰ ਕੇ ਸਾਮ੍ਹੇਂ ਖਲਾ ਹੋਇ ਗਿਆ। ਸਤਿਗੁਰਾਂ ਇਸੇ ਭਾਈ ਦਯਾ ਸਿੰਘ ਆਦਿ ਸਿਖਾਂ ਕੋ ਗੈਲ ਲੈ ਆਪਨੇ ਪਾਵਨ ਹਾਥੋਂ ਸੇ ਖਾਂਡੇ ਕੀ ਪਾਹੁਲ ਦੇ ਕੇ ਬੈਰਾਗੀ ਸੇ ਸਿੰਘ ਸਜਾ ਦਿੱਤਾ। ਸ੍ਰੀ ਮੁਖ ਥੀਂ ਮਾਧੋਦਾਸ ਸੇ ਬੰਦਾ ਸਿੰਘ ਨਾਮ ਰਾਖਾ, ਸਿੰਘਾਂ ਸਤਿ ਸ੍ਰੀ ਅਕਾਲ ਕੇ ਜੈਕਾਰਿਆਂ ਸੇ ਅਸਮਾਨ ਗੁੰਜਾ ਦਿੱਤਾ।

ਉਧਰ ਬਾਦਸ਼ਾਹੀ ਖ਼ਬਰ ਆਈ ਕਿ ਥਾਣ ਗੰਗਾ ਨਦੀ ਤੇ ਪੁਲ ਤਿਆਰ ਹੋਇ ਗਿਆ ਹੈ—ਸਤਿਗੁਰਾਂ ਆਪਨਾ ਨਿਵਾਸ ਅਜੇ ਨਦੇੜ ਮੇਂ ਹੀ ਰਾਖਾ। ਬਾਦਸ਼ਾਹੀ ਫੌਜਾਂ ਸੰਮਤ ਸਤ੍ਰਾਂ ਸੈ ਪੈਸਠ ਅਸੂ ਮਾਸ ਕੀ ਪਚੀਸ ਕੇ ਦਿਹੁੰ ਗੋਦਾਵਰੀ ਨਦੀ ਪਾਰ ਹੋਇ ਹੈਦਰਾਬਾਦ ਕੀ ਤਰਫ਼ ਆਈਆਂ। ਗੁਰੂ ਜੀ ਕਾ ਏਕ ਮਾਸ ਸੇ ਜ਼ਿਆਦਾ ਨਦੇੜ ਠਹਿਰਨਾ ਸੁਨ ਚਾਰੋਂ ਦਿਸਾ ਕੀਆਂ ਸਿੱਖ ਸੰਗਤਾਂ ਸਾਵਨ ਮਾਸ ਕੇ ਬਾਦਲੋਂ ਕੀ ਤਰ੍ਹਾਂ ਦਰਸ਼ਨ ਪਾਨੇ ਆਈਆਂ, ਕਾਈ ਵਾਰਾ ਪਾਰ ਨਹੀਂ ਸੀ ਆਇ ਰਹਾ। ਇਸੀ ਸਮੇਂ ਨਾਇਕ ਭਗਵੰਤ ਸਿੰਘ ਬੰਗੇਸ਼ਰੀ[1] ਜਿਸ ਕਾ ਮਨਸਬ ਪਾਂਚ ਹਜ਼ਾਰੀ ਤੇ ਸੋਲਾਂ ਟਾਂਡੋਂ ਮੇਂ ਸੇ ਮੁਖ ਟਾਂਡੇ ਕਾ ਮਾਲਕ ਸੀ, ਅਪਨੇ ਭਾਈ ਨਾਇਕ ਕੁਇਰ ਸਿੰਘ, ਬਾਜ਼ ਸਿੰਘ ਆਦਿ ਸਾਥੀਆਂ ਕੇ ਗੈਲ ਨਦੇੜ ਆਇ ਗੁਰੂ ਜੀ ਕਾ ਦਰਸ਼ਨ ਪਾਇਆ। ਸਤਿਗੁਰਾਂ ਇਸ ਕੇ ਆਏ ਕਾ ਬੜਾ ਆਉ-ਭਗਤ ਕੀਆ। ਠਹਿਰਨੇ ਕੇ ਲੀਏ ਨਦੇੜ ਮੇਂ ਨਿਵਾਸ ਦੀਆ। ਸੰਮਤ ਸਤ੍ਰਾਂ ਸੈ ਪੈਂਸਠ ਕਾਰਤਕ ਮਾਸੇ ਸੁਦੀ ਥਿਤ ਤੀਜ ਕੇ ਦਿਹੁੰ ਬੰਦਾ ਸਿੰਘ ਕੋ ਪੰਥ ਕਾ ਜਥੇਦਾਰ ਥਾਪ ਬੰਗੇਸ਼ਰੀ ਕੇ ਟਾਂਡੇ ਮੇਂ ਮਦਰ ਦੇਸ ਜਾਨੇ ਕਾ ਬਚਨ ਕੀਆ। ਇਸ ਕੇ ਹਮਰਾਹ ਪਾਂਚ ਚੋਣਮੇਂ ਸਿਖ ਭਾਈ ਭਗਵੰਤ ਸਿੰਘ,

---

1. ਇਹ ਭਗਵੰਤ ਸਿੰਘ, ਭਾਈ ਮਨੀ ਸਿੰਘ ਦੇ ਚਾਚੇ ਨਠੀਏ ਦਾ ਪੁੱਤਰ ਸੀ ਤੇ ਬੜਾ ਪ੍ਰਭਾਵਸ਼ਾਲੀ ਵਿਅਕਤੀ ਸੀ, ਜਿਸਨੂੰ ਔਰੰਗਜ਼ੇਬ ਨੇ ਪੰਜ ਹਜ਼ਾਰੀ ਦਾ ਮਨਸਬ ਦਿਤਾ ਸੀ। ਇਸ ਨੂੰ ਵੀ ਆਪਣੇ ਭਾਈਆਂ ਸਮੇਤ ਅੰਤ ਬੰਦਾ ਬਹਾਦਰ ਦੇ ਨਾਲ ਸੰਮਤ 1773 ਹਾੜ ਸੁਦੀ ਏਕਮ ਨੂੰ ਦਿਲੀ ਸ਼ਹੀਦ ਕਰ ਦਿਤਾ ਗਿਆ ਸੀ।

ਭਗਵੰਤ ਸਿੰਘ ਬੇਟਾ ਨਠੀਆ ਕਾ, ਕਉਰ ਸਿੰਘ ਬੇਟਾ ਨਠੀਆ ਕਾ, ਬਾਜ਼ ਸਿੰਘ ਬੇਟਾ ਨਠੀਆ ਕਾ, ਸ਼ਾਮ ਸਿੰਘ ਬੇਟਾ ਨਠੀਆ ਕਾ—ਪੋਤੇ ਬੱਲੂ ਰਾਉ ਕੇ ਪੜਪੋਤੇ ਨਾਇਕ ਮੂਲਚੰਦ ਕੇ ਚੰਦ੍ਰਬੰਸੀ ਭਾਰਦਵਾਜੀ ਗੋਤ੍ਰੇ ਪੁਆਰ, ਬੰਸ ਬੀਝੇ ਕਾ ਬੰਞਰਾਵਤ ਜਲ੍ਹਾਨੇ ਸੰਮਤ 1773 ਅਸਾਢ ਮਾਸੇ ਸੁਦੀ ਏਕਮ ਕੇ ਦਿਵਸ ਸਵਾ ਪਹਰ ਦਿਹੁੰ ਚਢੇ ਬਖਤਯਾਰ ਕਾਕੀ ਦੇ ਮਕਬਰੇ ਪਾਸ ਜਮਨਾ ਨਦੀ ਕਿਨਾਰੇ ਬਾਬਾ ਬੰਦਾ ਸਿੰਘ ਸਾਹਿਬ ਨਾਲ ਸ਼ਹਾਦਤਾਂ ਪਾਇ ਗਏ। ਆਗੇ ਗੁਰੂ ਭਾਣੇ ਕਾ ਖਾਵਿੰਦ, ਗੁਰੂ ਕੀ ਗਤਿ ਗੁਰੂ ਜਾਣੇ, ਗੁਰੂ ਗੁਰੂ ਜਪਣਾ, ਜਨਮ ਸਉਰੇਗਾ।

[ਭੱਟ ਵਹੀ ਤਾਦਸੋਂ, ਪਰਗਣਾ ਥਾਨੇਸਰ

ਕੰਵਰ ਸਿੰਘ, ਬਾਜ਼ ਸਿੰਘ, ਬਿਨੋਦ ਸਿੰਘ ਤੇ ਕਾਹਨ ਸਿੰਘ ਦੀਏ। ਬਚਨ ਹੋਆ—ਬੰਦਾ ਸਿੰਘ ! ਜਹਾਂ ਭੀੜ ਬਨੇ ਪਾਂਚੋਂ ਸੇ ਅਰਦਾਸ ਕਰਾਨਾ; ਗੁਰੂ ਅੰਗ ਸੰਗ ਹੋਏਗਾ। ਇਸ ਤਰ੍ਹਾਂ ਨਾਇਕ ਭਗਵੰਤ ਸਿੰਘ ਕਾ ਟਾਂਡਾ ਨਦੇੜ ਸੇ ਦੱਖਨ ਕੀ ਤਰਫ ਰਵਾਨਾ ਹੂਆ।

ਸਤਿਗੁਰਾਂ ਇਸੇ ਗਾਤ੍ਰੇ ਕੀ ਸ੍ਰੀ ਸਾਹਿਬ; ਏਕ ਮੋਹਰ, ਪਾਂਚ ਤੀਰ ਤੇ ਏਕ ਨਿਸ਼ਾਨ ਸਾਹਿਬ ਦੇ ਕੇ ਪੰਜਾਬ ਕੀ ਤਰਫ ਵਿਦਾ ਕੀਆ। ਟਾਂਡੇ ਕੇ ਚਲੇ ਜਾਨੇ ਉਪਰੰਤ ਇਸੀ ਦਿਹੁੰ ਰਹਿਰਾਸ ਜੀ ਕੇ ਪਾਠ ਕੇ ਪਸ਼ਚਾਤ ਦੋ ਪਠਾਣ ਆਏ ਇਹ ਆਗੇ ਭੀ ਆਤੇ ਜਾਤੇ ਥੇ। ਇਹ ਦੋਵੇਂ ਸਿਜਦਾ ਕਰ ਕੇ ਪਲੰਘ ਪਾਸ ਬੈਠ ਗਏ। ਗੁਰੂ ਜੀ ਨੇ ਇਨ੍ਹੈ ਪ੍ਰਸ਼ਾਦ ਦੇ ਕੇ ਕੁਸ਼ਲਤਾ ਪੂਛੀ, ਸਤਿਗੁਰਾਂ ਸੇ ਬਾਤ ਚੀਤ ਕਰਤੇ, ਦੋ ਘੜੀਆਂ ਰਾਤ੍ਰੀ ਬਿਤੀਤ ਹੋਇ ਗਈ। ਇਨ ਦੋਨੋਂ ਪਠਾਨੋਂ ਮੇਂ ਸੇ ਬਾਸ਼ਲ ਬੇਗ ਖੇਮੇ ਸੇ ਬਾਹਰ ਆਇ ਗਿਆ, ਦੂਜਾ ਜਮਸ਼ੇਦ ਖਾਂ ਗੁਰੂ ਜੀ ਕੇ ਪਾਸ ਬੈਠਾ ਰਹਾ। ਭਾਈ ਲੱਖਾ ਸਿੰਘ ਉਸ ਸਮੇਂ ਪਹਰੇ ਤੇ ਹਾਜ਼ਰ ਨਾ ਥਾ। ਪਲੰਘ ਕੇ ਨਿਕਟ ਬੈਠੇ ਪਠਾਣ ਨੇ ਮੌਕਾ ਤਾੜ ਕੇ ਸਤਿਗੁਰਾਂ ਤੇ ਉਤੋੜਿਤੀ ਖੰਜਰ ਕੇ ਦੋ ਵਾਰ ਕਰ ਕੇ ਭਾਗ ਜਾਨੇ ਕੀ ਕੋਸ਼ਸ਼ ਕੀ। ਲੱਖਾ ਸਿੰਘ ਪਹਿਰੇਦਾਰ ਮੌਕਿਆ ਤੇ ਆਇ ਗਿਆ। ਇਸ ਭਾਗੇ ਜਾਤੇ ਪਠਾਨ ਕੇ ਤਲਵਾਰ ਸੇ ਦੋ ਟੁਕੜੇ ਕਰ ਦੀਏ। ਦੂਜਾ ਅੰਧੇਰੇ ਮੇਂ ਭਾਗ ਜਾਨੇ ਮੇਂ ਸਫਲ ਹੋਇ ਗਿਆ। ਭਾਈ ਲੱਖਾ ਸਿੰਘ ਨੇ ਉਚੀ ਅਵਾਜ਼ ਸੇ ਦਯਾ ਸਿੰਘ ਆਦਿ ਸਾਰੇ ਸਿਖਾਂ ਕੋ ਉਠਾਇਆ, ਇਨ੍ਹੇ ਆਇ ਗੁਰੂ ਜੀ ਕੋ ਦੇਖਾ, ਪਲੰਘ ਲਹੂ-ਲੁਹਾਨ ਹੂਆ ਪੜਾ ਥਾ। ਸਤਿਗੁਰਾਂ ਕੇ ਲਗਾ ਘਾਉ ਦੇਖ ਖਾਲਸਾ ਬੈਰਾਗ ਮੇਂ ਆਇ ਗਿਆ, ਕਹਿਨੇ ਲਾਗਾ, ਮਹਾਰਾਜ ! ਇਹ ਕੀ ਭਾਣਾ ਵਰਤਾਇਆ ਹੈ।

ਆਗੇ ਸੇ ਗੁਰੂ ਜੀ ਨੇ ਕਹਾ, ਭਾਈ ਸਿਖੋ ! ਇਹ ਸਭੋ ਕੁਝ ਉਸ ਮਹਾਂਕਾਲ ਜੀ ਕੀ ਰਜ਼ਾਇ ਮੇਂ ਹੋਇ ਰਹਾ ਹੈ, ਭਾਣਾ ਅਮਿੱਟ ਹੈ ਮਿਟ ਨਹੀਂ ਸਕਦਾ। ਰਾਤ੍ਰੀ ਬਿਤੀਤ ਹੋਇ ਜਾਨੇ ਉਪਰੰਤ ਦਿਹੁੰ ਚੜ੍ਹੇ ਜਿਰਾਹ ਕੋ ਬੁਲਾਇਆ, ਘਾਉ ਸਮਾਇ ਕੇ ਤੇ ਮੱਲ੍ਹਮ ਪੱਟੀ ਕੀ ਗਈ। ਸਤਿਗੁਰਾਂ ਖਾਲਸੇ ਕੀ ਤਰਫ ਦੇਖਾ, ਕਹਾ ਭਾਈ ਸਿਖੋ ! ਅੰਤਮ ਸਮਾਂ ਆਇ ਗਿਆ, ਅਸਾਂ ਉਸ ਨਿਰੰਕਾਰ ਕੀ ਦਰਗਾਹ ਮੇਂ ਜਾਨਾ ਹੈ, ਯਹਾਂ ਸਾਰੇ ਰਿਸ਼ੀ ਮੁਨੀ ਅਵਤਾਰ ਜਾਇ ਚੁਕੇ ਹੈਂ। 111।

## 112. ਸਾਖੀ ਗੁਰੂ ਜੀ ਕੇ ਪਰਲੋਕ ਪਿਆਨੇ ਕੀ ਚਾਲੀ

ਸਿਖਾਂ ਗੁਰੂ ਜੀ ਤਰਫ ਦੇਖਾ, ਖੂਨ ਜ਼ਿਆਦਾ ਵਗ ਜਾਨੇ ਸੇ ਸਰੀਰ ਦੁਬਲਾ ਹੋਇ ਗਿਆ ਥਾ, ਸਿਖ ਬੇਬਸ ਹੋਇ ਕੇ ਕਹਿ ਰਹੇ ਥੇ, ਮਹਾਰਾਜ ! ਅਸਾਂ ਕੋ ਕਿਸ ਕੇ ਸਹਾਰੇ ਛੋਰ ਕੇ ਆਗੇ ਜਾ ਰਹੇ ਹੋ, ਹਮੇਂ ਬਤਾਈਏ। ਸਤਿਗੁਰਾਂ ਧੀਰੇ ਸੇ ਕਹਾ, ਸਿਖੋ ! ਇਹ ਪੰਥ ਅਸਾਂ ਸ੍ਰੀ ਅਕਾਲ ਪੁਰਖ ਕੀ ਆਗਿਆ ਸੇ ਸਾਜਾ ਹੈ, ਉਹ ਇਸ ਕਾ ਹਰਿ ਥਾਂਇ ਹਰ ਮੁਸ਼ਕਲ ਮੇਂ ਸਹਾਈ ਹੋਏਗਾ। ਮੈਂ ਸੀਧਾ ਤੁਸਾਂ ਕੋ ਉਸ ਕੇ ਲੜ ਲਾਇਆ ਹੈ, ਉਹ ਆਪੇ ਲੜ ਲਗਿਆਂ ਕੀ ਲਾਜ ਪਾਲੇਗਾ। ਗੁਰੂ ਜੀ ਨੇ ਦਯਾ ਸਿੰਘ ਸੇ ਕਹਾ, ਭਾਈ ਸਿਖਾ ! ਸ੍ਰੀ ਗ੍ਰੰਥ ਸਾਹਿਬ ਲੈ ਆਈਏ, ਅਸਾਂ ਇਸੇ ਗੁਰਤਾ ਦੇਨੀ ਹੈ। ਬਚਨ ਪਾਇ ਭਾਈ ਦਯਾ ਸਿੰਘ ਨੇ ਸ੍ਰੀ ਗ੍ਰੰਥ ਜੀ ਲਿਆਇ ਕੇ ਪ੍ਰਕਾਸ਼ ਕੀਆ, ਪੰਚਾਂਮ੍ਰਿਤ ਤਿਆਰ ਕਰ ਕੇ ਏਕ ਸਿਖ ਨੇ ਚੌਂਕੀ ਤੇ ਲਿਆਇ ਰਾਖਾ, ਅਰਦਾਸ ਉਪਰੰਤ ਸਤਿਗੁਰੂ ਜੀ ਗੁਰਤਾ ਦੇਨੇ ਲਾਗੇ।

ਗੁਰੂ ਸਾਹਿਬ ਨੇ ਪਾਂਚ ਪੈਸੇ ਏਕ ਨਲੀਏਰ ਹਾਥ ਮੇਂ ਲੈ ਕੇ ਚਾਰ ਪਾਈ ਤੇ ਬਿਰਾਜਮਾਨ ਹੋਇਆਂ ਦਯਾ ਸਿੰਘ ਸੇ ਕਹਾ—ਇਨ੍ਹੇ ਸ੍ਰੀ ਗ੍ਰੰਥ ਜੀ ਕੇ ਆਗੇ ਟਿਕਾਇ ਦਿਉ, ਸ੍ਰੀ ਮੁਖ ਥੀਂ ਇੰਜ ਬੋਲੇ—

ਅਕਾਲ ਪੁਰਖ ਕੇ ਬਚਨ ਸਿਉਂ ਪਰਗਟ ਚਲਾਯੋ ਪੰਥ ।
ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਓ ਗ੍ਰੰਥ ।
ਗੁਰੂ ਖਾਲਸਾ ਮਾਨੀਐ, ਪਰਗਟ ਗੁਰੂ ਕੀ ਦੇਹਿ ।
ਜੋ ਸਿਖ ਮੋ ਮਿਲਬੋ ਚਹਹਿ ਖੋਜ ਇਨਹੁ ਮਹਿ ਲੇਹੁ ।

ਉਪਰੰਤ ਸਤਿਗੁਰਾਂ ਧੀਮੀ ਅਵਾਜ਼ ਸੇ ਆਪਨੀ ਰਸਨਾਂ ਸੇ ਇਸ ਸ਼ਬਦ ਕਾ ਉਚਾਰਨ ਕੀਆ :

ਖੁਲਿਆ ਕਰਮ ਕ੍ਰਿਪਾ ਭਈ ਠਾਕੁਰ, ਕੀਰਤਨ ਹਰਿ ਹਰਿ ਗਾਈ ।
ਸਰਮ ਥਾਕਾ ਪਾਏ ਬਿਸਰਾਮਾਂ, ਮਿਟ ਗਈ ਸਗਲੀ ਧਾਈ ।
ਅਬ ਮੋਹਿ ਜੀਵਨ ਪਦਵੀ ਪਾਈ ।
ਚੀਤ ਆਇਓ ਮਨਿ ਪੁਰਖਿ ਬਿਧਾਤਾ, ਸੰਤਨ ਕੀ ਸਰਣਾਈ ।੧।

[ਮਾਰੂ ਮਹਲਾ ੫

ਉਪਰੰਤ ਰਬਾਬੀਆਂ ਕੀਰਤਨ ਅਰੰਭ ਕੀਆ, ਬਾਦ ਅਰਦਾਸੀਏ ਅਰਦਾਸ ਕਰ ਕੇ ਤ੍ਰਿਹਾਵਲ ਪ੍ਰਸਾਦ ਕੀ ਦੇਗ ਵਰਤਾਈ । ਸ੍ਰੀ ਗ੍ਰੰਥ ਜੀ ਕੋ ਗੁਰਤਾ ਮਿਲਨੇ ਉਪਰੰਤ ਮਹਾਨ ਜੱਗ ਹੋਆ, ਸਭ ਗ੍ਰੀਬ ਅਥਿੱਤ ਸਾਧੂ ਬ੍ਰਾਹਮਨ ਏਸ ਜੱਗ ਮੇਂ ਪ੍ਰਸ਼ਾਦ ਪਾਵਣ ਆਏ, ਕਾਈ ਵਾਰਾ ਪਾਰ ਨਾ ਰਹਾ । ਗੁਰੂ ਜੀ ਤੇ ਮਾਰੂ ਹਮਲਾ ਹੋਏ ਕੀ ਖਬਰ ਚਹੁੰਆਂ ਦਿਸ਼ਾਂ ਮੇਂ ਫੈਲ ਗਈ, ਸਿੱਖ ਸੰਗਤਾਂ ਦੂਰ ਨੇੜੇ ਸੇ ਆਨੇ ਲਾਗੀਆਂ । ਮਾਤਾ ਸਾਹਿਬ ਕੁਇਰ ਪਤੀ ਦੇਵ ਕੇ ਚਰਨੋਂ ਮੇਂ ਬੈਠੀ ਸ਼ੋਕ ਸਮੁੰਦਰ ਮੇਂ ਡੂਬੀ ਹੋਈ ਥੀ ਤੇ ਇਸ ਬੜਾ ਬੈਰਾਗ ਕੀਆ । ਸਤਿਗੁਰਾਂ ਧੀਰਜ ਦਈ, ਧੀਰੇ ਸੇ ਬਚਨ ਹੋਆ— ਦੇਖੋ, ਮੈਂ ਤੁਸਾਂ ਕੀ ਝੋਲੀ ਮੇਂ ਖਾਲਸਾ ਪਾਇਆ ਹੈ ਤੁਸੀਂ ਸਰਬਤ੍ਰ ਖਾਲਸੇ ਕੀ ਮਾਤਾ ਹੋ । ਇਹ ਪੰਜ ਭੂਤਕ ਸਰੀਰ ਬਿਨਸਨਹਾਰ ਹੈ, ਇਸੇ ਇਸਥਿਤ ਨਹੀਂ ਰਹਿਨਾ, ਏਕ ਦਿਹੁੰ ਬਿਨਸਨਾ ਹੈ । ਕਿਸੇ ਆਗੇ, ਕਿਸੇ ਪੀਛੇ ਚਲਨਾ ਹੈ । ਪਿਤਾ ਗੁਰੂ ਜੀ ਕਾ ਬਚਨ ਹੈ :

ਜੋ ਉਪਜਯੋ ਸੋ ਬਿਨਸ ਹੈ ਪਰੋ ਆਜ ਕੇ ਕਾਲ ।
ਨਾਨਕ ਹਰਿਗੁਣ ਗਾਇ ਲੈ, ਛਾਡਿ ਸਕਲ ਜੰਜਾਲ ।

ਇਸ ਕੇ ਉਪਰੰਤ ਸਤਿਗੁਰਾਂ ਕਹਾ, ਦਯਾ ਸਿੰਘਾ। ਅਸਾਂ ਕੋ ਸ੍ਰੀ ਮਹਾਂ ਕਾਲ ਕੀ ਤਰਫ ਸੇ ਸੱਦਾ ਆਇ ਗਿਆ ਹੈ, ਤੁਸਾਂ ਧੀਰਜ ਸੇ ਕਾਮ ਲੈਨਾ, ਅਸੀਂ ਹੁਣ ਉਸ ਕੀ ਦਰਗਾਹ ਮੇ ਜਾਇ ਰਹੇ ਹਾਂ ।

ਵਾਹਗੁਰੂ ਜੀ ਕਾ ਖਾਲਸਾ, ਵਾਹਗੁਰੂ ਜੀ ਕੀ ਫਤੇ ।

ਇਸ ਤਰ੍ਹਾਂ ਸਰਬਤ ਖਾਲਸੇ ਥੀਂ ਫਤੇ ਗਜਾਇ ਛਿਤਾਲੀ ਬਰਖ ਨੌਂ ਮਹੀਨੇ ਚੌਦਾਂ ਦਿਵਸ ਕੀ ਆਰਬਲਾ ਭੋਗ ਸੰਮਤ ਸਤਰਾਂ ਸੈ ਪੈਂਸਠ ਕਾਰਤਕ ਸੁਦੀ ਪੰਚਮੀਂ ਕੇ ਦਿਹੁੰ ਇਸ ਮਾਤ ਲੋਕ ਸੇ—

ਜਿਉਂ ਜਲ ਮਹਿ ਜਲੁ ਆਇ ਖਟਾਨਾ। ਤਿਉਂ ਜੋਤੀ ਸੰਗ ਜੋਤਿ ਸਮਾਨਾਂ। ਕੇ ਮਹਾਂ ਵਾਕ ਅਨੁਸਾਰ ਨਿਰੰਕਾਰ ਕੀ ਜੋਤ ਮੇਂ ਜੋਤਿ ਸਮਾਇ ਗਈ। ਨਿਕਟ ਬੈਠੀ ਮਾਤਾ ਸਾਹਿਬ ਕੌਰਾਂ ਤੇ ਹੋਰ ਸਿੱਖ ਰੁਦਨ ਕਰਨੇ ਲਾਗੇ। ਭਾਈ ਦਯਾ ਸਿੰਘ ਨੇ ਸਭ ਕੋ ਧੀਰਜ ਦਈ। ਸਤਿਗੁਰਾਂ ਕਾ ਅੰਗੀਠਾ ਤਿਆਰ ਕੀਆ ਗਿਆ। ਗੁਰੂ ਜੀ ਕੀ ਦੇਹ ਕਾ ਇਸ਼ਨਾਨ ਕਰਾਇ ਸ਼ਸਤ੍ਰ ਬਸਤ੍ਰ ਸਜਾਇ ਚਿਖਾ ਤੇ ਰਾਖ ਅਗਨੀ ਦੇਈ ਗਈ। ਸੋਹਲਾ ਕੇ ਪਾਠ ਉਪਰੰਤ ਅਰਦਾਸਾ ਸੋਧ ਕੇ ਦੇਗ ਵਰਤਾਈ ਤੇ ਦਿਹੁੰ ਚੜ੍ਹਨੇ ਸੇ ਪਹਿਲੇ ਸਾਰਾ ਕਾਰਜ ਸਮਾਪਤ ਹੋਇਆ। ਪਸ਼ਚਾਤ ਡੇਰੇ ਮੇਂ ਸ੍ਰੀ ਗੁਰੂ ਗ੍ਰੰਥ ਜੀ ਕਾ ਪਾਠ ਰਾਖਾ ਗਿਆ। ਬੁਰਹਾਨ ਪੁਰੇ ਸੇ ਮਾਤਾ ਸੁੰਦਰ ਸਰੂਪ ਕੌਰ, ਸਾਹਿਬਜ਼ਾਦਾ ਅਜੀਤ ਸਿੰਘ ਪਾਲਿਤ ਕੋ ਗੈਲ ਲੈ ਨਦੇੜ ਮੇਂ ਆਇ ਗਈ। ਪਰਸਪਰ ਮਾਤਮੀ ਪਰਚਾਵਨੀ ਹੋਈ, ਭਾਈ ਦਯਾ ਸਿੰਘ ਨੇ ਸਭ ਕੋ ਧੀਰਜ ਦਈ। ਦਸ ਦਿਹੁੰ ਕਾਰਤਕ ਮਾਸੇ ਸੁਦੀ ਚੌਦਸ ਸ਼ਨੀਵਾਰ ਕੇ ਦਿਵਸ ਗੁਰੂ ਜੀ ਨਮਿੱਤ ਰਾਖੇ ਪਾਠ ਕਾ ਭੋਗ ਪਿਆ। ਉਪਰੰਤ ਦਸਤਾਰਬੰਦੀ ਹੂਈ, ਭਾਈ ਦਯਾ ਸਿੰਘ ਨੇ ਸਾਹਿਬ ਅਜੀਤ ਸਿੰਘ ਕੇ ਸੀਸ ਤੇ ਪਾਗ ਬੰਧਾਈ, ਉਪਰੰਤ ਅਰਦਾਸ ਕਰ ਕੇ ਕੜਾਹ ਪ੍ਰਸ਼ਾਦ ਕੀ ਦੇਗ ਵਰਤਾਈ ਗਈ। 112।

ਗੁਰੂ ਕੀਆਂ ਸਾਖੀਆਂ ਕੀ ਪੋਥੀ ਸੰਪੂਰਨ ਹੋਈ। ਸ੍ਰੀ ਸਤਿਗੁਰੂ ਕੇ ਪ੍ਰਸਾਦਿ।

ਅੱਖਰ ਵਾਧਾ ਘਾਟਾ ਭੁਲਾਂ ਚੁਕਾਂ ਬਖਸ਼ਨਾ, ਸੰਮਤ 1847 ਜੇਠ ਮਾਸ ਕੀ ਪੰਦਰਸ ਕੇ ਦਿਵਸ ਭਾਦਸੋਂ ਨਗਰੀ ਪਰਗਣਾ ਥਾਨੇਸਰ।

ਸੰਪੂਰਨਮਸਤ ਸੁਭ ਮਸਤ

ਭੱਟ ਅੱਖਰੀ ਸੇ ਗੁਰਮੁਖੀ ਅੱਖਰਾਂ ਮੇਂ ਉਤਾਰਾ ਕੀਆ ਫਲਗੁਨ ਸੁਦੀ ਦਸਮੀਂ ਸਾਲ 1925, ਨਕਲ ਕਰਨੇ ਵਾਲਾ—ਭੱਟ ਛੱਜੂ ਸਿੰਘ ਕੌਸ਼ਿਸ਼, ਭਾਦਸੋਂ ਵਾਸੀ, ਪਰਗਣਾ ਥਾਨੇਸਰ।

## ਸੰਮਤਵਾਰ ਜੀਵਨ-ਘਟਨਾਵਲੀ

| | |
|---|---|
| 21 ਹਾੜ, 1647 ਬਿ. | ... ਜਨਮ ਗੁਰੂ ਹਰਿ ਗੋਬਿੰਦ ਸਾਹਿਬ |
| 22 ਭਾਦੋਂ, 1661 | ... ਵਿਆਹ |
| ਜੇਠ ਸੁਦੀ ਏਕਮ, 1663 | ... ਗੁਰਗੱਦੀ (ਜੇਠ ਸੁਦੀ ਚੌਥ ਪਿਤਾ ਗੁਰੂ ਸ਼ਹੀਦ) |
| ਅਸੂ, ਪੂਰਨਮਾ, 1665 | ... ਜਨਮ ਗੁਰਦਿਤਾ ਜੀ ਡਰੌਲੀ, ਗੁਰੂ ਜੀ ਦੀ ਗ੍ਰਿਫਤਾਰੀ |
| 28 ਕੱਤਕ, 1676 | ... ਗੜ੍ਹ ਗੁਆਲੀਅਰ ਤੋਂ 101 ਰਾਜੇ ਰਾਣਿਆਂ ਦੀ ਰਿਹਾਈ ਕਰਾਈ |
| 1 ਫੱਗਣ, 1676 | ... ਕਲਾਨੌਰ ਦੇ ਮੁਕਾਮ ਤੇ ਪੂਰਨ ਬੰਦ-ਖਲਾਸ |
| 28 ਅੱਸੂ, 3 ਕੱਤਕ, 1678 | ... ਰੁਹੀਲੇ (ਸ੍ਰੀ ਗੋਬਿੰਦ ਪੁਰ) ਪਹਿਲੀ ਜੰਗ |
| ਵਿਸਾਖ ਸੁਦੀ ਚੌਥ, 1687 | ... ਰਾਜਾ ਕਲਿਆਣ ਚੰਦ ਨੇ ਕੀਰਤਪੁਰ ਵਸਾਉਣ ਲਈ ਚਾਰ ਪਿੰਡ ਦਿਤੇ |
| ਵਿਸਾਖ ਪੂਰਨਮਾ, 1687 | ... ਬਾਬਾ ਸ੍ਰੀ ਚੰਦ ਨੇ ਕੀਰਤਪੁਰ ਦੀ ਮੋੜ੍ਹੀ ਗੱਡੀ |
| ਮਾਘ ਸੁਦੀ ਏਕਮ, 1687 | ... ਬਾਬਾ ਸ੍ਰੀ ਚੰਦ ਕੀਰਤਪੁਰ ਵਿਖੇ ਚੋਲਾ ਛੱਡਿਆ |
| ਮੱਘਰ ਸੁਦੀ ਚੌਥ, 1688 | ... ਬਾਬਾ ਬੁੱਢਾ ਜੀ ਪਰਲੋਕ ਸਿਧਾਰੇ—ਪਿੰਡ ਰਾਮਦਾਸ |
| 17 ਵਿਸਾਖ, 1691 | ... ਗੁਰੂ ਕੇ ਚੱਕ—ਲੋਹਗੜ੍ਹ ਵਿਖੇ ਦੂਜੀ ਜੰਗ |
| 17 ਪੋਹ, 1691 | ... ਮਾਲਵੇ ਵਿਚ ਮਰਾਝ ਲਾਗੇ ਤੀਜੀ ਜੰਗ |
| 29,30,31 ਵਿਸਾਖ, 1692 | ... ਪੈਂਦੇ ਖ਼ਾਂ ਨਾਲ ਕਰਤਾਰਪੁਰ ਚੌਥੀ ਜੰਗ |
| 3 ਜੇਠ, 1692 | ... ਜੰਗ ਉਪਰੰਤ ਗੁਰੂ ਜੀ ਕੀਰਤ ਪੁਰ ਆ ਨਿਵਾਸ ਕੀਤਾ |
| 1 ਸਾਵਣ, 1692 | ... ਬਾਬਾ ਗੁਰਦਿਤਾ ਨੇ ਨੰਗਲ ਗੁੱਜਰਾਂ ਦੇ ਮੈਦਾਨ ਵਿਚ ਨਵਾਬ ਰੋਪੜ ਦੀ ਫੌਜ ਨੂੰ ਭਾਂਜ ਦਿਤੀ |
| ਭਾਦੋਂ ਸੁਦੀ ਪੰਚਮੀ, 1693 | ... ਭਾਈ ਗੁਰਦਾਸ ਜੀ ਦਾ ਚਲਾਣਾ (ਗੋਇੰਦਵਾਲ) |
| ਫੱਗਣ ਵਦੀ ਤੇਰਾਂ, 1693 | ... ਰਾਜਾ ਕਲਿਆਣ ਚੰਦ ਕਹਿਲੂਰ ਦਾ ਦੇਹਾਂਤ |
| ਚੇਤ ਸੁਦੀ 10, 1695 | ... ਬਾਬਾ ਗੁਰਦਿਤਾ ਜੀ ਨੇ ਸਰੀਰ ਤਿਆਗਿਆ |
| ਮਾਘ ਸੁਦੀ ਪੰਚਮੀ, 1696 | ... ਬਾਬਾ ਮਿਹਰਵਾਨ ਜੀ ਦਾ ਦੇਹਾਂਤ |

| | |
|---|---|
| 17 ਹਾੜ, 1697 | ... ਸ੍ਰੀ ਹਰਿ ਰਾਇ ਜੀ ਦੀ ਅਰੂਪ ਨਗਰ ਸ਼ਾਦੀ ਹਾੜ 1699 ਮੁਕਲਾਵਾ |
| ਚੇਤ ਵਦੀ 13, 1701 | ... ਗੁਰਗੱਦੀ ਸ੍ਰੀ ਹਰਿ ਰਾਇ ਜੀ |
| ਚੇਤ ਸੁਦੀ ਪੰਚਮੀ, 1701 | ... ਗੁਰੂ ਹਰਿਗੋਬਿੰਦ ਜੋਤੀ ਜੋਤਿ ਸਮਾਏ |
| ਮਾਘ ਸੁਦੀ 13, 1686 | ... ਜਨਮ ਸ੍ਰੀ ਗੁਰੂ ਹਰਿ ਰਾਇ ਜੀ (ਕੀਰਤਪੁਰ) |
| ਚੇਤ੍ਰ ਵਦੀ ਪੰਚਮੀ, 1703 | ... ਜਨਮ ਬਾਬਾ ਰਾਮ ਰਾਇ ਜੀ |
| ਵਿਸਾਖ ਸੁਦੀ ਸੱਤਮੀ, 1706 | .. ਜਨਮ ਬੀਬੀ ਰੂਪ ਕੁਇਰ |
| ਸਾਵਣ ਵਦੀ ਦਸਮੀ, 1709 | ... ਜਨਮ ਸ੍ਰੀ ਹਰਿ ਕ੍ਰਿਸ਼ਣ ਜੀ |
| 13 ਹਾੜ, 1713 | ... ਬਾਬਾ ਤੇਗ਼ ਬਹਾਦਰ, ਸੰਗ ਸਮੇਤ ਤੀਰਥ ਯਾਤਰਾ ਗਏ |
| ਜੇਠ ਵਦੀ ਪੰਚਮੀ, 1717 | ... ਗੁਰੂ ਹਰਿ ਰਾਇ ਸਿਰੀ ਨਗਰ ਕਸ਼ਮੀਰ ਗਏ |
| 2 ਵਿਸਾਖ, 1718 | ... ਸ੍ਰੀ ਰਾਮ ਰਾਇ ਨੂੰ ਦਿਲੀ ਭੇਜਿਆ ਗਿਆ |
| ਕੱਤਕ ਵਦੀ ਨੌਂਵੀਂ 1718 | ... ਗੁਰੂ ਹਰਿ ਰਾਇ ਜੀ ਜੋਤੀ ਜੋਤਿ ਸਮਾਏ |
| ਪੋਹ ਸੁਦੀ ਸਪਤਮੀ, 1718 | ... ਸ੍ਰੀ ਗੋਬਿੰਦ ਰਾਇ ਦਾ ਜਨਮ ਪਟਨੇ (ਬਿਹਾਰ) |
| ਮੱਘਰ ਸੁਦੀ 3, 1719 | ... ਰੂਪ ਕੁਇਰ ਦੀ ਪਸਰੂਰ ਵਾਸੀ ਖੇਮਕਰਨ ਨਾਲ ਸ਼ਾਦੀ |
| ਚੇਤਰ ਵਦੀ ਪੰਚਮੀ, 1720 | ... ਗੁਰੂ ਹਰਿਕ੍ਰਿਸ਼ਣ ਜੀ ਦਾ ਦਿਲੀ ਨੂੰ ਕੂਚ |
| ਚੇਤਰ ਸੁਦੀ ਚੌਦੇ, 1721 | ... ਗੁਰੂ ਹਰਿਕ੍ਰਿਸ਼ਣ ਜੀ ਜੋਤੀ ਜੋਤਿ ਸਮਾਏ |
| ਭਾਦ੍ਰੋਂ ਵਦੀ 15, 1721 | ... ਬਕਾਲੇ ਸ੍ਰੀ ਤੇਗ਼ ਬਹਾਦਰ ਜੀ ਨੂੰ ਗੁਰਿਆਈ ਤਿਲਕ |
| ਕੱਤਕ ਵਦੀ 4, 1721 | ... ਗੁਰੂ ਹਰਿਰਾਇ ਜੀ ਦੀ ਮਾਤਾ ਬਸੀ ਦਾ ਦੇਹਾਂਤ |
| ਮੱਘਰ ਪੂਰਣਮਾ, 1721 | ... ਗੁਰੂ ਤੇਗ਼ ਬਹਾਦਰ 'ਗੁਰੂ ਕੇ ਚੱਕ' (ਅੰਮ੍ਰਿਤਸਰ) ਆਏ |
| ਵਿਸਾਖੀ 1722 | ... ਗੁਰੂ ਤੇਗ਼ ਬਹਾਦਰ ਤਲਵੰਡੀ ਸਾਬੋ ਕੀ ਪਧਾਰੇ |
| 21 ਹਾੜ, 1722 | ... 'ਚੱਕ ਨਾਨਕੀ' (ਅਨੰਦਪੁਰ) ਦੀ ਮੋੜ੍ਹੀ ਗੱਡੀ ਗਈ |
| ਕੱਤਕ ਸੁਦੀ 11, 1722 | ... ਨੌਵੇਂ ਗੁਰਾਂ ਦੀ ਧਮਧਾਣ ਤੋਂ ਗ੍ਰਿਫ਼ਤਾਰੀ |
| ਪੋਹ ਵਦੀ 5, 1722 | ... ਰਾਜਾ ਰਾਮ ਸਿੰਘ ਦੀ ਪ੍ਰੇਰਨਾ ਤੇ ਰਿਹਾਈ |
| 1724 ਤੋਂ 1728 | ... ਬੰਗਾਲ ਅਸਾਮ ਦੀ ਲੰਮੀ ਯਾਤਰਾ |
| ਵਿਸਾਖੀ, 1729 | ... ਗੁਰੂ ਤੇਗ਼ ਬਹਾਦਰ ਚੱਕ ਨਾਨਕੀ ਆਏ |
| ਜੇਠ ਸੁਦੀ 11, 1732 | .. ਪੰ. ਕ੍ਰਿਪਾ ਰਾਮ ਬ੍ਰਾਹਮਣਾਂ ਦੀ ਮੰਡਲੀ ਲੈ ਕੇ ਅਨੰਦਪੁਰ |
| ਸਾਵਣ 8, 1732 | ... ਸ੍ਰੀ ਗੋਬਿੰਦ ਰਾਇ ਜੀ ਨੂੰ ਗੁਰਿਆਈ ਦਾ ਤਿਲਕ |

| | |
|---|---|
| ਸਾਵਣ 12, 1732 | ... ਮਲਕਪੁਰ ਰੰਘੜਾਂ (ਰੋਪੜ) ਤੋਂ ਨੌਵੇਂ ਗੁਰਾਂ ਦੀ ਗ੍ਰਿਫਤਾਰੀ |
| ਮੱਘਰ ਵਦੀ 13, 1732 | ... ਸਤਿਗੁਰਾਂ ਨੂੰ ਲੋਹੇ ਦੇ ਪਿੰਜਰੇ ਪਾ ਦਿਲੀ ਪਹੁੰਚਾਇਆ |
| ਮੱਘਰ ਸੁਦੀ ਪੰਚਮੀ, 1732 | ... ਤਿੰਨੇ ਸਿੱਖਾਂ ਸਮੇਤ ਗੁਰੂ ਤੇਗ ਬਹਾਦਰ ਜੀ ਦੀ ਸ਼ਹੀਦੀ |
| ਮੱਘਰ ਸੁਦੀ ਦੂਜ, 1734 | ... ਰਣਥੰਭੌਰ ਕਿਲੇ ਵਿਚ ਕੈਦ ਧੀਰਮੱਲ ਦਾ ਦੇਹਾਂਤ |
| ਭਾਦਰੋਂ ਵਦੀ ਏਕਮ, 1735 | ... ਧੀਰਮੱਲ ਦਾ ਪੁੱਤਰ ਸ੍ਰੀ ਰਾਮ ਚੰਦ, 11 ਦਿਨ ਕੈਦ ਬਾਦ ਦਿਲੀ ਸ਼ਹੀਦ। ਨਾਲ ਤਿੰਨ ਸਿੱਖ—ਭਾਈ ਈਸ਼ਰ, ਧਰਮਾ ਤੇ ਤੁਲਸੀ ਰੂੰ ਲਪੇਟ, ਲੱਠ ਨਾਲ ਬੰਨ੍ਹ ਜ਼ਿੰਦਾ ਜਲਾਏ ਗਏ |
| ਫੱਗਣ ਹੋਲੀ, 1736 | ... ਰਣਜੀਤ ਨਗਾਰਾ ਮੜ੍ਹਾਇਆ ਤੇ ਵਜਾਇਆ ਗਿਆ |
| ਵਿਸਾਖੀ, 1739 | ... ਭਾਈ ਨੰਦ ਲਾਲ ਮੁਲਤਾਨੀ 'ਚੱਕ ਨਾਨਕੀ' ਆਇਆ |
| ਚੇਤਰਵਦੀ ਏਕਮ, 1740 | ... ਸ਼ਸਤ੍ਰ ਵਿਦਿਆ ਦੀ ਨੁਮਾਇਸ਼— ਹੋਲਾ ਮਹੱਲਾ ਸ਼ੁਰੂ |
| ਵਿਸਾਖੀ, 1741 | .. ਰਾਣੀ ਚੰਪਾ ਵਲੋਂ ਅਗੰਮਪੁਰ ਤੇ ਤਾਰਾ ਪੁਰ ਦੀ ਭੌਂ ਗੁਰੂ ਜੀ ਨੂੰ ਭੇਟ |
| 17 ਵਿਸਾਖ, 1742 | ... ਦੇਸ ਚਾਲ ਕਾਰਣ ਸ੍ਰੀ ਦਸਮੇਸ਼ ਨਾਹਣ ਗਏ |
| 1 ਜੇਠ, 1742 | ... ਜਮਨਾ ਕਿਨਾਰੇ ਪਾਂਵਟੇ ਟਿਕਾਣਾ ਕੀਤਾ |
| ਵਿਸਾਖੀ, 1743 | ... ਖੁਰਵੱਧੀ (ਡੇਹਰਾਦੂਨ) ਰਾਮਰਾਇ ਪਾਸ ਗਏ |
| ਭਾਦਰੋਂ ਸੁਦੀ 8, 1744 | ... ਬਾਬਾ ਰਾਮ ਰਾਇ ਦਾ ਦੇਹਾਂਤ |
| 18 ਅੱਸੂ, 1745 | ... ਫਤੇਸ਼ਾਹ ਨਾਲ ਭੰਗਾਣੀ ਜੁੱਧ |
| 28 ਕੱਤਕ, 1745 | ... ਪਾਉਂਟਾ ਸਾਹਿਬ ਤੋਂ ਕਪਾਲਮੋਚਨ |
| ਵਿਸਾਖੀ, 1746 | ... ਅਗੰਮਗੜ੍ਹ, ਤਾਰਾਗੜ੍ਹ, ਲੋਹਗੜ੍ਹ, ਫਤਿਹਗੜ੍ਹ ਤੇ ਅਨੰਦਗੜ੍ਹ ਕਿਲੇ ਬਣਵਾਏ। |
| 22 ਚੇਤਰ, 1747 | ... ਨਦੌਣ ਦੀ ਜੰਗ, ਗੁਰੂ ਜੀ ਵਲੋਂ ਰਾਜਿਆਂ ਦੀ ਸਹਾਇਤਾ |
| ਵਿਸਾਖੀ, 1748 | ... ਭਾਈ ਮਨੀ ਰਾਮ ਨੂੰ ਦੀਵਾਨ ਬਣਾਇਆ ਗਿਆ |

| | |
|---|---|
| ਚੇਤਰ ਸੁਦੀ 11, 1748 | ... ਧੀਰਮੱਲ ਦੇ ਪੁੱਤਰ ਭਾਰਮੱਲ ਦਾ ਦੇਹਾਂਤ, ਨਿਰੰਜਨ ਰਾਇ ਕਰਤਾਰਪੁਰ ਗੱਦੀ ਤੇ ਬਿਠਾਇਆ |
| ਵਿਸਾਖੀ, 1749 | ... ਗੁਰੂ ਜੀ ਰਵਾਲਸਰ ਰਾਜਿਆਂ ਦੇ ਸੰਮੇਲਨ ਤੇ ਗਏ |
| ਵਿਸਾਖ ਪੂਰਨਮਾ, 1749 | ... ਰਾਜਾ ਗਜੈ ਸਿੰਘ ਦੀ ਬਿਨੈ ਤੇ ਪੁਰਮੰਡਲ (ਜੰਮੂ) ਗਏ |
| ਜੇਠ ਵਦੀ 10,1749 | ... ਰਾਜਾ ਭੀਮ ਚੰਦ ਦਾ ਦੇਹਾਂਤ |
| ਅਸੂ 16, 1749 | ... ਮਾਤਾ ਚੰਪਾ ਦਾ ਦੇਹਾਂਤ |
| ਵਿਸਾਖੀ, 1750 | ... ਅਨੰਦਪੁਰ ਵਿਸਾਖੀ ਕਰ ਕੇ, ਸਾਬੋ ਕੀ ਤਲਵੰਡੀ |
| 2 ਚੇਤਰ, 1751 | ... ਖੁਰਵੱਧੀ ਤੋਂ ਵਾਪਸੀ ਸਮੇਂ ਹਰਿਦੁਆਰ ਆਏ |
| 5 ਜੇਠ, 1751 | ... ਨਿਹੰਗ ਖਾਂਦੇ ਲੜਕੇ ਆਲਮ ਖ਼ਾਂ ਦੀ ਮੰਗਣੀ ਤੇ ਕੋਟਲੇ ਗੁਰੂ ਜੀ ਆਏ |
| 27 ਸਾਵਣ, 1751 | ... 11 ਸਾਵਣ ਨਾਨਾ ਲਾਲ ਚੰਦ ਦਾ ਦੇਹਾਂਤ, ਲਖਨੌਰ ਗਏ |
| ਫੱਗਦ ਸੁਦੀ 7, 1751 | ... ਧਰਮਚੰਦ ਛਿੱਬਰ ਦੇ ਪਿਤਾ ਦਰਗਹ ਮੱਲ ਦਾ ਦੇਹਾਂਤ |
| ਵਿਸਾਖੀ, 1752 | ... ਭੱਦਣ ਤੇ ਤੰਬਾਕੂ ਦੀ ਮਨਾਹੀ, ਸਿੱਖਾਂ ਨੂੰ ਕੜੇ ਪੁਆਏ |
| ਭਾਦਰੋਂ ਵਦੀ ਪੰਚਮੀ, 1752 | ... ਸੂਬਾ ਲਾਹੌਰ ਦਾ ਪੁੱਤਰ ਰੁਸਤਮ ਖ਼ਾਂ ਚੜ੍ਹ ਕੇ ਆਇਆ |
| 22 ਫੱਗਣ, 1752 | ... ਜੰਗ ਗੁਲੇਰ, ਗੁਰੂ ਜੀ ਦੀ ਮੱਦਦ ਕਾਰਣ ਜਿਤਿਆ |
| 20 ਵਿਸਾਖ, 1753 | ... ਗੁਰੂ ਕੇ ਚੱਕ ਵਿਖੇ ਹਰਿ ਜੀ ਦਾ ਦੇਹਾਂਤ |
| ਭਾਦਰੋਂ ਸੁਦੀ ਅਸ਼ਟਮੀ, 1753 | ... ਚਰਿਤ੍ਰੋਪਖਯਾਨ ਗ੍ਰੰਥ ਸਮਾਪਤ ਹੋਇਆ |
| ਵਿਸਾਖੀ, 1755 | ... ਪੰਜ ਸਿਖਾਂ ਵਲੋਂ ਸੀਸ ਭੇਟ, ਖੰਡੇ ਦੀ ਪਾਹੁਲ |
| ਜੇਠ ਸੁਦੀ 3, 1755 | ... ਭਾ. ਮਨੀ ਸਿੰਘ ਨੂੰ ਪੰਜ ਸਿੱਖ ਦੇ ਕੇ 'ਗੁਰੂ ਕਾ ਚੱਕ' ਭੇਜਿਆ |
| ਹਾੜ ਵਦੀ 1, 1755 | ... ਬਚਿਤ੍ਰ ਨਾਟਕ ਗ੍ਰੰਥ ਦੀ ਸਮਾਪਤੀ |
| ਹਾੜ ਵਦੀ 10, 1755 | ... ਬਲੀਆ ਚੰਦ ਤੇ ਆਲਮ ਚੰਦ ਵਲੋਂ ਛੇੜਖਾਨੀ |
| ਸਾਵਣ ਵਦੀ 6, 1757 | ... ਪੈਂਦੇ ਖ਼ਾਂ ਤੇ ਦੀਨਾ ਬੇਗ ਅਨੰਦਪੁਰ ਚੜ੍ਹ ਕੇ ਆਏ |
| ਭਾਦ੍ਰੋਂ 29, 30, 31, 1757 | ... ਪਹਾੜੀ ਰਾਜਿਆਂ ਦਾ ਅਨੰਦਪੁਰ ਉਤੇ ਭਾਰੀ ਹਮਲਾ |

| | |
|---|---|
| 1 ਅੱਸੂ, 1757 | ... ਬਚਿਤ੍ਰ ਸਿੰਘ ਨੇ ਹਾਥੀ ਮਾਰ ਭਜਾਇਆ, ਉਦੈ ਸਿੰਘ ਨੇ ਕੇਸਰੀ ਚੰਦ ਜਸਵਾਰੀਆ ਮਾਰਿਆ |
| 1 ਕੱਤਕ, 1757 | ... ਪਹਾੜੀ ਰਾਜਿਆਂ ਆਟੇ ਦੀ ਗਊ ਤੇ ਜਨੇਊ ਰੱਖ ਕੇ ਫਰਿਆਦ ਦਾ ਫ਼ਰੇਬ ਕੀਤਾ |
| 7 ਕੱਤਕ, 1757 | ... ਗੁਰੂ ਜੀ ਨਿਰਮੋਹਗੜ੍ਹ ਗਏ, ਰਾਜਿਆਂ ਨੇ ਘੇਰਾ ਪਾਇਆ, ਦੀਵਾਨ ਸਾਹਿਬ ਸਿੰਘ ਸ਼ਹੀਦ |
| 12, 13 ਕੱਤਕ, 1757 | ... ਰੁਸਤਮ ਖ਼ਾਂ ਨਿਰਮੋਹਗੜ੍ਹ ਆਇਆ, ਮਾਰਿਆ ਗਿਆ |
| 14 ਕੱਤਕ, 1757 | ... ਰਾਜਾ ਸਲਾਹੀ ਚੰਦ ਦੀ ਬੇਨਤੀ ਤੇ ਗੁਰੂ ਜੀ ਬਸਾਲੀ |
| 7 ਪੋਹ, 1757 | ... ਮਾਤਾ ਜੀਤੋ ਜੀ ਦਾ ਦੇਹਾਂਤ |
| ਪੋਹ ਸੁਦੀ ਦੂਜ, 1758 | ... (ਸੂਰਜ ਮੱਲ ਦੀ ਸੁਪਤਨੀ) ਮਾਤਾ ਹਰੀ ਦਾ ਦੇਹਾਂਤ |
| ਮੱਘਰ ਵਦੀ ਤੀਜ, 1759 | ... ਸੋਢੀ ਨਿਰੰਜਨ ਰਾਇ ਦਾ ਦੇਹਾਂਤ, ਕਰਤਾਰਪੁਰ |
| ਮਾਘ 8, 1759 | ... ਗੁਰੂ ਜੀ ਸੂਰਜ ਗ੍ਰਹਿਣ ਸਮੇਂ ਕੁਰਖੇਤਰ ਗਏ |
| ਮਾਘ 16, 1759 | ... ਕੁਰਖੇਤਰ ਤੋਂ ਵਾਪਸੀ, ਚਮਕੌਰ ਲਾਗੇ ਸੈਦ ਬੇਗ ਤੇ ਅਲਫ਼ ਖ਼ਾਂ ਵਲੋਂ ਹਮਲਾ |
| ਚੇਤ੍ਰ ਸੁਦੀ 1, 1760 | ... ਸਾਹਿਬਜ਼ਾਦਾ ਅਜੀਤ ਸਿੰਘ ਨੇ ਬ੍ਰਾਹਮਣੀ ਛੁਡਾ ਕੇ ਦੇਵਕੀ ਦਾਸ ਨੂੰ ਦਿੱਤੀ |
| ਮੱਘਰ ਸੁਦੀ ਪੰਚਮੀ, 1760 | ... ਰਾਜਾ ਅਜਮੇਰ ਚੰਦ ਦਾ ਅਨੰਦਪੁਰ ਤੇ ਹਮਲਾ |
| ਮਾਘ ਸੁਦੀ ਏਕਮ, 1761 | ... ਸਾਹਿਬਜ਼ਾਦਾ ਅਜੀਤ ਸਿੰਘ ਦੀ ਤਾਰਾਬਾਈ ਨਾਲ ਸ਼ਾਦੀ |
| ਚੇਤਰ ਵਦੀ ਦੂਜ, 1762 | ... ਸਤਿਗੁਰਾਂ ਮਾਤਾ ਸੁੰਦਰੀ, ਸਾਹਿਬ ਕੌਰ ਤੇ ਤਾਰਾ ਬਾਈ ਨੂੰ ਦਿੱਲੀ ਭੇਜਿਆ |
| 5 ਜੇਠ, 1762 | ... ਅਨੰਦਪੁਰ ਨੂੰ ਮੁਕੰਮਲ ਘੇਰਾ, ਰਸਦ ਪਾਣੀ ਬੰਦ |
| 5 ਪੋਹ, 1762 | ... ਔਰੰਗੇ ਦਾ ਕਾਜ਼ੀ ਸ਼ਾਹੀ ਪਰਵਾਨਾ ਲੈ ਕੇ ਅਨੰਦਪੁਰ |
| 6 ਪੋਹ, 1762 | ... ਅਨੰਦਪੁਰ ਦਾ ਤਿਆਗ |
| 7 ਪੋਹ, 1762 | ... ਉਦੈ ਸਿੰਘ ਸ਼ਾਹੀ ਟਿੱਬੀ ਤੇ ਸ਼ਹੀਦ, ਜੀਵਨ ਸਿੰਘ ਸਰਸੇ ਸ਼ਹੀਦ |
| 8 ਪੋਹ, 1762 | ... ਜੰਗ ਚਮਕੌਰ |
| 9 ਪੋਹ, 1762 | ... ਭਾਈ ਬਚਿੱਤ੍ਰ ਸਿੰਘ ਪ੍ਰਾਣ ਤਿਆਗੇ |
| 12 ਪੋਹ, 1762 | ... ਮਾਛੀਵਾੜੇ ਤੋਂ ਉੱਚ ਦੇ ਪੀਰ ਬਣ ਕੇ ਨਿਕਲੇ |
| 30 ਪੋਹ, 1762 | ... ਜੰਗ ਮੁਕਤਸਰ |

| | |
|---|---|
| ਵਿਸਾਖੀ, 1763 | ... ਦਮਦਮਾ ਸਾਹਿਬ ਵਿਸ਼ਾਲ ਅੰਮ੍ਰਿਤ ਪ੍ਰਚਾਰ |
| 29 ਕੱਤਕ, 1763 | ... ਦਮਦਮੇ ਤੋਂ ਮਾਰਵਾੜ ਰਸਤੇ ਦੱਖਣ ਨੂੰ ਕੂਚ |
| 19 ਚੇਤ, 1764 | ... ਬਘੌਰ ਮਹਾਨੰਦ ਤੇ ਮੋਖਰਾ ਮਾਰੇ, ਮਾਨ ਸਿੰਘ ਸ਼ਹੀਦ |
| ਹਾੜ 8, 1764 | ... ਜਾਜਊਂ ਦੀ ਜੰਗ, ਬਹਾਦਰ ਸ਼ਾਹ ਦੀ ਜਿੱਤ |
| ਵਿਸਾਖ 6, 1765 | ... ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਸਣੇ ਮਾਨ ਸਿੰਘ ਪੁਆਰ ਚਿਤੌੜ ਸ਼ਹੀਦ |
| ਕੱਤਕ ਸੁਦੀ ਤੀਜ, 1765 | ... ਬੰਦਾ ਬਹਾਦਰ ਪੰਜਾਬ ਨੂੰ ਰਵਾਨਾ |
| ਕੱਤਕ ਸੁਦੀ ਪੰਚਮੀ, 1765 | ... ਦਸਮ ਗੁਰੂ ਨਾਦੇੜ ਜੋਤੀ ਜੋਤਿ ਸਮਾਏ |

## ਪ੍ਰਸਿੱਧ ਸਿੱਖ ਨਾਮਾਵਲੀ

ਉਦੈ ਸਿੰਘ—ਪਿਤਾ ਮਨੀ ਸਿੰਘ, ਜਨਮ 27 ਕੱਤਕ 1722, ਸ਼ਹੀਦ 7 ਪੋਹ 1762, ਸ਼ਾਹੀਟਿੱਬੀ
ਊਦੀਆ—ਪਿਤਾ ਖੇਮਾ ਚੰਦਨੀਆ, ਸ਼ਹੀਦ ਭੰਗਾਣੀ, 18 ਅੱਸੂ 1745
ਅਉਲੀਆ ਸਿੰਘ—1. ਭੂੰਦੜ ਦਾ ਉਪਕਾਰੀ ਸਿਖ, 2. ਪਾਲਿਤ ਸਾਹਿਬਜ਼ਾਦਾ ਜ਼ੋਰਾਵਰ ਸਿੰਘ ਦਾ ਮਾਮਾ
ਅਜਬ ਸਿੰਘ—ਪਿਤਾ ਮਨੀ ਸਿੰਘ, ਜਨਮ 19 ਹਾੜ 1729, ਸ਼ਹੀਦੀ ਚਮਕੌਰ
ਅਜਾਇਬ ਸਿੰਘ—ਪਿਤਾ ਮਨੀ ਸਿੰਘ, ਜਨਮ 13 ਮਾਘ 1733, ਸ਼ਹੀਦੀ ਚਮਕੌਰ
ਅਨਿਕ ਸਿੰਘ—ਪਿਤਾ ਮਨੀ ਸਿੰਘ, ਜਨਮ 10 ਚੇਤ੍ਰ 1725, ਸ਼ਹੀਦੀ ਚਮਕੌਰ
ਅਨੂਪ ਸਿੰਘ ਸਰੂਪ ਸਿੰਘ—ਦੂਨੀਚੰਦ ਦਾ ਪੋਤਾ, ਨਿਰਮੋਹਗੜ੍ਹ ਸ਼ਹੀਦ, 7 ਕੱਤਕ 1757
ਅਮਰ ਚੰਦ—1. ਬੀਬੀ ਰੂਪ ਕੌਰ ਦਾ ਪੁੱਤਰ, 2. ਰਘੁਪਤਿ ਰਾਇ ਦਾ ਪੁੱਤਰ
ਆਲਮ ਸਿੰਘ—ਪਿਤਾ ਦਰੀਆ, 1 ਅੱਸੂ 1757, ਲੋਹਗੜ੍ਹ ਸ਼ਹੀਦ
ਆਲਮ ਸਿੰਘ ਨੱਚਣਾ—ਪਿਤਾ ਦੁਰਗਾ ਦਾਸ, ਦਸਮੇਸ਼ ਦਾ ਮੁਸਾਹਬ, ਚਮਕੌਰ ਸ਼ਹੀਦ
ਆਲਮ ਖ਼ਾਂ—ਨਿਹੰਗ ਖ਼ਾਂ ਦਾ ਪੁੱਤਰ, ਰਾਇ ਕੱਲ੍ਹੇ ਦਾ ਜਵਾਈ
ਈਸ਼ਰ ਸਿੰਘ—ਪਿਤਾ ਕੇਵਲ, 29 ਭਾਦਰੋਂ 1757, ਤਾਰਾਗੜ੍ਹ ਸ਼ਹੀਦ
ਸਤੀ ਦਾਸ—ਪਿਤਾ ਕਬੂਲ ਦਾਸ, ਦਿੱਲੀ ਰੂੰ ਵਿਚ ਲਪੇਟ ਕੇ ਤੇਲ ਪਾ ਸਾੜਿਆ ਗਿਆ
ਸਬਲਾ—ਸੂਰੀ ਖੱਤਰੀ, ਵਾਸੀ ਜਲਾਲਪੁਰ ਜੱਟਾਂ, ਮਸੰਦ
ਸ਼ਰਧਾ ਸਿੰਘ—ਪਿਤਾ ਮੁਹਕਮ ਦਾਸ ਗੁਲ੍ਹਾਟੀ, ਆਗਰਾ, ਇਸ ਦੇ ਘਰ ਹਠੀ ਸਿੰਘ ਜਨਮਿਆ
ਸੰਗਤ ਸਿੰਘ—ਪਿਤਾ ਨਠੀਆ, ਭਾਈ ਮਨੀ ਸਿੰਘ ਨਾਲ ਸ਼ਹੀਦ, ਲਾਹੌਰ
ਸੰਗਤ ਸਿੰਘ—ਜੰਗ ਚਮਕੌਰ ਸ਼ਹੀਦ
ਸੰਗਤ ਰਾਇ—ਪਿਤਾ ਜੱਗੂ, ਜੰਗ ਗੁਲੇਰ ਵਿਚ ਸ਼ਹੀਦ
ਸੰਤ ਸਿੰਘ ਬੰਗੇਸ਼ਰੀ—ਪਿਤਾ ਨਠੀਆ, ਜੰਗ ਚਮਕੌਰ ਸ਼ਹੀਦ
ਸੰਗਤੀਆ—ਪਿਤਾ ਬਿੱਨਾ, ਵਾਸੀ ਮੀਏਂ ਕੀ ਮੌੜ, ਪਿਛੋਂ ਨਾਂ ਫੇਰੂ ਸ਼ਾਹ
ਸੰਗੋ ਸ਼ਾਹ—ਪਿਤਾ ਸਾਧੂ ਰਾਮ, ਸ਼ਹੀਦ ਜੰਗ ਭੰਗਾਣੀ
ਸਾਹਿਬ ਸਿੰਘ ਦੀਵਾਨ—ਪਿਤਾ ਮਤੀ ਦਾਸ, 7 ਕੱਤਕ 1757, ਨਿਰਮੋਹਗੜ੍ਹ ਸ਼ਹੀਦ
ਸਾਹਿਬ ਸਿੰਘ ਪਿਆਰਾ—ਬਿਦਰ ਵਾਸੀ, ਸ਼ਹੀਦ ਜੰਗ ਚਮਕੌਰ
ਸਾਧੂ ਰਾਮ—ਬੀਬੀ ਵੀਰੋ ਦਾ ਪਤੀ
ਸ਼ੀਂਹਾ ਸਿੰਘ—ਮਾਤਾ ਸਾਹਿਬਾਨ ਦਾ ਸੇਵਕ

ਸੀਤਲ ਸਿੰਘ—ਪਿਤਾ ਰਾਇ ਸਿੰਘ, ਸ਼ਹੀਦ ਜੰਗ ਮੁਕਤਸਰ

ਸੁਖਾ ਸਿੰਘ —ਪਿਤਾ ਰਾਇ ਸਿੰਘ, 1 ਅਸੂ 1757, ਲੋਹਗੜ੍ਹ ਸ਼ਹੀਦ

ਸੁਖਾ ਸਿੰਘ —ਪਿਤਾ ਨਠੀਆ, 15 ਮੱਘਰ 1767, ਸਰਹੰਦ ਜੂਝ ਕੇ ਸ਼ਹੀਦ

ਸੁਖੀਆ—ਪਿਤਾ ਮਾਂਡਨ, ਸ਼ਹੀਦ ਜੰਗ ਮਰਾੜ, 17 ਪੋਹ 1691

ਸੁੰਦਰ ਸਿੰਘ—ਪਿੰਡ ਝੱਲੀਆਂ ਦਾ ਬ੍ਰਾਹਮਣ, ਸ਼ਹੀਦੀ ਜੰਗ ਮੁਕਤਸਰ

ਸੂਰਤ ਸਿੰਘ—ਪਿਤਾ ਕੇਵਲ, 7 ਕੱਤਕ 1757, ਨਿਰਮੋਹਗੜ੍ਹ ਸ਼ਹੀਦ

ਸੇਵਾ ਸਿੰਘ—ਬੁਰਹਾਨਪੁਰ ਵਾਸੀ, ਜਿਸ ਦੀ ਬੇਟੀ ਤਾਰਾ ਬਾਈ ਵੱਡੇ ਸਾਹਿਬਜ਼ਾਦੇ ਨਾਲ ਵਿਆਹੀ

ਸੇਵਾ ਸਿੰਘ—ਪਿਤਾ ਜੀਤਾ ਸਿੰਘ, 12 ਕੱਤਕ 1757 ਨਿਰਮੋਹਗੜ੍ਹ ਸ਼ਹੀਦ

ਸੋਹਣ ਚੰਦ—ਪਿਤਾ ਮਾਈਦਾਸ, ਜੰਗ ਨਦੌਣ ਸ਼ਹੀਦ

ਹਠੀ ਸਿੰਘ—ਜਨਮ ਪੋਹ ਸੁਦੀ 5, 1762, ਆਗਰੇ, ਦੇਹਾਂਤ ਫੱਗਣ ਸੁਦੀ 10,1839, ਬੁਰਹਾਨਪੁਰ

ਹਠੀ ਚੰਦ—ਪਿਤਾ ਮਾਈਦਾਸ, ਜੰਗ ਭੰਗਾਣੀ ਵਿਚ ਸ਼ਹੀਦ

ਹਨੁਮੰਤ ਰਾਇ—ਪਿਤਾ ਜੱਗੂ, ਜੰਗ ਗੁਲੇਰ ਵਿਚ ਸ਼ਹੀਦ

ਹਰਿਦਾਸ ਬਨਜਾਰਾ—ਗੜ੍ਹ ਗੁਆਲੀਅਰ ਦਾ ਜੇਲ੍ਹ ਦਰੋਗਾ

ਹਿੰਮਤ ਸਿੰਘ—ਪਿਤਾ ਜੀਤਾ ਉਦਾਨਾ, 12 ਕੱਤਕ 1757, ਨਿਰਮੋਹਗੜ੍ਹ ਸ਼ਹੀਦ

ਹਿੰਮਤ ਸਿੰਘ ਪਿਆਰਾ—ਜਗੰਨਾਥਪੁਰੀ ਦਾ ਵਾਸੀ, ਜੰਗ ਚਮਕੌਰ ਸ਼ਹੀਦ

ਹਿੰਮਤ ਚੰਦ—ਹੰਡੂਰ ਦਾ ਰਾਜਾ, ਜਿਸਨੂੰ ਛੇਵੇਂ ਗੁਰਾਂ ਗੁਆਲੀਅਰ ਤੋਂ ਛੁਡਾਇਆ

ਹੀਰਾਬਾਢੀ— 1. ਚੋਲ੍ਹੇ ਨਗਰ ਦਾ ਵਾਸੀ, 2. ਸੁਨਾਮ ਵਾਸੀ ਸਿਖ

ਕਲਿਆਣ ਸਿੰਘ—ਪਿਤਾ ਭਾਈ ਦਿਆਲਾ; ਲੋਹਗੜ੍ਹ...ਸ਼ਹੀਦ...1 ਅੱਸੂ 1757

ਕਲਿਆਣ ਚੰਦ—ਬਿਲਾਸਪੁਰ ਦਾ ਰਾਜਾ ਜਿਸਨੂੰ ਛੇਵੇਂ ਗੁਰਾਂ ਗੁਆਲੀਅਰ ਤੋਂ ਛੁਡਾਇਆ

ਕਲਿਆਣ ਦਾਸ ਮੁਨਸ਼ੀ—ਸੱਤਵੇਂ ਅੱਠਵੇਂ ਗੁਰਾਂ ਦਾ ਨਿਕਟਵਰਤੀ ਸਿਖ

ਕਾਨ੍ਹਾ—ਕਸ਼ਮੀਰ ਦਾ ਮਸੰਦ।

ਕਿਸ਼ਨਾ—ਪਿਤਾ ਕੌਲਾ, 30 ਵਿਸਾਖ 1692, ਕਰਤਾਰਪੁਰ ਸ਼ਹੀਦ

ਕ੍ਰਿਪਾ ਰਾਮ—ਦਸਮੇਸ਼ ਜੀ ਦਾ ਅਧਿਆਪਕ, ਸ਼ਹੀਦ ਜੰਗ ਚਮਕੌਰ

ਕੀਰਤ ਭੱਟ—ਪਿਤਾ ਭਿਖਾ, 17 ਵਿਸਾਖ 1691 ਬਿ. ਗੁਰੂ ਕੇ ਚੱਕ ਸ਼ਹੀਦ

ਕ੍ਰਿਪਾਲਚੰਦ—ਦਸਮੇਸ਼ ਜੀ ਦਾ ਮਾਮਾ, ਦਿਲੀ, ਮਾਘ ਸੁਦੀ 4, 1780 ਸ਼ਹੀਦ

ਕਿਸ਼ਨਾ—ਪਿਤਾ ਕਉਲਾ, 30 ਵਿਸਾਖ 1692, ਜੰਗ ਕਰਤਾਰਪੁਰ ਸਹੀਦ

ਕੀਰਤ ਸਿੰਘ—1. ਪਿਤਾ ਫਤਿਹ ਸਿੰਘ, ਭਾਈ ਮਨੀ ਸਿੰਘ ਨਾਲ ਸ਼ਹੀਦ 2. ਆਲਮਗੀਰ ਦਾ ਇਕ ਸਿਖ 3.ਗਿੱਦੜਬਾਹੇ ਦਾ ਇਕ ਸਿਖ

ਕੀਰਤੀਆ—ਗਲ੍ਹੋਟੀਆਂ ਦਾ ਵਾਸੀ; ਸੱਤਵੇਂ ਗੁਰਾਂ ਦਾ ਚੌਰਬਰਦਾਰ ਸਿਖ

ਕੁਸ਼ਾਲ ਸਿੰਘ—ਪਿਤਾ ਮੱਖਣਸ਼ਾਹ ਲੁਬਾਣਾ, 1 ਅੱਸੂ 1757 ਲੋਹਗੜ੍ਹ ਸ਼ਹੀਦ

ਕੇਸਰ ਸਿੰਘ—ਪਿਤਾ ਛਬੀਲਾ, ਬਾਬਾ ਚੰਦਨ ਰਾਇ, 14 ਕੱਤਕ 1757, ਨਿਰਮੋਹਗੜ੍ਹ ਸ਼ਹੀਦ

ਕੌਰ ਸਿੰਘ—ਨਠੀਏ ਦਾ ਪੁੱਤਰ, ਬੰਦਾ ਬਹਾਦਰ ਨਾਲ ਸ਼ਹੀਦ
ਕੌਲ ਸੰਢੀ—ਹਰਿ ਜੀ ਦਾ ਪੁੱਤਰ ਜੋ ਢਿਲਵੀਂ ਰਹਿੰਦਾ ਸੀ
ਖੇਮਕਰਨ—ਪਸਰੂਰ ਵਾਸੀ ਪੇੜਾ ਮੱਲ ਦਾ ਪੁੱਤਰ, ਬੀਬੀ ਰੂਪ ਕੌਰ ਦਾ ਪਤੀ
ਗੁਰਸਾ ਸਿੰਘ ਗਹੁਣੀਆ—ਕੋਟਲਾ ਨਿਹੰਗ ਖ਼ਾਂ ਦਾ ਵਾਸੀ
ਗੁਰਦਾਸ—ਪਿਤਾ ਭਾਈ ਬਹਲੋ, ਇਹ ਵਧੇਰੇ ਬਾਬਾ ਰਾਮ ਰਾਇ ਪਾਸ ਰਿਹਾ
ਗੁਰਦਾਸ ਸਿੰਘ—ਪਿਤਾ ਦੁਰਗਾਦਾਸ, ਦਬੁਰਜੀ ਸਿਆਲਕੋਟ ਦਾ ਵਾਸੀ
ਗੁਰਬਖਸ਼ ਰਾਇ—ਪਿਤਾ ਬਾਘਾ, ਦਿਲਵਾਲੀ ਮਹੱਲਾ ਦਿਲੀ ਦਾ ਵਾਸੀ
ਗੁਲਜ਼ਾਰਾ ਸਿੰਘ—ਪਿਤਾ ਆਲਮ ਸਿੰਘ, ਬਾਬਾ ਦਰਿਆ, ਮਨੀ ਸਿੰਘ ਨਾਲ ਸ਼ਹੀਦ, ਪੁੱਠੀ ਖੱਲ ਲੱਥੀ
ਗੋਕਲ ਸਿੰਘ—ਪਿਤਾ ਦਰੀਆ; 14 ਕੱਤਕ 1757, ਨਿਰਮੋਹਗੜ੍ਹ ਸ਼ਹੀਦ
ਘਰਬਾਰਾ ਸਿੰਘ—ਪਿਤਾ ਨਾਨ੍ਹੂ ਸਿੰਘ, 31 ਭਾਦੋਂ 1757, ਨਿਰਮੋਹਗੜ੍ਹ ਸ਼ਹੀਦ
ਘੁੱਦਾ ਸਿੰਘ ਵੜਿੰਗ—ਰਾਮੇਆਣੇ ਇਸੇ ਪਾਸ ਗੁਰੂ ਦਸਮੇਸ਼ ਰਹੇ
ਚਉਪਤਿਰਾਇ—ਪਿਤਾ ਪੇਰਾ ਛਿੱਬਰ, ਵਾਸੀ ਕਰਿਆਲਾ, ਦਿਲੀ, ਮਾਘ 1780 ਬਿ. ਸ਼ਹੀਦ
ਚਤਰ ਸਿੰਘ ਬੈਰਾੜ—ਗੁਰੂ ਜੀ ਦਾ ਸੂਹੀਆ, ਜੋ ਪਹਾੜੀ ਰਾਜਿਆਂ ਦਾ ਭੇਤ ਰਖਦਾ ਸੀ
ਚਰਨਦਾਸ—ਦੀਵਾਨ ਸਾਹਿਬ ਸਿੰਘ ਦਾ ਪੁੱਤਰ, ਭਦੌੜ ਡੇਰੇ ਦਾ ਮਹੰਤ
ਚੰਦੂਲਾਲ—ਮੱਖਣਸ਼ਾਹ ਲੁਬਾਣੇ ਦਾ ਪੁੱਤਰ
ਜੱਗੂ—ਪਿਤਾ ਪਦਮ ਰਾਇ, 7, 8, 9ਵੇਂ ਗੁਰੂ ਕਾ ਸਿਖ
ਜਵਾਹਰ ਸਿੰਘ—ਪਿਤਾ ਲੱਖੀਸ਼ਾਹ, 30 ਭਾਦੋਂ 1757, ਫਤੇਗੜ੍ਹ ਅਨੰਦਪੁਰ ਸ਼ਹੀਦ
ਜੀਤਮੱਲ—ਪਿਤਾ ਸਾਧੂਰਾਮ, ਬੀਬੀ ਵੀਰੋ ਦਾ ਪੁੱਤਰ, ਭੰਗਾਣੀ ਸ਼ਹੀਦ
ਜੀਤਾ ਸਿੰਘ—ਪਿਤਾ ਰਾਮਾ ਉਦਾਨਾ, ਸੋਧਰਾ-ਪਰਗਣਾ ਵਜ਼ੀਰਾਬਾਦ, 13 ਕੱਤਕ 1757, ਨਿਰਮੋਹਗੜ੍ਹ ਸ਼ਹੀਦ
ਜੀਵਨ ਸਿੰਘ—ਪਿਤਾ ਆਗਿਆ ਰਾਮ, ਦਿਲਵਾਲੀ ਮਹੱਲਾ ਦਿਲੀ, ਸਰਸਾ ਕੰਢੇ ਸ਼ਹੀਦ
ਜੀਵਨ ਸਿੰਘ—ਪਿਤਾ ਪ੍ਰੇਮ ਚੰਦ, 19 ਕੱਤਕ 1757, ਕਲਮੋਟ ਸ਼ਹੀਦ
ਜੀਵਨ ਸਿੰਘ—ਮਾਛੀਵਾੜੇ ਦਾ ਇਕ ਸਿਖ ਜਿਸਦੇ ਚੁਬਾਰੇ ਵਿਚ ਗੁਰੂ ਜੀ ਰਹੇ
ਜੋਗਰਾਜ ਵੜਿੰਗ—ਰਾਮੇਆਣੇ ਦਾ ਚੌਧਰੀ, ਜਿਸਦੇ ਗੱਲ ਨ ਪਚੀ
ਜੋਧ ਸਿੰਘ—ਸਰਹੰਦ ਵਾਸੀ ਸਿਖ, ਜਿਸ ਸਾਹਿਬਜ਼ਾਦਿਆਂ ਦੀ ਭਸਮ ਸੰਭਾਲੀ
ਡੱਲਾ ਰਾਇ—ਲੱਖੀ ਜੰਗਲ ਦਾ ਚੌਧਰੀ, ਜਿਸ ਪਾਸ ਗੁਰੂ ਜੀ ਤਲਵੰਡੀ ਸਾਬੋ ਰਹੇ
ਤੁਲਸੀਦਾਸ—ਬਾਘੇ ਦਾ ਪੁੱਤਰ, ਦਿਲਵਾਲੀ ਮਹੱਲਾ ਦਿਲੀ ਦਾ ਮਸੰਦ
ਦਗੋ—ਧਮਧਾਣ ਦਾ ਚੌਧਰੀ, ਗੁਰੂ ਕਾ ਮਸੰਦ
ਦਯਾ ਰਾਮ—ਸਿਲੀ ਖਤ੍ਰੀ, ਅਰੂਪ ਵਾਸੀ ਸੱਤਵੇਂ ਗੁਰਾਂ ਕਾ ਸਹੁਰਾ
ਦਯਾ ਰਾਮ—ਸੋਬਤੀ ਖਤਰੀ, ਸਿਆਲਕੋਟ ਵਾਸੀ, ਮੁਖੀ ਪਿਆਰਾ
ਦਯਾ ਰਾਮ ਪਰੋਹਤ—ਪਿਤਾ ਜਾਤੀ ਮਲਕ, ਦਸਮੇਸ਼ ਜੀ ਦਾ ਵਿਸ਼ਵਾਸ-ਪਾਤਰ
ਦਯਾਲਦਾਸ—ਭਾਈ ਮਨੀ ਸਿੰਘ ਦਾ ਭਾਈ, ਦਿਲੀ, ਦੇਗ ਵਿਚ ਉਬਾਲ ਕੇ ਸ਼ਹੀਦ

ਦਰਗਹਮੱਲ —ਧਰਮਚੰਦ ਛਿੱਬਰ ਦਾ ਪਿਤਾ ਜੋ 7, 8, 9 ਗੁਰੂ ਸਮੇਂ ਦੀਵਾਨ ਰਿਹਾ
ਦੁਨੀਚੰਦ --ਮਜੀਠਾਵਾਸੀ, ਧਾਲੀਵਾਲ, ਸਾਲੋ ਦਾ ਪੋਤਾ
ਦੁਰਗਾਦਾਸ—ਪਿਤਾ ਪਦਮਰਾਇ, ਸੋਧਰਾ ਪਰਗਣਾ ਵਜ਼ੀਰਾਬਾਦ
ਧੁਮਾ--ਪਿਤਾ ਕਾਨ੍ਹਾ ਬਿੰਜਲਉਂਤ, ਨਗਾਹੀਏ ਨਾਲ ਰਲ ਕੇ ਨੌਵੇਂ ਗੁਰੂ ਦਾ ਧੜ ਲਿਆਇਆ
ਦਾਨ ਸਿੰਘ —ਮਾਲਵੇ ਦਾ ਬੈਰਾੜ ਆਗੂ, ਵਾਸੀ ਅਬਲੂ ਮਹਿਮਾ
ਦੇਸਾ ਸਿੰਘ —ਦੀਨੇ ਦਾ ਵਾਸੀ ਜਿਸਦੇ ਘਰ ਠਹਿਰ ਕੇ ਜ਼ਫ਼ਰਨਾਮਾ ਲਿਖਿਆ
ਦੇਵਾ ਸਿੰਘ—ਪਿਤਾ ਤੇਗਾ, ਬਾਬਾ ਸੁੱਖਾ ਉਦਾਨਾ, 7 ਕੱਤਕ 1757, ਨਿਰਮੋਹਗੜ੍ਹ ਸ਼ਹੀਦ
ਨਗਾਹੀਆ—1. ਦਗੋ ਮਸੰਦ ਦਾ ਪੁੱਤਰ 2. ਲੱਖੀ ਰਾਇ ਦਾ ਪੁੱਤਰ 3. ਮਲਕਪੁਰ ਦਾ ਸਿਖ
ਨਬੀ ਖ਼ਾਂ, ਗਨੀ ਖ਼ਾਂ —ਨਿਹੰਗ ਖ਼ਾਂ ਦੀ ਭੂਆ ਉਮਰੀ ਦੇ ਪੁੱਤਰ
ਨੰਦ ਸਿੰਘ —ਪਿਤਾ ਆਲਮ ਸਿੰਘ, 30 ਭਾਦੋਂ 1757, ਫਤੇਗੜ੍ਹ ਅਨੰਦਪੁਰ ਸ਼ਹੀਦ
ਨੰਦਚੰਦ --ਗੁਰੂ ਗੋਬਿੰਦ ਸਿੰਘ ਜੀ ਦਾ ਦੀਵਾਨ
ਨੰਦ ਲਾਲ ਪੁਰੀ—ਸਿਆਲਕੋਟ ਵਾਸੀ ਸੱਤਵੇਂ ਗੁਰਾਂ ਦਾ ਸਿਖ, ਹਕੀਕਤ ਦਾ ਬਾਬਾ
ਨੰਦਲਾਲ ਮੁਲਤਾਨੀ—ਬਹਾਦਰਸ਼ਾਹ ਦਾ ਮੁਨਸ਼ੀ; ਫ਼ਾਰਸੀ ਦਾ ਸ਼ਾਇਰ
ਨਾਨੂ—ਪਿਤਾ ਮੂਲ ਚੰਦ, 3 ਕੱਤਕ 1678 ਬਿ. ਰੁਹੀਲੇ ਸ਼ਹੀਦ
ਨਾਨੂ—ਬਹਲੋ ਦਾ ਪੁਤਰ, ਛੇਵੇਂ ਗੁਰਾਂ ਦਾ ਨਿਕਟਵਰਤੀ ਸਿਖ
ਨਾਨੂਰਾਇ—ਪਿਤਾ ਬਾਘਾ, ਦਿਲੀ ਦਾ ਮੁਖੀਆ ਸਿਖ, ਸ਼ਹੀਦ ਜੰਗ ਚਮਕੌਰ
ਨਿਹੰਗ ਖ਼ਾਂ—ਪਿਤਾ ਨੌਰੰਗ ਖ਼ਾਂ, ਆਲਮ ਖ਼ਾਂ ਤੇ ਮੁਮਤਾਜ ਦਾ ਪਿਤਾ
ਨਿਧਾਨ ਸਿੰਘ ਵੜੈਚ—ਬੀਬੀ ਭਾਗੋ ਦਾ ਪਤੀ, ਮੁਕਤਸਰ ਸ਼ਹੀਦ
ਪਰਮ ਸਿੰਘ ਧਰਮ ਸਿੰਘ—ਰੂਪੇ ਕਿਆਂ ਦੇ ਵਾਸੀ ਪ੍ਰੇਮੀ ਸਿਖ
ਪ੍ਰੇਮਦਾਸ ਉਦਾਖੀ—ਲਉ ਗ੍ਰਾਮ ਪਰਗਣਾ ਝੰਗ ਦਾ ਵਾਸੀ
ਪ੍ਰਾਗਾ—ਪਿਤਾ ਗੋਤਮ, ਛੇਵੇਂ ਗੁਰੂ ਦਾ ਦੀਵਾਨ ਜੋ 3 ਕੱਤਕ 1678 ਨੂੰ ਰੁਹੀਲੇ ਸ਼ਹੀਦ
ਪੇਰਾ—ਪ੍ਰਾਗੇ ਦਾ ਭਾਈ ਜਿਸ ਦੇ ਪੁੱਤਰ ਸਨ —ਛੁੱਟੇ ਮੱਲ, ਚਉਪਤਿ ਤੇ ਕਬੂਲਾ
ਪੰਜਮੁਰੀਦ—ਉਚ ਦੇ ਪੀਰ ਦੇ ਪੰਜ ਮੁਸਲਮ ਸੇਵਕ—ਕਾਜ਼ੀ ਚਰਾਗ ਸ਼ਾਹ ਅਜਨੇਰੀ, ਇਨਾਯਤ ਅਲੀ ਨੂਰਪੁਰੀਆ, ਕਾਜ਼ੀ ਪੀਰ ਮੁਹੰਮਦ ਸਲੋਹ ਵਾਲਾ, ਸੁਬੇਗ ਸ਼ਾਹ ਹਲਵਾਰੀਆ ਤੇ ਹਸਨ ਅਲੀ ਮੋਠੂ ਮਾਜਰੀਆ।
ਬਖਤਮੱਲ ਸੂਰੀ—ਪਿਤਾ ਸਬਲਾ, ਜਲਾਲਪੁਰ ਜੱਟਾਂ, ਮਸੰਦ, ਕਵੀ
ਬਚਿਤਰ ਸਿੰਘ —ਪਿਤਾ ਮਨੀ ਸਿੰਘ, ਜਨਮ 15 ਵਿਸਾਖ 1720— ਸ਼ਹੀਦ 9 ਪੋਹ 1762
ਬੱਜਰ ਸਿੰਘ—ਸੁਖੀਏ ਦੇ ਬੇਟੇ ਰਾਮੇ ਦਾ ਪੁੱਤਰ ਉਦਾਨਾ, ਦਸਮੇਸ਼ ਦਾ ਸ਼ਸਤ੍ਰ ਅਧਿਆਪਕ
ਬੱਲੂ ਰਾਇ—ਪਿਤਾ ਮੂਲ ਚੰਦ, 17 ਵਿਸਾਖ 1691 ਬਿ. ਮੁਰਤਜ਼ਾ ਖ਼ਾਂ ਨੂੰ ਮਾਰ ਕੇ ਸ਼ਹੀਦ
ਬਾਘ ਸਿੰਘ —ਪਿਤਾ ਰਾਇ ਸਿੰਘ, 31 ਭਾਦਰੋਂ 1757, ਅਗੰਮਗੜ੍ਹ ਸ਼ਹੀਦ
ਬਾਜ਼ ਸਿੰਘ --ਪਿਤਾ ਨਠੀਆ, ਹਾਕਮ ਸਰਹੰਦ, ਬੰਦਾ ਬਹਾਦਰ ਨਾਲ ਸ਼ਹੀਦ
ਬੁਧੀਚੰਦ ਰਾਵਤ—ਚਮਕੌਰ ਦਾ ਚੌਧਰੀ ਜਿਸ ਹਵੇਲੀ ਗੁਰੂ ਜੀ ਦੇ ਹਵਾਲੇ ਕੀਤੀ
ਬੰਦਾ ਬਹਾਦਰ—ਇਨਕਲਾਬ ਦਾ ਮੋਢੀ, ਹਾੜ ਸੁਦੀ ਏਕਮ 1773, ਦਿਲੀ ਸ਼ਹੀਦ

ਭਗਵੰਤ ਸਿੰਘ —ਪਿਤਾ ਨਠੀਆ, ਪ੍ਰਸਿਧ ਨਾਂ ਭਾਗੂ ਵਣਜਾਰਾ, ਬੰਦਾ ਬਹਾਦਰ ਨਾਲ ਸ਼ਹੀਦ
ਭਗਵਾਨ ਸਿੰਘ—ਪਿਤਾ ਮਨੀ ਸਿੰਘ, 30 ਭਾਦਰੋਂ 1757, ਫਤੇਗੜ੍ਹ ਅਨੰਦਪੁਰ ਸ਼ਹੀਦ
ਭੂਪਤਿ ਸਿੰਘ—ਪਿਤਾ ਜੇਠਾ ਸਿੰਘ, ਮਨੀ ਸਿੰਘ ਨਾਲ ਸ਼ਹੀਦ, ਅੱਖਾਂ ਕੱਢੀਆਂ, ਚਰਖੜੀ ਚਾੜ੍ਹਿਆ
ਮਹਾਂ ਸਿੰਘ—ਪਿਤਾ ਰਾਇ ਸਿੰਘ, ਜੰਗ ਮੁਕਤਸਰ ਵਿਚ ਸ਼ਹੀਦ
ਮੱਖਣਸ਼ਾਹ ਲੁਬਾਣਾ—ਦਾਸੇ ਦਾ ਪੁੱਤਰ ਮੋਟਾ ਟਾਂਡਾ ਪਰਗਣਾ ਮੁਜ਼ੱਫ਼ਰਾਬਾਦ ਦਾ ਵਾਸੀ
ਮਤੀਦਾਸ—ਨੌਵੇਂ ਗੁਰਾਂ ਦਾ ਦੀਵਾਨ, ਜੋ ਆਰੇ ਨਾਲ ਚੀਰਿਆ ਗਿਆ
ਮਥਰਾ ਭੱਟ—ਪਿਤਾ ਭਿਖਾ, 3 ਕੱਤਕ 1678 ਰੁਹੀਲੇ ਸ਼ਹੀਦ
ਮਥਰਾ ਸਿੰਘ—ਪਿਤਾ ਦਿਆਲ ਦਾਸ, 7 ਕੱਤਕ 1757 ਨਿਰਮੋਹਗੜ੍ਹ ਸ਼ਹੀਦ
ਮਨੀ ਸਿੰਘ—ਦਸਮੇਸ਼ ਜੀ ਦਾ ਦੀਵਾਨ, 5 ਹਾੜ 1791 ਬਿ. ਲਾਹੌਰ ਸ਼ਹੀਦ
ਮਾਈ ਦਾਸ—ਪਿਤਾ ਬੱਲੂ ਰਾਇ, ਭਾਈ ਮਨੀ ਸਿੰਘ ਦੇ ਪਿਤਾ
ਮਾਧੋ, ਦਾਸਾ, ਸੁਹੇਲਾ—ਮਾਈਦਾਸ ਦੇ ਪੁੱਤਰ, ਤਿੰਨੇ ਜੰਗ ਕਰਤਾਰਪੁਰ ਵਿਚ ਸ਼ਹੀਦ
ਮਾਨ ਸਿੰਘ—(1) ਪਿਤਾ ਜੀਤਾ ਸਿੰਘ ਉਦਾਨਾ, 19 ਚੇਤ 1764, ਬਘੌਰ ਸ਼ਹੀਦ
(2) ਪਿਤਾ ਮਾਈਦਾਸ ਪੁਆਰ, 6 ਵਿਸਾਖ 1765, ਚਿਤੌੜ ਸ਼ਹੀਦ
ਮਿਹਰਚੰਦ—ਮਾਤਾ ਗੁਜਰੀ ਦਾ ਭਾਈ ਲਖਨੌਰ ਵਾਸੀ
ਮੁਮਤਾਜ—ਨਿਹੰਗ ਖ਼ਾਂ ਦੀ ਬੇਟੀ, ਜਿਸ ਜ਼ਖਮੀ ਬਚਿਤ੍ਰ ਸਿੰਘ ਦੀ ਸੇਵਾ ਕੀਤੀ
ਮੂਲ ਚੰਦ—ਰਘੁਪਤਿ ਰਾਇ ਨਿਝਰ ਦਾ ਪੁੱਤਰ ਜੋ ਜੰਗ ਨਦੌਣ ਸ਼ਹੀਦ ਹੋਇਆ
ਰਾਉ ਕੰਬੋ—ਦੀਪਾਲਪੁਰੀਆ, ਦਸਮੇਸ਼ ਦਾ ਮਸੰਦ
ਰਘੁਪਤਿ ਰਾਇ ਨਿਝਰ—ਖੇਮਕਰਨ ਦਾ ਵਾਸੀ, ਨੌਵੇਂ ਗੁਰਾਂ ਦਾ ਸਿਖ
ਰਾਇ ਸਿੰਘ—ਪਿਤਾ ਮਾਈਦਾਸ, ਦੋ ਪੁੱਤਰਾਂ ਸਣੇ ਜੰਗ ਮੁਕਤਸਰ ਸ਼ਹੀਦ
ਰਾਮ ਸਿੰਘ—ਪਿਤਾ ਭਾਈ ਬਚਿਤਰ ਸਿੰਘ; ਬੰਦਾ ਬਹਾਦਰ ਨਾਲ ਦਿਲੀ ਸ਼ਹੀਦ
ਰਾਮ ਸਿੰਘ ਕਸ਼ਮੀਰੀ—ਦਸਮੇਸ਼ ਜੀ ਦਾ ਚੌਰਬਰਦਾਰ, 12 ਕੱਤਕ, ਨਿਰਮੋਹਗੜ੍ਹ ਸ਼ਹੀਦ
ਰਾਮਦੇਵ—ਨੌਵੇਂ ਗੁਰਾਂ ਦਾ ਸੇਵਕ, ਜਿਸਨੂੰ 'ਮੀਹਾਂ ਸਾਹਿਬ' ਦਾ ਖਿਤਾਬ ਹੈ ਸੀ
ਲਾਲ ਸਿੰਘ—ਪਿਤਾ ਨਠੀਆ, 15 ਮੱਘਰ 1767, ਜੰਗ ਸਰਹੰਦ ਵਿਚ ਸ਼ਹੀਦ
ਲਾਲ ਸਿੰਘ ਪਿਸ਼ੌਰੀਆ—ਦਸਮੇਸ਼ ਜੀ ਦਾ ਖਜ਼ਾਨਚੀ
ਲਾਲ ਚੰਦ—(1) ਮਾਤਾ ਗੁਜਰੀ ਦਾ ਪਿਤਾ, (2) ਮੱਖਣਸ਼ਾਹ ਦਾ ਪੁੱਤਰ, (3) ਪੰਜੋਖਰੇ ਦਾ ਪੰਡਤ

(3) ਅੰਤਿਕਾ

## ਰਿਆਸਤ ਬਿਲਾਸਪੁਰ ਦੀ ਰਾਜ-ਬੰਸਾਵਲੀ

('ਸ਼ਸ਼ਿਬੰਸ ਬਿਨੋਦ' ਕਿਰਤ ਗਣੇਸ਼ਾ ਸਿੰਘ ਬੇਦੀ ਦੇ ਅਧਾਰ ਤੇ)

ਰਾਜਾ ਕਲਿਆਣ ਚੰਦ—1658–1693 ਬਿ.

ਤਾਰਾ ਚੰਦ—1693–1710 ਬਿ:

ਦੀਪ ਚੰਦ—1710–1722 ਬਿ:

ਭੀਮ ਚੰਦ—1722–1749 ਬਿ:

ਅਜਮੇਰ ਚੰਦ – 1749–1798 ਬਿ:

ਦੇਵੀ ਚੰਦ—1798–1835 ਬਿ:

ਮਹਾਂ ਚੰਦ—1835–1865 ਬਿ:

ਖੜਗ ਚੰਦ—1865–1895 ਬਿ:

ਜਗਤ ਚੰਦ—1895–1939 ਬਿ:

ਅਮਰ ਚੰਦ—1939–1945 ਬਿ:

ਬਿਜੈ ਚੰਦ—1945 ਬਿ:

(4) ਅੰਤਿਕਾ

## ਕੁਰਸੀਨਾਮਾ ਕੋਟਲਾ ਨਿਹੰਗ ਖ਼ਾਂ



## (5) ਅੰਤਿਕਾ

### ਭੱਟਾਂ ਦੀ ਬੰਸਾਵਲੀ

